

# ਗੁਰਸੇਵਕ ਗੁਲਜ਼ਾਰਾਂ

## ਕਵੀਸ਼ਰੀ ਪ੍ਰਸੰਗ



ਲੇਖਕ: ਗੁਰਸੇਵਕ ਸਿੰਘ ਕਵੀਸ਼ਰ

Sri Satguru Jagjit Singh Ji eLibrary NamdhariElibrary@gmail.com



੧ੴ ਸਤਿਗੁਰ ਪ੍ਰਸਾਦਿ ॥



# ਗੁਰਸੇਵਕ ਗੁਲਜ਼ਾਰਾਂ

## ਕਵੀਸ਼ਰੀ ਪ੍ਰਸੰਗ

ਲੇਖਕ :

ਗੁਰਸੇਵਕ ਸਿੰਘ ਕਵੀਸ਼ਰ




ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

Sri Satguru Jagjit Singh Ji eLibrary NamdhariElibrary@gmail.com

© ਲੇਖਕ: ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ
ਪਿੰਡ ਕਸੇਲ ਹੁਣ ਸ੍ਰੀ ਭੈਣੀ ਸਾਹਿਬ
M: 94636-60990

ISBN : 978-93-91954-59-8
ਪਹਿਲੀ ਐਡੀਸ਼ਨ ਫਰਵਰੀ 2023
ਭੇਟਾ : 400-00




ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 5011003, 2542346
E-mail : csjssales@hotmail.com
: csjspurchase@yahoo.com
Visit our Website : www.csjs.com
 Follow us on:
www.facebook.com/csjsamritsar

ਜ਼ਰੂਰੀ ਨੋਟ :- ਹੱਥਲੀ ਪੁਸਤਕ 'ਗੁਰਸੇਵਕ ਗੁਲਜ਼ਾਰਾਂ' ਵਿਚ ਦਿੱਤੇ ਪ੍ਰਸੰਗ, ਇਤਿਹਾਸ, ਗੁਰਮਤਿ ਬਾਬਤ ਜੇ ਕਿਸੇ ਨੂੰ ਕੋਈ ਇਤਰਾਜ਼ ਜਾਂ ਸ਼ੰਕਾ ਹੋਵੇ ਤਾਂ ਉਹ ਲੇਖਕ ਨਾਲ ਸੰਪਰਕ ਕਰਕੇ ਆਪਣੇ ਸ਼ੰਕੇ ਨਵਿਰਤ ਕਰ ਸਕਦਾ ਹੈ।
ਪੁਸਤਕ ਵਿਚ ਦਰਜ ਪ੍ਰਸੰਗ, ਇਤਿਹਾਸ ਜਾਂ ਵਾਰਤਾ ਸੰਬੰਧੀ ਪ੍ਰਕਾਸ਼ਕ ਜਾਂ ਪ੍ਰਿੰਟਰ ਬਿਲਕੁਲ ਵੀ ਜ਼ੁੰਮੇਵਾਰ ਜਾਂ ਜਵਾਬਦੇਹ ਨਹੀਂ ਹੋਵੇਗਾ। -ਪ੍ਰਕਾਸ਼ਕ

(Printed and bound in India)

ਪ੍ਰਿੰਟਰ : ਸੀ.ਜੇ. ਪ੍ਰਿੰਟਰਜ਼, ਅੰਮ੍ਰਿਤਸਰ।

Sri Satguru Jagjit Singh Ji eLibrary NamdhariElibrary@gmail.com




# ਸਮਰਪਣ

ਆਪਣੇ ਪਿੰਡ ਕਸੇਲ ਦੇ
ਪੰਜਾਬੀ ਸਾਹਿਤ ਦੇ ਬਾਬਾ ਬੋਹੜ
ਪ੍ਰੋ: ਕਿਰਪਾਲ ਸਿੰਘ "ਕਸੇਲ" ਨੂੰ

Sri Satguru Jagjit Singh Ji eLibrary NamdhariElibrary@gmail.com

# ਤਤਕਰਾ





Sri Satguru Jagjit Singh Ji eLibrary NamdhariElibrary@gmail.com





Sri Satguru Jagjit Singh Ji eLibrary NamdhariElibrary@gmail.com

# ਭਗਤੀ, ਤਿਆਗ ਅਤੇ ਕੁਰਬਾਨੀ ਦੀ ਕਵਿਤਾ

ਕਵਿਤਾ ਮਨੁੱਖੀ ਜਜ਼ਬਾਤਾਂ ਅਤੇ ਵਲਵਲਿਆਂ ਦੀ ਤਰਜਮਾਨੀ ਕਰਨ ਵਾਲੀ ਕਲਾ ਹੈ। ਆਪਣੀਆਂ ਖ਼ੁਸ਼ੀਆਂ, ਗਮੀਆਂ ਦੇ ਪ੍ਰਗਟਾਵੇ ਲਈ ਜਦੋਂ ਮਨੁੱਖ ਭਾਵ-ਵਿਭੋਰ ਹੋ ਕੇ ਕੁਝ ਸ਼ਬਦ ਮੂੰਹੋਂ ਕੱਢਦਾ ਹੈ ਤਾਂ ਉਹ ਕਵਿਤਾ ਹੀ ਹੁੰਦੀ ਹੈ। ਇਸ ਲਈ ਕਵਿਤਾ ਦਾ ਸਾਥ ਮਨੁੱਖ ਨੂੰ ਮੁੱਢ ਕਦੀਮ ਤੋਂ ਹੀ ਮਿਲਦਾ ਆ ਰਿਹਾ ਹੈ। ਪੁਰਾਤਨ ਕਾਲ ਵਿਚ ਮਿਲਣ ਵਾਲੇ ਗ੍ਰੰਥ ਭਾਵੇਂ ਉਹ ਅਧਿਆਤਮਿਕ ਜਾਂ ਦੁਨਿਆਵੀ ਗਿਆਨ ਦੀ ਕਿਸੇ ਵੀ ਸ਼ਾਖ ਬਾਰੇ ਹੋਣ ਕਵਿਤਾ ਵਿਚ ਹੀ ਮਿਲਦੇ ਹਨ। ਕਿਉਂਕਿ ਕਵਿਤਾ ਵਿਚ ਲਿਖੀ ਗਈ ਕੋਈ ਵੀ ਗੱਲ ਅਸਾਨੀ ਨਾਲ ਯਾਦ ਹੋ ਜਾਂਦੀ ਹੈ। ਸਾਡੀ ਸਾਰੀ ਗੁਰਬਾਣੀ ਕਵਿਤਾ ਵਿਚ ਹੀ ਰਚੀ ਗਈ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ 52 ਕਵੀਆਂ ਦਾ ਹੋਣਾ ਅਤੇ ਗੁਰੂ ਸਾਹਿਬ ਦੇ ਹੁਕਮ ਅਨੁਸਾਰ, ਇਹਨਾਂ ਕਵੀਆਂ ਦੇ ਸਹਿਯੋਗ ਨਾਲ ਹੀ ਪੌਰਾਣਿਕ ਸਾਹਿਤ ਨੂੰ ਪ੍ਰਚਲਿਤ ਬੋਲੀਆਂ ਵਿਚ ਉਲਥਾ ਕੇ 'ਵਿੱਦਿਆ ਧਰ' ਜਿਹਾ ਵਿਸਤ੍ਰਿਤ ਗ੍ਰੰਥ ਰਚਣਾ, ਸਾਡੇ ਸੱਭਿਆਚਾਰ ਵਿਚ ਕਵਿਤਾ ਦੀ ਵਿਲੱਖਣਤਾ ਦਾ ਲਖਾਇਕ ਹੈ। ਗੁਰੂ ਜੀ ਦਾ ਮਨੋਰਥ ਜ਼ਾਲਮ ਤੇ ਜ਼ਾਬਰ ਰਾਜ ਵਿਰੁੱਧ ਲੜਨ ਲਈ ਆਪਣੀ ਸੰਗਤ ਨੂੰ ਤਿਆਰ ਕਰਨ ਲਈ ਕਾਵਿ ਕਲਾ ਦੀ ਸੁਚੱਜੀ ਵਰਤੋਂ ਕਰਨਾ ਹੀ ਸੀ।

ਕਵੀਸ਼ਰੀ ਕਵਿਤਾ ਦੀ ਇਕ ਨਿਵੇਕਲੀ ਸਿਨਫ਼ ਹੈ ਜੋ ਵੀਹਵੀਂ ਸਦੀ ਦੀ ਪੈਦਾਵਾਰ ਮੰਨੀ ਜਾਂਦੀ ਹੈ। ਇਸ ਵਿਚ ਘੱਟੋ ਘੱਟ ਤਿੰਨ ਸੰਗੀਆਂ ਦਾ ਜਥਾ ਹੁੰਦਾ ਹੈ, ਇਕ ਵਿਆਖਿਆਕਾਰ ਜੋ ਇਤਿਹਾਸ ਬਿਆਨਦਾ ਹੈ ਅਤੇ ਦੂਸਰੇ ਦੋ ਛੰਦ ਲਾਉਂਦੇ ਹਨ। ਪੰਜਾਬੀ ਵਿਚ ਕਵੀਸ਼ਰੀ ਦਾ ਸਰੂਪ ਬੇਸ਼ੱਕ ਪਹਿਲਾਂ ਵੀ ਵਿਰਲਾ ਟਾਵਾਂ ਮਿਲਦਾ ਹੈ ਪਰ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ, ਜਦੋਂ ਪੰਜਾਬ ਵਿਚ ਕੌਮੀ ਅੰਦੋਲਨ ਦੇ ਪ੍ਰਚੰਡ ਹੋਣ ਤੇ ਵੱਖ-ਵੱਖ ਲਹਿਰਾਂ ਉਠਦੀਆਂ ਹਨ, ਮੋਰਚੇ ਲੱਗਦੇ ਹਨ ਤਾਂ ਮਾਹੌਲ ਵਿਚ ਕੁਰਬਾਨੀਆਂ ਦਾ ਜ਼ਜ਼ਬਾ ਭਰਨ ਲਈ ਕਈ ਕਵੀਸ਼ਰੀ ਜਥੇ ਮੈਦਾਨ ਵਿਚ ਉਤਰਦੇ ਹਨ। ਕਵੀਸ਼ਰੀ ਅਤੇ ਢਾਡੀ ਜਥਿਆਂ ਵਿਚ ਇਹੋ ਅੰਤਰ ਹੈ ਕਿ ਪਹਿਲੀ ਵਿਧਾ ਸਾਜ਼ਾਂ ਤੋਂ ਬਗੈਰ ਹੈ ਜਦ ਕਿ ਮਗਰਲੇ ਢੱਡ ਸਾਰੰਗੀ ਆਦਿ ਸਾਜ਼ ਵਰਤਦੇ ਹਨ। ਕਵੀਸ਼ਰੀ ਪ੍ਰਸੰਗ ਦੋਹਾਂ ਦੇ ਇੱਕੋ ਹੀ ਹੁੰਦੇ ਹਨ।

ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਇਸ ਪਿੜ ਵਿਚ ਚੌਥਾਈ ਸਦੀ ਸਮੇਂ ਤੋਂ ਸਰਗਰਮ ਹੈ। ਉਸ ਦਾ ਬਚਪਨ ਤਾਂ ਮਾਝੇ ਦੇ ਮਸ਼ਹੂਰ ਪਿੰਡ ਕਸੇਲ ਵਿਚ ਬੀਤਿਆ, ਜਿੱਥੇ ਉਸ ਨੇ



Sri Satguru Jagjit Singh Ji eLibrary NamdhariElibrary@gmail.com

ਪਹਿਲੀਆਂ ਪੰਜ ਜਮਾਤਾਂ ਪਾਸ ਕੀਤੀਆਂ। ਕਸੇਲ ਸ਼ਹੀਦ ਊਧਮ ਸਿੰਘ ਅਤੇ ਬਾਬਾ ਹਰਨਾਮ ਸਿੰਘ ਜਿਹੇ ਗਦਰੀ ਸੂਰਬੀਰਾਂ ਦਾ ਪਿੰਡ ਸੀ, ਜਿਸ ਦਾ ਸੁਤੰਤਰਤਾ ਸੰਗਰਾਮ ਵਿਚ ਉੱਘਾ ਯੋਗਦਾਨ ਹੈ। ਅਪ੍ਰੈਲ ਦੇ ਮਹੀਨੇ ਤਿੰਨ ਦਿਨ ਲੱਗਣ ਵਾਲੇ ਗਦਰੀ ਬਾਬਿਆਂ ਦੇ ਮੇਲੇ ਵਿਚ, ਬਾਲ ਗੁਰਸੇਵਕ, ਪਿਤਾ ਗੁਰਦੀਪ ਸਿੰਘ ਦੀ ਉਂਗਲੀ ਫੜ ਕੇ ਜਾ ਬਹਿੰਦਾ। ਇੱਥੇ ਮਾਝੇ ਦੇ ਸਾਰੇ ਹੀ ਨਾਮਵਰ ਕਵੀਸ਼ਰ ਅਤੇ ਢਾਡੀ ਜਥੇ ਆਉਂਦੇ ਜਿਨ੍ਹਾਂ ਨੂੰ ਗੁਰਸੇਵਕ ਬੜੇ ਗਹੁ ਨਾਲ ਸੁਣਦਾ। ਫਿਰ ਕਈ-ਕਈ ਦਿਨ ਵੱਟਾਂ ਬੰਨਿਆਂ 'ਤੇ ਫਿਰਦਾ, ਸੁਣੇ ਪ੍ਰਸੰਗਾਂ ਦੀਆਂ ਤੁਕਾਂ ਗੁਣਗੁਣਾਉਂਦਾ ਰਹਿੰਦਾ ਤੇ ਮੁੜ ਆਪ-ਮੁਹਾਰੇ ਤੁਕਾਂ ਜੋੜਨ ਵੀ ਲੱਗ ਪਿਆ। 1991-92 ਵਿਚ ਜਦੋਂ ਪਰਿਵਾਰ ਕਸੇਲ ਤੋਂ ਸ੍ਰੀ ਭੈਣੀ ਸਾਹਿਬ ਆ ਗਿਆ ਤਾਂ ਕਵਿਤਾ ਦਾ ਇਹ ਦੱਬਿਆ ਸੋਮਾ ਫਿਰ ਪ੍ਰਸਫੁਟਤ ਹੋ ਗਿਆ। ਇੱਥੇ ਉਸ ਨੇ ਬਾਰ੍ਹਵੀਂ ਜਮਾਤ ਤੱਕ ਦੀ ਵਿੱਦਿਆ ਗ੍ਰਹਿਣ ਕਰਦਿਆਂ, ਮਾ. ਦਰਸ਼ਨ ਸਿੰਘ ਜੀ ਤੋਂ ਸ਼ੁੱਧ ਗੁਰਬਾਣੀ ਪਾਠ ਅਤੇ 'ਕਾਵਿ-ਭੂਸ਼ਣ' ਸੰਤ ਜੀਵਨ ਸਿੰਘ ਜੀ ਤੋਂ ਕਵੀਸ਼ਰੀ ਕਲਾ ਦੀਆਂ ਬਾਰੀਕੀਆਂ ਦਾ ਗਿਆਨ ਹਾਸਲ ਕੀਤਾ। ਪੰਜਾਬੀ ਸਾਹਿਤ ਦੇ ਧੁਰੰਧਰ ਵਿਦਵਾਨ ਪ੍ਰੋ. ਡਾ. ਕਿਰਪਾਲ ਸਿੰਘ 'ਕਸੇਲ' ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਮੇਲੇ ਕਰਨ ਆਏ, ਸੰਗਤ ਨੂੰ ਸੰਬੋਧਿਤ ਹੁੰਦੇ ਸਨ। ਇਨ੍ਹਾਂ ਸਾਰੇ ਕਾਰਨਾਂ ਕਰਕੇ ਗੁਰਸੇਵਕ ਸਿੰਘ ਦੀ ਸਾਹਿਤਕ ਪ੍ਰਤਿਭਾ ਵਿਚ ਨਿਖਾਰ ਆਉਣ ਲੱਗਾ। ਉਹ ਕਵੀਸ਼ਰੀ ਪ੍ਰਸੰਗ ਤਾਂ ਲਿਖਦਾ ਹੀ ਸੀ 1998-99 ਤੱਕ ਉਸ ਨੇ ਜਰਨੈਲ ਸਿੰਘ, ਗੁਰਜੀਤ ਸਿੰਘ, ਭੈਣੀ ਸਾਹਿਬ ਨਿਵਾਸੀਆਂ ਨਾਲ ਮਿਲ ਕੇ ਆਪਣਾ ਕਵੀਸ਼ਰੀ ਜਥਾ ਤਿਆਰ ਕਰ ਲਿਆ ਜੋ 20-22 ਸਾਲ ਚੱਲਿਆ। ਅੱਜ ਕੱਲ੍ਹ ਮੱਲ ਸਿੰਘ ਮੱਲ, ਗੁਰਮੀਤ ਸਿੰਘ ਗੋਲਡੀ ਦੋਵੇਂ ਭੈਣੀ ਸਾਹਿਬ ਅਤੇ ਆਪਣੇ ਬੇਟੇ ਗੰਗਾ ਸਿੰਘ ਢਿੱਲੋਂ ਦੇ ਨਾਲ ਮਿਲ ਕੇ ਜਥਾ ਚਲਾ ਰਿਹਾ ਹੈ।

ਸਾਹਿਤਕ ਮੱਸ ਤਹਿਤ ਗੁਰਸੇਵਕ ਸਿੰਘ 1993-94 ਤੋਂ ਸਾਹਿਤ ਸਭਾਵਾਂ ਦੀਆਂ ਮੀਟਿੰਗਾਂ ਵਿਚ ਸ਼ਾਮਲ ਹੁੰਦਾ ਰਿਹਾ ਅਤੇ 2011 ਤੋਂ ਉਸ ਨੇ ਬਾਨੀ ਪਰਧਾਨ ਵਜੋਂ ਪੰਜਾਬੀ ਸਾਹਿਤ ਸਭਾ ਸ੍ਰੀ ਭੈਣੀ ਸਾਹਿਬ ਦੀ ਰਜਿਸਟਰੇਸ਼ਨ ਕਰਵਾਈ। ''ਪੂਰਨ ਭਗਤ ਦਾ ਕਿੱਸਾ'' ਅਤੇ ''ਮਹਾਰਾਜਾ ਰਣਜੀਤ ਸਿੰਘ ਦੀ ਮੌਤ'', ਕਵੀਸ਼ਰੀ ਪ੍ਰਸੰਗਾਂ ਦੀਆਂ ਉਸ ਦੀਆਂ ਦੋ ਕਿਤਾਬਾਂ ਛਪ ਚੁੱਕੀਆਂ ਹਨ। ਕੁਝ ਅਖਬਾਰਾਂ, ਰਸਾਲਿਆਂ ਅਤੇ ਸੰਪਾਦਿਤ ਪੁਸਤਕਾਂ ਵਿਚ ਵੀ ਰਚਨਾਵਾਂ ਸ਼ਾਮਲ ਹਨ। ਹੁਣ ਉਹ ਕਵੀਸ਼ਰੀ ਪ੍ਰਸੰਗਾਂ ਦੀ ਆਪਣੀ ਤੀਸਰੀ ਪੁਸਤਕ 'ਗੁਰਸੇਵਕ ਗੁਲਜ਼ਾਰਾਂ' ਸਾਹਿਤਕ ਸੰਸਾਰ ਦੀ ਝੋਲੀ ਵਿਚ ਪਾ ਰਿਹਾ ਹੈ। ਇਹ ਭਗਤੀ, ਤਿਆਗ ਅਤੇ ਕੁਰਬਾਨੀਆਂ ਦੀ ਕਵਿਤਾ ਹੈ।

ਇਸ ਪੁਸਤਕ ਵਿਚ 21 ਪ੍ਰਸੰਗ ਅਤੇ ਕੁਝ ਹੋਰ ਰਚਨਾਵਾਂ ਸ਼ਾਮਲ ਹਨ। ਇਨ੍ਹਾਂ ਪ੍ਰਸੰਗਾਂ ਦਾ ਵਿਸ਼ਾ ਵਸਤੂ, ਗੁਰੂ ਸਾਹਿਬਾਨ ਦੇ ਜੀਵਨ ਨਾਲ ਸਬੰਧਿਤ ਪ੍ਰੇਰਣਾਦਾਇਕ ਸਾਖੀਆਂ ਹਿਰਦੇ-ਵੇਧਕ ਸ਼ਹੀਦੀਆਂ, ਭਗਤਾਂ ਦੀਆਂ ਸਾਖੀਆਂ, ਸਿੱਖੀ ਸਿਦਕ,



Sri Satguru Jagjit Singh Ji eLibrary NamdhariElibrary@gmail.com

ਕੁਰਬਾਨੀਆਂ ਦੀ ਗਾਥਾ, ਖ਼ਾਲਸੇ ਦੇ ਪਰਉਪਕਾਰ, ਅਠਾਰ੍ਹਵੀਂ ਸਦੀ ਦੇ ਸਿੱਖ ਸੂਰਬੀਰਾਂ ਦੇ ਕਾਰਨਾਮੇ, ਪਤੀਬਰਤਾ ਧਰਮ ਆਦਿ ਨਾਲ ਸਬੰਧਿਤ ਹਨ। ਕਵੀ ਗੁਰੂ ਨਾਨਕ ਜੀ ਦੇ ਸੁਲਹਾ ਕੁਲ ਮਿਸ਼ਨ ਦਾ ਆਪਣੀ ਰਚਨਾ ਵਿਚ ਵਰਣਨ ਕਰਦਾ ਹੈ :

"ਧਰਮਾਂ ਦੇ ਨਾਂ ਉਤੇ, ਗੁਰਾਂ ਨੇ ਕੀਤੀਆਂ ਖਤਮ ਲੜਾਈਆਂ।
ਗੁਰਸੇਵਕ ਸਿੰਘ ਆਖੇ, ਉਸ ਦੀਆਂ ਨੇ ਵੱਡੀਆਂ ਵਡਿਆਈਆਂ।
ਮੱਲ ਸਿੰਘ ਗੋਲਡੀ ਨੇ, ਸੋਹਣਾ ਛੰਦ ਦੋਤਾਰਾ ਗਾਇਆ।
ਭਾਰਤ ਦੀ ਰਾਖੀ ਲਈ, ਸਤਿਗੁਰ ਨਾਨਕ ਜੱਗ 'ਤੇ ਆਇਆ।"

(ਪ੍ਰਸੰਗ : ਹਮਜਾ ਗੌਂਸ ਪੀਰ)

ਕਵੀਸ਼ਰੀ ਲੋਕ ਕਾਵਿ ਦੇ ਨੇੜੇ ਦੀ ਰਚਨਾ ਹੁੰਦੀ ਹੈ। ਸ਼ਬਦਾਂ ਦੀ ਚੋਣ, ਮੌਕੇ ਅਨੁਸਾਰ ਕਰਨੀ ਇਸ ਦਾ ਮੀਰੀ ਗੁਣ ਹੈ। ਤਪੇ ਵਾਲੇ ਪ੍ਰਸੰਗ ਵਿਚ, ਜਦੋਂ ਖਡੂਰ ਦਾ ਤਪਾ, ਔੜ ਤੋਂ ਸਤਾਏ ਪਿੰਡ ਦੇ ਜੱਟਾਂ ਦੀ ਮੀਂਹ ਪੁਆਉਣ ਦੀ ਬੇਨਤੀ ਤੇ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਤੋਂ ਕੱਢਣ ਲਈ ਕਹਿੰਦਾ ਹੈ ਤਾਂ ਗੁਰੂ ਜੀ ਆਪਣੇ ਪਾਸ ਆਏ ਲੋਕਾਂ ਨੂੰ ਕਹਿੰਦੇ ਹਨ ਕਿ ਅਸੀਂ ਤੁਰ ਜਾਵਾਂਗੇ, ਤੁਸੀਂ ਮੀਂਹ ਪੁਆਉ :

"ਅਸੀਂ ਤੁਰ ਜਾਂਗੇ ਛੱਡ ਕੇ ਨਗਰ ਖਡੂਰ ਹੁਣੇ।
ਜੇ ਬਾਰਸ਼ ਤਪਾ ਪਵਾਵੇ ਹੈ ਮਨਜ਼ੂਰ ਹੁਣੇ।
ਸੁਖੀ ਵੱਸੇ ਨਰ ਨਾਰ, ਸੰਗਤੇ ਭਲਾ ਕਰੂ।
ਭਲਾ ਕਰੂ ਕਰਤਾਰ, ਸੰਗਤੇ ਭਲਾ ਕਰੂ।"

(ਪ੍ਰਸੰਗ : ਖਡੂਰ ਦਾ ਤਪਾ)

ਪੰਜਵੇਂ ਗੁਰੂ ਜੀ ਆਪਣੇ ਇਕ ਸਿੱਖ, ਗੰਗਾ ਰਾਮ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦਿੰਦੇ ਹਨ :

"ਧਰਮ ਬਿਬੇਕ ਤੇ ਸਦਾ ਹੈ ਚੱਲਣਾ।
ਸੱਚੀ ਦਰਗਾਹ 'ਚ ਸੱਚਾ ਪਿੜ ਮੱਲਣਾ।
ਦਿੱਤੀ ਕਰਵਾ ਸੱਚ ਦੀ ਪਛਾਣ ਆ।
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ।
ਔਕੜਾਂ ਮੁਸੀਬਤਾਂ 'ਚ ਨਹੀਓਂ ਡੋਲਣਾ।
ਮੰਦਾ ਚੰਗਾ ਕਿਸੇ ਨੂੰ ਕਦੇ ਨਾ ਬੋਲਣਾ।"

(ਪ੍ਰਸੰਗ : ਬ੍ਰਾਹਮਣ ਗੰਗਾ ਰਾਮ ਤੇ....)

ਬੰਦਾ ਸਿੰਘ ਬਹਾਦਰ ਦੁਆਰਾ ਸਰਹੰਦ ਫ਼ਤਹਿ ਦਾ ਦ੍ਰਿਸ਼ ਕਵੀ ਦੇ ਸ਼ਬਦਾਂ ਵਿਚ :



Sri Satguru Jagjit Singh Ji eLibrary NamdhariElibrary@gmail.com

ਸੀ ਕੰਬਿਆ ਸਭ ਸਰਹਿੰਦ।
ਜਿਥੇ ਚਿਣੇ ਦੋਵੇਂ ਫਰਜੰਦ।
ਢਾਹ ਦਿੱਤੀ ਸੀ ਖ਼ੂਨੀ ਕੰਧ।
ਯਾਦਗਾਰ ਉਸਾਰੀ ਕਰਦੇ ਨੇ।
ਸ਼ੇਰਾਂ ਤੋਂ ਗਿੱਦੜ ਡਰਦੇ ਨੇ।

(ਪ੍ਰਸੰਗ : ਸਰਹਿੰਦ ਫ਼ਤਹਿ)

ਇਕ ਹੋਰ ਸਿੱਖ ਸ਼ਹੀਦ, ਭਾਈ ਤਾਰੂ ਸਿੰਘ, ਲਾਹੌਰ ਦੇ ਸੂਬੇ ਨੂੰ ਕੀ ਆਖਦਾ ਹੈ :

"ਉਹਦਾ ਘਰ ਬੈਠੇ ਹੀ ਸੂਬੇ ਹੱਜ ਹੋਵੇ।
ਜਿਸ ਨੂੰ ਆਪਣਾ ਗੁਰੂ ਮਨਾਉਣ ਦਾ ਚੱਜ ਹੋਵੇ।
ਉੱਚੀ-ਸੁੱਚੀ ਜਿਸ ਦੀ ਰਹਿਣੀ ਬਹਿਣੀ ਏ।
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ।"

(ਪ੍ਰਸੰਗ : ਭਾਈ ਤਾਰੂ ਸਿੰਘ ਸ਼ਹੀਦ)

ਦਸਵੇਂ ਗੁਰੂ ਜੀ ਦੇ ਮਹਿਲ ਮਾਤਾ ਜੀਤੋ ਜੀ ਦੇ ਇਕ ਸੁਪਨੇ ਵਿਚ ਅਨੰਦਪੁਰ ਸਾਹਿਬ ਛੱਡਣ ਬਾਅਦ ਦਾ ਦੁਖਾਂਤ, ਕਵੀ ਇਸ ਤਰ੍ਹਾਂ ਚਿਤਰਦਾ ਹੈ :

ਨਾ ਦਿਸਦਾ ਕਲਗੀ ਤੋੜਾ। ਨਾ ਦਿਸਦਾ ਸਬਜਾ ਘੋੜਾ।
ਰੱਖ ਢੀਮ ਸਰ੍ਹਾਣੇ ਲੇਟੇ। ਦਿਲ ਦੇ ਵਿਚ ਦਰਦ ਸਮੇਟੇ।
ਦੇਖੀ ਕੁਦਰਤ ਕਹਿਰ ਕਮਾਂਵਦੀ।
ਮੈਂ ਸੁਪਨਾ ਅਜੀਬ ਵੇਖਿਆ, ਦਿਲ ਡਰਦਾ ਤੇ ਜਿੰਦ ਘਬਰਾਂਵਦੀ।

(ਪ੍ਰਸੰਗ : ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ)

ਕਵੀ ਦੀ ਬੋਲੀ ਟਕਸਾਲੀ ਕੇਂਦਰੀ ਪੰਜਾਬੀ ਹੈ। ਉਸ ਨੇ ਕਵੀਸ਼ਰੀ ਵਿਚ ਵਰਤੇ ਜਾਂਦੇ ਹੁਣ ਤੱਕ ਦੇ ਸਾਰੇ ਹੀ ਪੁਰਾਣੇ ਅਤੇ ਨਵੇਂ ਛੰਦਾਂ ਨੂੰ ਵਰਤਿਆ ਹੈ ਜਿਹਾ ਕਿ ਕਬਿੱਤ, ਬੈਂਤ, ਕੋਰੜਾ, ਡਿਓਢ, ਕਲੀ, ਮਿਰਜ਼ਾ, ਪਸਤੋਲ ਛੰਦ, ਗੱਡੀ, ਨਵੀਨ ਛੰਦ, ਦੋਤਾਰਾ, ਪਉੜੀ, ਗੀਤ ਗੱਡੀ, ਟਰਨ ਛੰਦ, ਕਮਾਨੀ ਛੰਦ ਇਤਿਆਦਿ। ਮਿਹਨਤ ਅਤੇ ਅਭਿਆਸ ਨਾਲ ਉਸ ਦੀ ਕਾਵਿ ਕਲਾ ਵਿਚ ਹੋਰ ਨਿਖਾਰ ਆ ਸਕਦਾ ਹੈ। ਇਹ ਕਵੀਸ਼ਰੀ ਪ੍ਰਸੰਗ ਹੀ ਹਨ ਜਿਹੜੇ ਸਾਡੀ ਲੋਕ-ਚੇਤਨਾ ਨੂੰ ਖੁੰਢਿਆਂ ਨਹੀਂ ਹੋਣ ਦਿੰਦੇ। ਅਜੋਕੇ ਜੁੱਗ ਵਿਚ ਵੀ ਇਹਨਾਂ ਦੀ ਪ੍ਰਸੰਗਕਿਤਾ ਬਣੀ ਹੋਈ ਹੈ।

ਸੁਵਰਨ ਸਿੰਘ ਵਿਰਕ
ਕਰੀਵਾਲਾ (ਸਿਰਸਾ)
ਫੋਨ : 99963-71716



Sri Satguru Jagjit Singh Ji eLibrary NamdhariElibrary@gmail.com

# ਕਵੀਸ਼ਰੀ ਰਾਹੀਂ
# ਬਿਆਨ ਕੀਤੇ ਇਤਿਹਾਸ ਪ੍ਰਸੰਗ

ਗੁਰਸੇਵਕ ਸਿੰਘ ਢਿੱਲੋਂ ਨੇ ਕਾਵਿ ਦੇ ਵਿਭਿੰਨ ਰੂਪਾਂ ਵਿਚ ਕਲਮ ਅਜ਼ਮਾਈ ਕੀਤੀ ਹੈ। ਉਹਨੇ ਕਵਿਤਾ, ਗਜ਼ਲਾਂ ਅਤੇ ਗੀਤ ਵੀ ਲਿਖੇ ਹਨ। ਮੁੱਖ ਤੌਰ 'ਤੇ ਉਹ ਇਕ ਕਵੀਸ਼ਰ ਹੈ। ਉਹਨੂੰ ਕਵੀਸ਼ਰੀ ਵਿਚ ਪ੍ਰਸੰਗ ਲਿਖਣ ਵਿਚ ਮੁਹਾਰਤ ਹਾਸਲ ਹੈ। ਆਪਣੀ ਪਹਿਲੀ ਪੁਸਤਕ ''ਕਿੱਸਾ ਪੂਰਨ ਭਗਤ'' ਨਾਲ ਹੀ ਉਹਨੇ ਆਧੁਨਿਕ ਕਿੱਸਾ ਸਾਹਿਤ ਵਿਚ ਆਪਣੀ ਪਛਾਣ ਬਣਾ ਲਈ ਸੀ।

ਇਹ ਪੁਸਤਕ 'ਗੁਰਸੇਵਕ ਗੁਲਜ਼ਾਰਾਂ' ਗੁਰਸੇਵਕ ਸਿੰਘ ਦੀ ਇਕ ਵਿਸ਼ੇਸ਼ ਪ੍ਰਾਪਤੀ ਹੈ। ਇਸ ਪੁਸਤਕ ਰਾਹੀਂ ਉਹਨੇ ਕਵੀਸ਼ਰੀ ਸਾਹਿਤ ਵਿਚ ਅਗਲੀ ਪੁਲਾਂਘ ਪੁੱਟੀ ਹੈ। ਕਵੀਸ਼ਰੀ ਅਤੇ ਕਿੱਸਾ ਸਾਹਿਤ ਦੀ ਰਵਾਇਤ ਮੁਤਾਬਕ, ਲੇਖਕ ਨੇ ਸਭ ਤੋਂ ਪਹਿਲਾਂ 'ਮੰਗਲਾ ਚਰਣ' ਲਿਖਿਆ ਹੈ। ਉਸ ਤੋਂ ਬਾਅਦ 'ਬੇਨਤੀ' ਅਤੇ ਫਿਰ 'ਬੰਦਨਾ' ਲਿਖੀ ਹੈ। 'ਮੰਗਲਾ ਚਰਣ' ਵਿਚ ਸ਼ਾਇਰ ਲਿਖਦਾ ਹੈ :

ਕਛੁ ਨਾ ਸੂਝਤ ਕਛੁ ਨਾ ਬੂਝਤ, ਗੁਰਸੇਵਕ ਅਗਿਆਨ ਭਯੋ ਹੈ
ਸਿਫ਼ਤ ਮਹਾਨੀ, ਹਾਰੀ ਹੈ ਕਾਨੀ, ਕੈਸੇ ਲਿਖੂੰ ਕਛੁ ਸਮਝ ਨਾ ਅਯੋ ਹੈ

ਬਨਸਪਤੀ ਕੀ, ਕਲਮ ਬਨਾਊਂ, ਸਾਤ ਸਮੁੰਦ੍ਰਨ ਕੀਯੋ ਮਸੁ ਹੈ
ਮੈਂ ਕੀਟੀ ਕਯਾ ਚੁਕਿ ਹੂੰ ਤਾ ਤੇ ਸੈਲ ਨਿਵਾਤੇ ਗੁਰ ਕੋ ਜਸੁ ਹੈ

ਇਹ ਸ਼ਬਦ ਲੇਖਕ ਦੀ ਨਿਮਰਤਾ ਅਤੇ ਸ਼ਰਧਾ ਦੇ ਪ੍ਰਤੀਤ ਹਨ।

'ਕਬਿੱਤ ਵਿਚ ਲਿਖੀ 'ਬੇਨਤੀ' ਵਿਚ ਗੁਰਸੇਵਕ ਸਿੰਘ ਨੇ ਇਸ ਪੁਸਤਕ ਵਿਚ ਵਰਤੇ ਗਏ ਕਾਵਿ-ਛੰਦਾਂ ਬਾਰੇ ਵਿਸਥਾਰ ਸਹਿਤ ਵਰਣਨ ਕੀਤਾ ਹੈ ਅਤੇ ਅੰਤ ਵਿਚ ਅਰਜ਼ ਕਰਦਾ ਹੈ :

ਮੋਤੀ ਔਰ ਹੀਰੇ, ਔਰ ਕੰਚਨ ਨਾ ਮਾਂਗਤ ਹੂੰ
ਮਾਂਗਤ ਹੂੰ ਮਾਂਗ ਸਦਾ ਚਾਹੂੰ ਮੈਂ ਕਵੀਸ਼ਰੀ



Sri Satguru Jagjit Singh Ji eLibrary NamdhariElibrary@gmail.com

ਮੁਝ ਪਰ ਦਯਾ ਕਰੋ, ਹਾਥ ਸੀਸ ਪਰ ਧਰੋ
ਖੜ੍ਹ ਕੇ ਸਟੇਜ ਪੇ ਸੁਨਾਊਂ ਮੈਂ ਕਵੀਸ਼ਰੀ

ਇਸੇ ਤਰ੍ਹਾਂ ਝੋਕ ਛੰਦ ਵਿਚ 'ਬੰਦਨਾ' ਉਚਾਰੀ ਹੈ।

ਇਸ ਪੁਸਤਕ ਵਿਚ ਗੁਰਸੇਵਕ ਸਿੰਘ ਨੇ ਬਾਈ ਪ੍ਰਸੰਗ ਲਿਖੇ ਹਨ। ਇਹ ਪ੍ਰਸੰਗ ਸਿੱਖ ਗੁਰੂ ਸਾਹਿਬਾਨ, ਭਗਤ ਨਾਮਦੇਵ ਜੀ, ਭਾਈ ਨੰਦ ਲਾਲ ਗੋਯਾ, ਵਲੀ ਕੰਧਾਰੀ ਅਤੇ ਸ਼ਹੀਦਾਂ ਦੀ ਬਹਾਦਰੀ ਅਤੇ ਬਲੀਦਾਨ ਬਾਰੇ ਲਿਖੇ ਗਏ ਹਨ।

ਛੰਦ ਵਿਚ ਲਿਖੇ ਹਰ ਕਵੀਸ਼ਰੀ ਪ੍ਰਸੰਗ ਤੋਂ ਪਹਿਲਾਂ ਭੂਮਿਕਾ ਵਜੋਂ ਵਾਰਤਕ ਵਿਚ ਪ੍ਰਸੰਗ ਦੀ ਵਿਆਖਿਆ ਕੀਤੀ ਗਈ ਹੈ। ਇਸ ਨਾਲ ਕਾਵਿ-ਪ੍ਰਸੰਗ ਦਾ ਵਿਸ਼ਾ-ਵਸਤੂ ਅਤੇ ਮਨੋਰਥ ਸਪੱਸ਼ਟ ਹੋ ਜਾਂਦਾ ਹੈ।

ਪ੍ਰਸੰਗ ਵਿਆਖਿਆ ਵਿਚ ਗੁਰਬਾਣੀ ਦੇ ਸ਼ਬਦ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿੱਚੋਂ ਹਵਾਲੇ ਦਿੱਤੇ ਗਏ ਹਨ। ਇਹ ਹਵਾਲੇ ਸੰਬੰਧਿਤ ਪ੍ਰਸੰਗ ਨੂੰ ਹੋਰ ਵੀ ਪ੍ਰਭਾਵਸ਼ਾਲੀ ਬਣਾਉਂਦੇ ਹਨ।

ਗੁਰਸੇਵਕ ਸਿੰਘ ਨੂੰ ਛੰਦ ਵਿਧਾਨ ਬਾਰੇ ਭਰਪੂਰ ਗਿਆਨ ਹੈ। ਉਹਨੇ ਪ੍ਰਸੰਗ ਲਿਖਦਿਆਂ ਵੱਖੋ-ਵੱਖਰੇ ਛੰਦਾਂ ਦੀ ਸੁਚੱਜੀ ਵਰਤੋਂ ਕੀਤੀ ਹੈ। ਇਸ ਪੁਸਤਕ ਦੀ ਰਚਨਾ ਵਿਚ ਉਹਨੇ ਝੋਕ, ਦੋਤਾਰਾ, ਮਿਰਜ਼ਾ, ਵਾਰ, ਕੋਰੜਾ, ਗੱਡੀ, ਕਲੀ, ਪਉੜੀ, ਕਮਾਨੀ, ਬੈਂਤ, ਕਾਫੀ ਅਤੇ ਡਿਓੜ ਆਦਿ ਛੰਦ ਵਰਤੋਂ ਵਿਚ ਲਿਆਂਦੇ ਹਨ।

ਇਹ ਪ੍ਰਸੰਗ ਸਿੱਖ-ਇਤਿਹਾਸ ਦੇ ਪਾਠਕਾਂ ਨੂੰ ਵਿਸ਼ੇ ਨਾਲ ਸਬੰਧਿਤ ਹੋਰ ਵਸੀਹ ਜਾਣਕਾਰੀ ਪ੍ਰਦਾਨ ਕਰਨਗੇ ਅਤੇ ਕਾਵਿ-ਛੰਦਾਂ ਵਿਚ ਲਿਖੇ ਹੋਣ ਕਾਰਨ ਪ੍ਰਸੰਗ ਦੀ ਰੋਚਕਤਾ ਵੀ ਬਰਕਰਾਰ ਰਹੇਗੀ। ਇਹਨਾਂ ਦਾ ਗਾਇਨ ਸਰੋਤਿਆਂ ਨੂੰ ਮੰਤਰ-ਮੁਗਧ ਕਰਨ ਦੇ ਸਮਰੱਥ ਹੋਵੇਗਾ।

ਪੁਸਤਕ ਦੇ ਅੰਤਲੇ ਭਾਗ ਵਿਚ ਬੈਂਤਾਂ ਵਿਚ ਲਿਖੀ ਪੈਂਤੀ ਅੱਖਰੀ ਸ਼ਾਮਲ ਕੀਤੀ ਗਈ ਹੈ। ਇਸ ਪੈਂਤੀ ਅੱਖਰੀ ਵਿਚ ਲੇਖਕ ਨੇ ਕਰਤਾ ਪੁਰਖ ਨੂੰ ਯਾਦ ਰੱਖਣ, ਇਲਮ ਦੇ ਜਾਣਕਾਰ ਹੋਣ, ਈਰਖਾ ਅਤੇ ਦਵੈਸ਼ ਤੋਂ ਮੁਕਤ ਹੋਣ, ਸੱਚ 'ਤੇ ਪਹਿਰਾ ਦੇਣ, ਨੇਕ ਕਮਾਈ ਕਰਨ, ਗੁੱਸੇ 'ਤੇ ਕਾਬੂ ਪਾਉਣ, ਘੁਮੰਡ ਤੋਂ ਬਚਣ ਅਤੇ ਮਨ ਨੂੰ ਕਾਬੂ ਵਿਚ ਰੱਖਣ ਆਦਿ ਪ੍ਰਵਿਰਤੀਆਂ ਦੇ ਧਾਰਨੀ ਹੋਣ ਤੇ ਜ਼ੋਰ ਦਿੱਤਾ ਹੈ। ਇਹ ਪੈਂਤੀ ਅੱਖਰੀ ਨੌਜਵਾਨ ਪੀੜ੍ਹੀ ਨੂੰ ਸਮਾਜਿਕ ਬੁਰਾਈਆਂ ਤੋਂ ਦੂਰ ਰਹਿਣ ਦੀ ਪ੍ਰੇਰਨਾ ਦਿੰਦੀ ਹੈ। ਇਸੇ ਲਈ ਇਸ ਪੈਂਤੀ ਅੱਖਰੀ ਦੀ ਵਿਸ਼ੇਸ਼ ਮਹੱਤਤਾ ਹੈ।



Sri Satguru Jagjit Singh Ji eLibrary NamdhariElibrary@gmail.com

ਇਸ ਪੁਸਤਕ ਦੀ ਰਚਨਾ ਪ੍ਰਕਿਰਿਆ ਬਾਰੇ ਗੁਰਸੇਵਕ ਸਿੰਘ ਢਿੱਲੋਂ ਦੇ ਹੇਠ ਲਿਖੇ ਕਾਵਿ-ਬੰਦ ਪੜ੍ਹ ਲਵੋ :

ਗੱਲਾਂ ਗੁਰਸੇਵਕ ਸੁਣਾਵੇਂ ਸੱਚੀਆਂ
ਕੱਚੀਆਂ ਨਾ ਤੰਦਾਂ, ਤੰਦਾਂ ਹੋਣ ਪੱਕੀਆਂ

ਹਾਲ ਲਿਖਿਆ ਜੋ ਤਵਾਰੀਖ ਦੱਸਦੀ
ਸੱਚ ਰਿਹਾ 'ਗੁਰਸੇਵਕ' ਸੁਣਾ

ਅਤੇ—

ਕਹੇ 'ਗੁਰਸੇਵਕ' ਜਿਉਂਦੇ ਰਹਿਣਗੇ
ਜਿਹੜੇ ਬੰਦੇ ਨੇਕੀਆਂ ਦੇ ਪੰਧ ਪੈਣਗੇ।

ਮੈਂ ਗੁਰਸੇਵਕ ਸਿੰਘ ਢਿੱਲੋਂ ਦੀ ਇਸ ਪੁਸਤਕ ਗੁਰਸੇਵਕ ਗੁਲਜ਼ਾਰਾਂ ਦਾ ਸੁਆਗਤ ਕਰਦਾ ਹਾਂ।

ਸੁਰਿੰਦਰ ਰਾਮਪੁਰੀ
ਫੋਨ : 99156-34722



Sri Satguru Jagjit Singh Ji eLibrary NamdhariElibrary@gmail.com

# ਕਵਿਤਾ ਦਾ ਰੂਹਾਨੀ ਦੁਨੀਆਂ 'ਚ ਇੱਕ ਵੱਖਰਾ ਥਾਂ

ਕਵਿਤਾ ਦਾ ਰੂਹਾਨੀ ਦੁਨੀਆਂ 'ਚ ਇਕ ਵੱਖਰਾ ਅਤੇ ਅਨੋਖਾ ਥਾਂ ਆਦਿਕਾਲ ਤੋਂ ਰਿਹਾ ਹੈ। ਸਨਾਤਨੀ ਬੇਦ, ਸ਼ਾਸਤ੍ਰ ਅਤੇ ਇਸਲਾਮੀ ਦੁਨੀਆਂ ਦੇ ਧਾਰਮਿਕ ਗ੍ਰੰਥ ਕਵਿਤਾ ਦੇ ਛੰਦਾਂ ਬਹਿਰਾਂ 'ਚ ਲਿਖੇ ਅਜੇ ਤੱਕ ਲੋਕ ਪ੍ਰਸਿੱਧ ਹਨ। ਸਿੱਖ ਜਗਤ ਦੀ ਧੁਰ ਕੀ ਬਾਣੀ ਤੋਂ ਲੈ ਕੇ ਇਤਿਹਾਸਿਕ ਗ੍ਰੰਥਾਂ ਦਾ ਮੁੜ੍ਹੰਗਾ ਵੀ ਕਵਿਤਾਮਈ ਹੀ ਹੈ। ਕਵਿਤਾ ਜੀਵ ਦੀ ਸੁਰਤ ਦਾ ਸਫਰ, ਇਸ ਲੋਕ ਤੋਂ ਪ੍ਰਲੋਕ ਤੱਕ ਸੁਖੈਨ ਹੀ ਕਰਵਾ ਦਿੰਦੀ ਹੈ। ਕਵਿਤਾ ਲਫ਼ਜ਼ ਕਵ ਧਾਤੂ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਕਿ ਪਸਰਨਾ, ਫੈਲਨਾ, ਪ੍ਰਚਾਰਨਾ ਆਦਿਕ। ਕਵਿਤਾ ਰਚਨ ਵਾਲੇ ਨੂੰ ਕਵੀ, ਸ਼ਾਇਰ ਕਹਿੰਦੇ ਹਨ। ਸਿੱਖ ਜਗਤ ਦੇ ਆਦੀ ਗੁਰਦੇਵ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਧੁਰ ਕੀ ਬਾਣੀ 'ਚ ਸ਼ਾਇਰ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਕਬਯੋ ਬਾਚ ਕਰਕੇ ਲਿਖਿਆ ਹੈ।

***ਯਥਾ : ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥*** (ਅੰਗ ੪੩੪)

ਸੋ ਸਿੱਖ ਜਗਤ ਦੇ ਪਹਿਲੇ ਕਵੀਸ਼ਰ ਗੁਰੂ ਨਾਨਕ ਦੇਵ ਜੀ ਹੋਏ ਹਨ ਜਿਨ੍ਹਾਂ ਤੋਂ ਬਾਅਦ ਸਾਰੇ ਗੁਰਦੇਵ ਹੀ ਇਸ ਪਰੰਪਰਾ ਤੋਂ ਸਮੇਂ-ਸਮੇਂ ਪਰ ਸੁਰਜੀਤ ਰੱਖਦੇ ਰਹੇ। ਗੁਰਸਿੱਖਾਂ 'ਚੋਂ ਕਵਿਤਾ-ਮਈ ਬਾਣੀ ਰਚਨ ਵਾਲੇ ਭਾਈ ਮਰਦਾਨਾ ਜੀ, ਭਾਈ ਸੱਤਾ ਬਲਵੰਡ ਜੀ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਆਦਿਕ ਕਵੀਸ਼ਰ ਗੁਰਸਿੱਖ ਹੋਏ ਹਨ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਗੁਰੂ ਕਲਗੀਧਰ ਪਾਤਸ਼ਾਹ ਜੀ ਕਵੀਸ਼ਰਾਂ ਨੂੰ ਬਹੁਤ ਮਾਣ ਬਖ਼ਸ਼ਦੇ ਰਹੇ। ਆਪ ਜੀ ਸਵੈ-ਸਭਾ 'ਚ 52 ਕਵੀ ਰੱਖ ਕੇ ਸਾਹਿਤ ਦੀਆਂ ਭਾਸ਼ਾ 'ਚ ਕਈ ਰਚਨਾਵਾਂ ਕਰਵਾਉਂਦੇ ਰਹੇ। ਸਮੇਂ-ਸਮੇਂ ਪਰ ਏਨ੍ਹਾਂ ਕਵੀਆਂ-ਕਵੀਸ਼ਰਾਂ ਨੇ ਧਾਰਮਿਕ ਪ੍ਰਚਾਰ ਹਿਤ ਬਹੁਤ ਵੱਡੇ ਹਿੱਸੇ ਪਾਏ ਹਨ। ਅਜੋਕੇ ਸਮੇਂ ਵਿਚ ਏਨ੍ਹਾਂ ਕਵੀਸ਼ਰਾਂ ਦੀ ਲੜੀ 'ਚੋਂ ਕਵੀਸ਼ਰ ਗਿਆਨੀ ਗੁਰਸੇਵਕ ਸਿੰਘ ਦਾ ਨਾਮ ਬਹੁਤ ਉੱਭਰ ਕੇ ਸਾਹਮਣੇ ਆਉਂਦਾ ਹੈ। ਆਪ ਜੀ ਨਿਮਰਤਾ ਦੀ ਮੂਰਤਿ, ਪ੍ਰੇਮ ਦੀ ਸੂਰਤ, ਗਿਆਨ ਮੇਂ ਪੂਰਨ ਹਸਤੀ ਦੇ ਮਾਲਕ ਹਨ। ਆਪ ਜੀ ਦੇ ਹੱਥ-ਕਮਲਾਂ 'ਚ ਪੁਸਤਕ 'ਗੁਰਸੇਵਕ ਗੁਲਜ਼ਾਰਾਂ' ਗੁਰ-ਇਤਿਹਾਸ ਦਾ ਬਹੁਤ ਵੱਡਾ ਸ੍ਰੋਤ ਅਤੇ ਖ਼ਜ਼ਾਨਾ ਹੈ। ਆਸ ਕਰਦੇ ਹਾਂ ਕਿ ਗਿਆਨੀ ਗੁਰਸੇਵਕ ਸਿੰਘ ਜੀ ਦਾ ਇਹ ਉੱਦਮ ਆਪ ਦੇ ਗਿਆਨ 'ਚ ਵਾਧਾ ਕਰੇਗਾ।

ਸ਼ੁਭ ਚਿੰਤਕ

ਗਿਆਨੀ ਗੁਰਵਿੰਦਰ ਸਿੰਘ ਨੰਗਲੀ



Sri Satguru Jagjit Singh Ji eLibrary NamdhariElibrary@gmail.com

# ਕਵੀ ਪਵਿੱਤਰ ਹਿਰਦੇ ਦੇ ਮਾਲਕ ਹੁੰਦੇ ਹਨ

ਬਹੁਤ ਖ਼ੁਸ਼ੀ ਹੋਈ ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ (ਕਸੇਲ) ਜੀ ਦੀ ਛੰਦਾਂ ਬੰਦੀ ਦੀਆਂ ਰਚਨਾਵਾਂ ਦੀ ਵੱਡ ਅਕਾਰੀ ਪੁਸਤਕ 'ਗੁਰਸੇਵਕ ਗੁਲਜ਼ਾਰਾਂ' ਨਾਮ ਹੇਠ ਛਪ ਕੇ ਕਵੀਸ਼ਰੀ ਪ੍ਰੇਮੀਆਂ ਦੇ ਹੱਥਾਂ ਵਿਚ ਜਾ ਰਹੀ ਹੈ। ਢਿੱਲੋਂ ਜੀ ਵੱਲੋਂ ਰੱਖਿਆ ਹੋਇਆ ਨਾਮ ਮੈਨੂੰ ਚੰਗਾ ਲੱਗਿਆ। ਪ੍ਰਮਾਤਮਾ ਬਹੁਤ ਮਿਹਰਬਾਨ ਹੋਵੇ ਤਾਂ ਕਵਿਤਾ ਲਿਖਣ ਦੀ ਦਾਤ ਬਖ਼ਸ਼ਦਾ ਹੈ। ਕਵੀ ਪਵਿੱਤਰ ਹਿਰਦੇ ਦੇ ਮਾਲਕ ਹੁੰਦੇ ਹਨ। ਕਵੀ ਕੁਦਰਤ ਦੇ ਬਹੁਤ ਨੇੜੇ ਹੁੰਦੇ ਹਨ। ਸੰਸਾਰ, ਪਰਿਵਾਰ, ਸਮਾਜ ਵਿਚ ਰਹਿੰਦਿਆਂ ਵੀ ਕਵੀਆਂ ਦੀ ਇਕ ਵੱਖਰੀ ਦੁਨੀਆਂ ਹੁੰਦੀ ਹੈ। ਕਵੀ ਹਰ ਖ਼ੁਸ਼ੀ ਗ਼ਮੀ ਨੂੰ ਬਹੁਤ ਨੇੜਿਓਂ ਮਹਿਸੂਸ ਕਰਦਾ ਹੈ। ਕਵੀ ਨੂੰ ਆਪਣੀਆਂ ਕਵਿਤਾਵਾਂ ਬੱਚਿਆਂ ਵਾਂਗ ਪਿਆਰੀਆਂ ਹੁੰਦੀਆਂ ਹਨ। ਕਵੀ ਦੇਸ਼, ਕੌਮ, ਸਮਾਜ ਵਿਚ ਹਮੇਸ਼ਾਂ ਕੁਝ ਵੰਡਦਾ ਹੈ। ਕੁਝ ਵੰਡਣ ਵਾਲਿਆਂ ਦੇ ਮਨਾਂ ਵਿਚ ਹਮੇਸ਼ਾਂ ਖ਼ੁਸ਼ੀ ਅਤੇ ਅਨੰਦ ਬਣਿਆ ਰਹਿੰਦਾ ਹੈ। ਚੰਗੇ, ਨੇਕ, ਹੁਨਰਮੰਦ ਲੋਕ ਆਪਣੀ ਕਲਾ ਨੂੰ ਸੰਸਾਰ ਵਿਚ ਵੰਡਦੇ ਹਨ। ਤਾਂ ਕਿ ਉਹਨਾਂ ਦੀ ਕਲਾ ਦੁਨੀਆਂ 'ਤੇ ਹਮੇਸ਼ਾਂ ਲਈ ਅਮਰ ਰਹਿ ਸਕੇ। ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਦੇ ਇਸ ਕਾਵਿ ਸੰਗ੍ਰਹਿ 'ਗੁਰਸੇਵਕ ਗੁਲਜ਼ਾਰਾਂ' ਵਿਚ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਹਿ ਕਰਨਾ, ਭਾਈ ਤਾਰਾ ਸਿੰਘ ਵਾਂ ਦੀ ਸ਼ਹੀਦੀ, ਬਾਬਾ ਬੋਤਾ ਸਿੰਘ ਗਰਜਾ ਸਿੰਘ, ਬਾਬਾ ਦੀਪ ਸਿੰਘ, ਅਠਾਰਵੀਂ ਸਦੀ ਦੇ ਮਹਾਨ ਸੂਰਬੀਰਾਂ ਵੱਲੋਂ ਪੰਡਿਤ ਦੀ ਪੰਡਤਾਣੀ ਛੁਡਾਉਣੀ, ਆਦਿ ਪ੍ਰਸੰਗ ਸ਼ਾਮਲ ਹਨ। ਮਾਸਟਰ ਦਰਸ਼ਨ ਸਿੰਘ ਜੀ ਹੁਰਾਂ ਤੋਂ ਕਵੀਸ਼ਰ ਜੀ ਨੇ ਗੁਰਬਾਣੀ ਸੰਥਿਆ ਪ੍ਰਾਪਤ ਕੀਤੀ। ਉਸਤਾਦ ਬਾਪੂ ਜੀਵਨ ਸਿੰਘ ਤੋਂ ਕਵੀਸ਼ਰੀ ਦੀਆਂ ਬਰੀਕੀਆਂ ਸਿੱਖੀਆਂ। ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਕਵੀਸ਼ਰੀ ਦੇ ਬਾਦਸ਼ਾਹ ਜੋਗਾ ਸਿੰਘ ਜੋਗੀ ਤੋਂ ਬਹੁਤ ਪ੍ਰਭਾਵਿਤ ਰਹੇ ਹਨ। ਮੈਂ ਅਰਦਾਸ ਕਰਦਾ ਹਾਂ ਇਹ ਕਲਮ ਸਦਾ ਹੀ ਚਲਦੀ ਰਹੇ।

ਅੰਤਰਰਾਸ਼ਟਰੀ ਗੋਲਡ ਮੈਡਲਿਸਟ

ਕਵੀਸ਼ਰ ਸੁਲੱਖਣ ਸਿੰਘ ਰਿਆੜ

ਫੋਨ : 98153-61219



Sri Satguru Jagjit Singh Ji eLibrary NamdhariElibrary@gmail.com

# "ਮੇਰਾ ਮੁਝ ਮਹਿ ਕਿਛੁ ਨਹੀ"

ਮਨੁੱਖ ਦੇ ਹੱਥ-ਵੱਸ ਕੁਝ ਨਹੀਂ ਹੁੰਦਾ, ਕੁਦਰਤ ਜਿਸ ਮਨੁੱਖ 'ਤੇ ਬਹੁਤ ਮਿਹਰਬਾਨ ਹੋਵੇ, ਉਸ ਨੂੰ ਕਵਿਤਾ ਦੀ ਦਾਤ ਮਿਲਦੀ ਹੈ। ਅੱਜ ਮੇਰੇ ਕੋਲ ਜੋ ਕੁਝ ਵੀ ਹੈ ਕੁਦਰਤ ਦਾ ਦਿੱਤਾ ਹੋਇਆ ਹੈ। ਮੇਰਾ ਕਵੀਸ਼ਰੀ ਸਫ਼ਰ ਔਕੜਾਂ, ਮੁਸੀਬਤਾਂ, ਆਫ਼ਤਾਂ ਵਿੱਚੋਂ ਲੰਘਦਾ ਹੋਇਆ ਸਫਲਤਾ ਦੀ ਮੰਜ਼ਿਲ ਵੱਲ ਵਧਿਆ ਹੈ। ਮੇਰੀਆਂ ਦੋ ਪੁਸਤਕਾਂ - "ਮਹਾਰਾਜਾ ਰਣਜੀਤ ਸਿੰਘ ਦੀ ਮੌਤ", "ਪੂਰਨ ਭਗਤ ਦਾ ਕਿੱਸਾ" ਪਾਠਕਾਂ ਦੇ ਰੂ-ਬ-ਰੂ ਹੋ ਚੁੱਕੀਆਂ ਹਨ। ਕਾਫ਼ੀ ਸਮੇਂ ਤੋਂ ਮੇਰੇ ਮਨ ਵਿਚ ਤੀਸਰੀ ਪੁਸਤਕ 'ਗੁਰਸੇਵਕ ਗੁਲਜ਼ਾਰਾਂ' ਬਾਰੇ ਵਿਚਾਰ ਚਰਚਾ ਚੱਲ ਰਹੀ ਸੀ। ਪਾਠਕਾਂ ਦੀ ਹੱਲਾ-ਸ਼ੇਰੀ ਨੇ ਮੈਨੂੰ ਵਡ-ਅਕਾਰੀ ਤੀਸਰੀ ਪੁਸਤਕ ਦਾ ਖਰੜਾ ਤਿਆਰ ਕਰਨ ਲਈ ਪ੍ਰੇਰਿਤ ਕੀਤਾ। ਕਠਿਨ ਮਿਹਨਤ ਸਦਕਾ ਪੁਸਤਕ ਦਾ ਖਰੜਾ ਤਿਆਰ ਹੋ ਗਿਆ। ਜਦੋਂ ਛਾਪਣ ਦਾ ਸਵਾਲ ਆਇਆ ਤਾਂ ਕਾਫ਼ੀ ਪ੍ਰਕਾਸ਼ਕਾਂ ਕੋਲ ਮੇਰਾ ਨਿੱਤ ਤੋਰਾ ਫੇਰਾ ਰਿਹਾ ਪਰ ਕਿਤੇ ਵੀ ਗੱਲ ਸਿਰੇ ਨਾ ਚੜ੍ਹੀ। ਅੰਤ ਮੇਰਾ ਖ਼ਿਆਲ ਮੇਰੇ ਪਰਮ ਮਿੱਤਰ ਮਹਾਂ ਵਿਦਵਾਨ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲਿਆਂ ਵੱਲ ਗਿਆ। ਗਿਆਨੀ ਜੀ ਨਾਲ ਫੋਨ 'ਤੇ ਗੱਲਬਾਤ ਹੋਈ। ਉਨ੍ਹਾਂ ਮੈਨੂੰ ਖਰੜਾ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਣ ਵਾਸਤੇ ਆਖਿਆ। ਜਦੋਂ ਮੈਂ ਸ੍ਰੀ ਅੰਮ੍ਰਿਤਸਰ ਸਾਹਿਬ ਉਨ੍ਹਾਂ ਕੋਲ ਪਹੁੰਚਿਆ ਤਾਂ ਉਹ ਮੈਨੂੰ ਫਰਮ ਭਾਈ ਚਤਰ ਸਿੰਘ ਜੀਵਨ ਸਿੰਘ ਹੁਰਾਂ ਦੀ ਦੁਕਾਨ 'ਤੇ ਲੈ ਗਏ। ਪੁਸਤਕ ਦਾ ਖਰੜਾ ਉਨ੍ਹਾਂ ਹੱਥ ਸੌਂਪ ਕੇ ਆਖਣ ਲੱਗੇ, 'ਭਾਈ ਸਾਹਿਬ ! ਇਹ ਪੁਸਤਕ ਗੁਰਸੇਵਕ ਸਿੰਘ ਦੀ ਨਹੀਂ, ਮੇਰੀ ਜਾਣ ਕੇ ਹੀ ਛਾਪਣੀ ਹੈ। ਸੋ ਇਸ ਪ੍ਰਕਾਰ ਪੁਸਤਕ ਦੀ ਛਪਾਈ ਦਾ ਕਾਰਜ ਫਰਮ ਭਾਈ ਚਤਰ ਸਿੰਘ ਜੀਵਨ ਸਿੰਘ ਹੁਰਾਂ ਵੱਲੋਂ ਅਰੰਭ ਕਰ ਦਿੱਤਾ ਗਿਆ। ਗਿਆਨੀ ਜੀ ਨੇ ਇਸ ਪੁਸਤਕ ਨੂੰ ਖ਼ੂਬਸੂਰਤ ਬਣਾਉਣ ਲਈ ਆਪਣੇ ਕੀਮਤੀ ਸੁਝਾਅ ਤੇ ਵੱਡਮੁੱਲੇ ਵਿਚਾਰ ਦਾਸ ਦੀ ਝੋਲੀ ਵਿਚ ਪਾਏ ਤੇ ਭਾਈ ਨੰਦ ਲਾਲ ਗੋਯਾ ਦਾ ਪ੍ਰਸੰਗ ਵੀ ਉਨ੍ਹਾਂ ਮੈਨੂੰ ਆਪ ਕਹਿ ਕੇ ਲਿਖਵਾਇਆ ਤੇ ਇਸ ਪੁਸਤਕ ਵਿਚ ਸ਼ਾਮਲ ਕਰਵਾਇਆ।

ਸੋ ਇਸ ਪਰਉਪਕਾਰ ਵਾਸਤੇ ਮੈਂ ਗਿਆਨੀ ਜੀ ਦਾ ਸਦਾ ਰਿਣੀ ਰਹਾਂਗਾ। ਕਾਮਰੇਡ ਸੁਵਰਨ ਸਿੰਘ ਵਿਰਕ, ਉੱਘੇ ਕਹਾਣੀਕਾਰ ਤੇ ਸਾਹਿਤਕਾਰ ਸ੍ਰੀ ਸੁਰਿੰਦਰ ਰਾਮਪੁਰੀ ਜੀ, ਕਹਾਣੀਕਾਰ ਸ੍ਰੀ ਗੁਰਦਿਆਲ ਦਲਾਲ ਜੀ, ਸ. ਜਸਵੰਤ ਸਿੰਘ ਜਫ਼ਰ, ਸ. ਗੁਰਭਜਨ



Sri Satguru Jagjit Singh Ji eLibrary NamdhariElibrary@gmail.com

ਸਿੰਘ ਗਿੱਲ, ਸ. ਗੁਰਭੇਜ ਸਿੰਘ ਗੁਰਾਇਆ, ਇੰਟਰਨੈਸ਼ਨਲ ਕਵੀਸ਼ਰ ਸੁਲੱਖਣ ਸਿੰਘ ਰਿਆੜ, ਸ਼ਗਿਰਦ ਜੋਗਾ ਸਿੰਘ ਜੋਗੀ ਕਵੀਸ਼ਰ, ਕਵੀਸ਼ਰ ਗਿਆਨੀ ਜੋਗਾ ਸਿੰਘ ਭਾਗੋਵਾਲੀਆ, ਆਦਿਕ ਦਾ ਧੰਨਵਾਦੀ ਹਾਂ, ਜਿਨ੍ਹਾਂ ਪੁਸਤਕ ਬਾਰੇ ਆਪੋ-ਆਪਣੇ ਵਿਚਾਰ ਲਿਖੇ ਤੇ ਵੱਡਮੁੱਲੇ ਸੁਝਾਅ ਦਿੱਤੇ। ਕਵੀਸ਼ਰ ਜੀਵਨ ਸਿੰਘ ਕੋਲ ਮੇਰੇ ਮਾਤਾ-ਪਿਤਾ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਸਨ। ਉਨ੍ਹਾਂ ਨਾਲ ਰਿਸ਼ਤੇਦਾਰੀ ਵੀ ਸੀ। ਬਾਪੂ ਜੀਵਨ ਸਿੰਘ ਨੇ ਮੇਰੀ ਮਾਤਾ ਨੂੰ ਆਖਣਾ, "ਜਗੀਰ ਕੌਰੇ ! ਮੁੰਡੇ ਨੂੰ ਮੇਰੇ ਕੋਲ ਭੇਜਿਆ ਕਰ, ਕੁਝ ਸਿੱਖ ਲਵੇ।" ਮਾਤਾ ਜੀ ਨੇ ਆਖਣਾ, "ਬਾਪੂ, ਮੇਰੇ ਆਖੇ ਨਹੀਓਂ ਲੱਗਦਾ, ਤੁਸੀਂ ਬੁਲਾਇਆ ਕਰੋ।" ਬੱਸ ਫੇਰ ਬਾਪੂ ਬੁਲਾਉਂਦਾ ਤੇ ਮੈਂ ਚਲੇ ਜਾਂਦਾ।

ਇਕ ਦਿਨ ਇਕ ਕੋਰੜੇ ਛੰਦ ਦਾ ਬੰਦ ਬਾਪੂ ਨੂੰ ਲਿਖ ਕੇ ਸੁਣਾਇਆ। ਬਾਪੂ ਦੀ ਅਵਾਜ਼ ਆਈ, "ਬੱਲੇ ਪੁੱਤਰਾ ! ਤੇਰੀ ਕਵਿਤਾ ਤੁਰ ਪਊਗੀ।" ਮੈਂ ਆਖਿਆ, "ਬਾਪੂ ! ਮੈਨੂੰ ਤੇ ਯਕੀਨ ਨਹੀਂ, ਤੈਨੂੰ ਯਕੀਨ ਹੈ।" "ਹਾਂ ਪੁੱਤਰਾ ! ਮੈਨੂੰ ਯਕੀਨ ਹੈ, ਤੇਰੀ ਕਵਿਤਾ ਤੁਰ ਪਊ।" ਸੋ ਬਾਪੂ ਨੇ ਆਖਿਆ, ਕਵਿਤਾ ਤੁਰ ਪਊ ਤੇ ਤੁਰ ਪਈ। ਅੱਜ ਮੇਰੀ ਮਾਤਾ ਦੀ ਸੇਵਾ ਤੇ ਬਾਪੂ ਦੇ ਅਸ਼ੀਰਵਾਦ ਨੇ ਮੈਨੂੰ ਕਵੀਸ਼ਰ ਬਣਾ ਦਿੱਤਾ।

ਦੂਜਾ ਉਸਤਾਦ ਰਾਹ ਤੁਰੇ ਜਾਂਦਿਆਂ ਅੱਗੋ ਮਿਲ ਪਿਆ। ਕੋਈ ਬਾਣੀ ਦੇ ਚਾਰ ਅੱਖ਼ਰ ਸਿੱਖ ਲੈ, ਵਿਹਲਾ ਫਿਰ ਕੇ ਕੀ ਕਰੇਂਗਾ ? ਉਸ ਦੀ ਗੱਲ ਦਿਲ 'ਤੇ ਲੱਗੀ ਤੇ ਆਖਿਆ, "ਮਾਸਟਰ ਜੀ ! ਕਿਰਪਾ ਕਰ ਦਿਓ, ਮੈਨੂੰ ਪਾਠ ਸਿਖਾ ਦਿਓ।" ਸ੍ਰੀ ਆਦਿ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਦੀਆਂ ਬਾਰੀਕੀਆਂ ਸਿਖਾਉਣ ਵਾਲੇ ਮਾਸਟਰ ਦਰਸ਼ਨ ਸਿੰਘ ਹੁਰਾਂ ਨੂੰ ਵੀ ਮੇਰਾ ਨਮਨ ਹੈ।

ਪੰਜਾਬੀ ਸਾਹਿਤ ਸਭਾ ਸ੍ਰੀ ਭੈਣੀ ਸਾਹਿਬ, ਰਾਮਪੁਰ, ਸਮਰਾਲਾ, ਮਾਛੀਵਾੜਾ, ਖੰਨਾ, ਗੋਬਿੰਦਗੜ੍ਹ, ਹਰਨਾਮਪੁਰਾ, ਜੀਵਨਜੋਤ ਸਾਹਨੇਵਾਲ, ਵਿਚ ਬੈਠ ਕੇ ਬਹੁਤ ਕੁਝ ਸਿੱਖਿਆ, ਇਹਨਾਂ ਸਭਾਵਾਂ ਦਾ ਅਤਿ ਧੰਨਵਾਦੀ ਹਾਂ। ਕਵੀਸ਼ਰੀ ਸਿਖਣੀ ਤੇ ਗਾਉਣੀ ਔਖਾ ਤੇ ਮਹਾਨ ਕਾਰਜ ਹੈ। ਕਿਸੇ ਵੀ ਕਵੀਸ਼ਰ ਦੀਆਂ ਲਿਖਤਾਂ ਲੋਕ ਮਨਾਂ ਤੱਕ ਪਹੁੰਚਾਉਣ ਲਈ ਕਵੀਸ਼ਰੀ ਜਥੇ ਦਾ ਹੋਣਾ ਬਹੁਤ ਜ਼ਰੂਰੀ ਹੈ। ਇਸ ਕਾਰਜ ਵਿਚ ਮੇਰੇ ਨਾਲ ਵੱਖ-ਵੱਖ ਸਮੇਂ ਜਿਹੜੇ ਗਵੱਯਾਂ ਨੇ ਸਾਥ ਨਿਭਾਇਆ, ਉਹਨਾਂ ਵਿਚ ਸੁਰਿੰਦਰ ਸਿੰਘ ਛਿੰਦਾ, ਹਰਜਾਪ ਸਿੰਘ, ਗੁਰਦੇਵ ਸਿੰਘ ਪ੍ਰੇਮੀ, ਗੁਰਜੀਤ ਸਿੰਘ ਪੱਪੂ, ਮੁਖਤਿਆਰ ਸਿੰਘ ਸੌਂਕੀ, ਜਰਨੈਲ ਸਿੰਘ ਰਾੜਾ, ਗੁਰਮੀਤ ਸਿੰਘ ਗੋਲਡੀ, ਮੱਲ ਸਿੰਘ ਮੱਲ, ਗੰਗਾ ਸਿੰਘ ਢਿੱਲੋਂ, ਆਦਿਕ ਨਾਮ ਜ਼ਿਕਰਯੋਗ ਹਨ।

ਮੇਰੇ ਸ਼ਗਿਰਦਾਂ ਦੀ ਸ਼੍ਰੇਣੀ ਵਿੱਚੋਂ ਕਵੀਸ਼ਰ ਤਰਨ ਸਿੰਘ ਬੱਲ, ਜੋ ਉਭਰਦਾ ਕਹਾਣੀਕਾਰ ਵੀ ਹੈ, ਕਵੀ ਸਰਬਜੀਤ ਸਿੰਘ ਛੱਬਾ, ਕਵੀ ਸਵਰਨ ਸਿੰਘ, ਕਵੀ ਦਲਜੀਤ ਸਿੰਘ ਬਿੱਲਾ, ਕਵੀਸ਼ਰ ਵਰਿੰਦਰ ਸਿੰਘ, ਕਵੀ ਵੀਰ ਸਿੰਘ, ਕਵੀ ਗੰਗਾ ਸਿੰਘ,



Sri Satguru Jagjit Singh Ji eLibrary NamdhariElibrary@gmail.com

ਕਵੀ ਹਰਸ਼ਦੀਪ ਸਿੰਘ, ਕਵੀ ਜਗਵੀਰ ਸਿੰਘ ਵਿੱਕੀ, ਉਭਰਦੇ ਹੋਏ ਕਵੀਸ਼ਰ ਤੇ ਸਾਹਿਤਕਾਰ ਹਨ।

ਜੀਵਨ ਵਿੱਚ ਸਿੱਖਦੇ ਰਹਿਣਾ ਹੀ ਮੇਰਾ ਮੁੱਖ ਉਦੇਸ਼ ਹੈ। ਇਸ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਇਤਿਹਾਸਕ ਦਸਤਾਵੇਜ਼ਾਂ ਨਾਲ ਲਬਰੇਜ਼ ਪ੍ਰਸੰਗ ਪਾਠਕਾਂ ਨੂੰ ਪੜ੍ਹਨ ਵਾਸਤੇ ਪ੍ਰਾਪਤ ਹੋਣਗੇ। ਇਸ ਤੋਂ ਇਲਾਵਾ ਸਿੱਖ ਪੰਥ ਦੇ ਮਹਾਨ ਸ਼ਹੀਦਾਂ ਦੇ ਪ੍ਰਸੰਗ ਵੀ ਪਾਠਕ ਪੜ੍ਹ ਸਕਣਗੇ। ਪ੍ਰਸੰਗਾਂ ਦੇ ਹੇਠਾਂ ਖੋਜ ਭਰਪੂਰ ਫੁਟਨੋਟ ਵੀ ਦਿੱਤੇ ਗਏ ਹਨ। ਮੈਨੂੰ ਆਸ ਹੈ ਕਿ ਪਾਠਕ ਇਸ ਪੁਸਤਕ ਨੂੰ ਪੜ੍ਹਨਗੇ ਅਤੇ ਸਾਡੇ ਇਤਿਹਾਸ, ਸਾਡੇ ਪੁਰਾਤਨ ਵਿਰਸੇ ਤੋਂ ਜਾਣੂ ਹੋਣਗੇ।

ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ
ਪਿੰਡ ਕਸੇਲ ਹੁਣ ਸ੍ਰੀ ਭੈਣੀ ਸਾਹਿਬ



Sri Satguru Jagjit Singh Ji eLibrary NamdhariElibrary@gmail.com

# ਮੰਗਲਾ ਚਰਣ

ਨਮੋ ਅਕਾਲੇ, ਨਮੋ ਕ੍ਰਿਪਾਲੇ, ਦੀਨਨ ਕੈ ਹਿਤ ਹੋਤਿ ਸਹਾਈ
ਸਰਬ ਪ੍ਰਤਿਪਾਲਕ, ਖਾਲਕ ਮਾਲਕ ਗੁਰਸੇਵਕ ਗਤਿ ਜਾਨਤ ਨਾਹੀ
ਹੇ ਅਕਾਲ, ਦੀਨ ਦਯਾਲ, ਤਵ ਚਰਨਨ ਮਾਹਿ ਸੁਰਤਿ ਟਿਕਾਈ
ਬੁੱਧ ਮੇਂ ਬੁੱਧ ਨਾ, ਸੁੱਧ ਮੇਂ ਸੁੱਧ ਨਾ, ਜੋ ਭਾਵੈ ਸੋ ਲੇਹੁ ਲਿਖਾਈ

ਆਦਿ ਜੁਗਾਦਿ , ਅਨਾਦਿ ਅਨਾਹਤਿ ਜਗਤ ਬੀਚ ਅਵਤਾਰ ਲਯੋ ਹੈ
ਅਲੇਖ ਅਭੇਖ, ਅਜੀਤ ਅਭੀਤ ਸਭ ਸ੍ਰਿਸ਼ਟੀ ਪੇ ਤੁਮਾਰੀ ਮਯੋ ਹੈ
ਕਛੁ ਨਾ ਸੂਝਤ, ਕਛੁ ਨਾ ਬੂਝਤ ਗੁਰਸੇਵਕ ਅਗਿਆਨ ਭਯੋ ਹੈ
ਸਿਫ਼ਤ ਮਹਾਨੀ, ਹਾਰੀ ਹੈ ਕਾਨੀ, ਕੈਸੇ ਲਿਖੂੰ ਕਛੁ ਸਮਝ ਨਾ ਅਯੋ ਹੈ

ਮੇਰੀ ਪ੍ਰਨਾਮ, ਸੁਬ੍ਹਾ ਅਰੁ ਸ਼ਾਮ, ਅਤਿ ਬਡੋ ਗੁਰ ਦੁਆਦਸਿ ਹੈ
ਸ਼ਿਵਜੀ ਬ੍ਰਹਮਾ, ਨਾਰਦ ਸਾਰਦ, ਭੇਦ ਨਾ ਪਾਵਤ ਰਵਿ ਔ ਸਸਿ ਹੈ
ਬਨਸਪਤੀ ਕੀ, ਕਲਮ ਬਨਾਊਂ, ਸਾਤ ਸਮੁੰਦ੍ਰਨ ਕੀਯੋ ਮਸੁ ਹੈ
ਮੈਂ ਕੀਟੀ ਕਯਾ ਚੁਕਿ ਹੂੰ ਤਾ ਤੇ ਸੈਲ ਨਿਵਾਤੇ ਗੁਰ ਕੋ ਜਸੁ ਹੈ





Sri Satguru Jagjit Singh Ji eLibrary NamdhariElibrary@gmail.com

# ਬੇਨਤੀ

## ਕਬਿੱਤ

ਕਵਿਤਾ ਦਾ ਦਾਨ ਦੇਵੋ, ਬੁੱਧ ਤੇਜਵਾਨ ਦੇਵੋ
ਮੁਝ ਕੋ ਗਿਆਨ ਦੇਵੋ, ਲਿਖਾਂ ਹਰਿ ਜੱਸ ਮੈਂ।
ਨਾਮ ਤਲਵਾਰ ਲਵਾਂ, ਪੰਜਾਂ ਤਾਈਂ ਮਾਰ ਲਵਾਂ
ਹਿਰਦੇ ਨੂੰ ਠਾਰ ਲਵਾਂ, ਕਰਾਂ ਮਨ ਵੱਸ ਮੈਂ
ਦੋਹਿਰਾ ਸਵੱਯਾ ਲਿਖਾਂ, ਕੋਰੜਾ ਦਵੱਯਾ ਲਿਖਾਂ
ਅੱਖਰ ਸੁੱਧਯਾ ਲਿਖਾਂ, ਲਿਖਾਂ ਸਤ ਸਤ ਮੈਂ
ਪਉੜੀ ਤੇ ਕਮਾਨੀ ਲਿਖਾਂ, ਵਾਰਤਾ ਮਹਾਨੀ ਲਿਖਾਂ
ਬੀਰ ਕੁਰਬਾਨੀ ਲਿਖਾਂ, ਤੇਰੀ ਓਟ ਤੱਕ ਮੈਂ
ਲਹਿਰੀਆ ਤੇ ਝੋਕ ਲਿਖਾਂ, ਕਿੱਸੇ ਸੁਰਲੋਕ ਲਿਖਾਂ
ਸੁੰਦਰ ਸਲੋਕ ਲਿਖਾਂ, ਲਿਖਾਂ ਹਰਿ ਛੰਦ ਮੈਂ
ਕਲੀ ਲਿਖਾਂ, ਵਾਰ ਲਿਖਾਂ, ਬੈਂਤ ਨੂੰ ਸ਼ਿੰਗਾਰ ਲਿਖਾਂ
ਤੀਰ ਤਲਵਾਰ ਲਿਖਾਂ, ਲਿਖਾਂ ਸੂਰ ਚੰਦ ਮੈਂ
ਅੰਬਰ ਦੇ ਤਾਰੇ ਲਿਖਾਂ, ਡਿਓੜ ਦੋਤਾਰੇ ਲਿਖਾਂ
ਗੀਤ ਪਿਆਰੇ ਲਿਖਾਂ, ਲਿਖਾਂ ਛੰਦ ਬੰਦ ਮੈਂ
ਕਾਫ਼ੀ ਅਤੇ ਗੱਡੀ ਲਿਖਾਂ, ਸਾਖੀ ਛੋਟੀ ਵੱਡੀ ਲਿਖਾਂ
ਮਹਿਮਾਂ ਬੇਹੱਦੀ ਲਿਖਾਂ, ਬੋਲ ਬੁਲੰਦ ਮੈਂ
ਕਸੂਰੀ ਛੰਦ ਨਾਲ ਲਿਖਾਂ, ਬੱਤਰ ਕਲਾ ਚਾਲ ਲਿਖਾਂ
ਦੇਵੋ ਵਰ ਮੁਝ ਕੋ ਨਾ ਲਿਖਾਂ ਗੰਦ-ਮੰਦ ਮੈਂ
ਮੈਂ ਹੂੰ ਅਨਜਾਣ, ਕਛੁ ਗਯਾਨ ਨਾਹੀ ਮੁਝ ਕੋ
ਪਿੰਗਲ ਕੇ ਬਿਨ ਹੀ ਬਨਾਊਂ ਮੈਂ ਕਵੀਸ਼ਰੀ
ਮੋਤੀ ਔਰ ਹੀਰੇ, ਔਰ ਕੰਚਨ ਨਾ ਮਾਂਗਤ ਹੂੰ
ਮਾਂਗਤ ਹੂੰ ਮਾਂਗ ਸਦਾ ਚਾਹੂੰ ਮੈਂ ਕਵੀਸ਼ਰੀ
ਮੋਰ ਜੈਸੀ ਮੀਠੀ ਬੋਲੀ ਬੋਲ ਮਨ ਮੋਹਿ ਲੇਵਾਂ
ਕੋਇਲ ਜੈਸੇ ਗਾਤੀ ਵੈਸੇ ਗਾਊਂ ਮੈਂ ਕਵੀਸ਼ਰੀ
ਮੁਝ ਪਰ ਦਯਾ ਕਰੋ, ਹਾਥ ਸੀਸ ਪਰ ਧਰੋ
ਖੜ੍ਹ ਕੇ ਸਟੇਜ ਪੇ ਸੁਨਾਊਂ ਮੈਂ ਕਵੀਸ਼ਰੀ



Sri Satguru Jagjit Singh Ji eLibrary NamdhariElibrary@gmail.com

# ਬੰਦਨਾ (ਝੋਕ ਛੰਦ)

1. ਪਿਤਾ ਕਲਿਆਣ ਦਾਸ ਜੀ ਤ੍ਰਿਪਤਾ ਦੁਲਾਰੇ ਸੀ
ਜਗਤ ਦੇ ਮਾਲਕ ਸਤਿਗੁਰ ਸਭ ਦੇ ਸਹਾਰੇ ਸੀ
ਤਪਦੇ ਮਨ ਈਰਖਾ ਅੱਗ ਵਿੱਚ ਉਨ੍ਹਾਂ ਨੇ ਠਾਰੇ ਸੀ
ਰਿੱਧਾਂ ਸਿੱਧਾਂ ਦੇ ਮਾਲਕ ਸੂਰਤ ਪਿਆਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

2. ਪਾਂਧੇ ਨੂੰ ਬਾਲ ਉਮਰ ਵਿੱਚ ਗਿਆਨ ਕਰਾਇਆ ਸੀ
ਭੁੱਖੇ ਸੀ ਸਾਧੂ ਜਾ ਕੇ ਲੰਗਰ ਛਕਾਇਆ ਸੀ
(1)ਭਾਗੋ ਨੂੰ ਝੂਠਾ ਕੀਤਾ ਲਾਲੋ ਵਡਿਆਇਆ ਸੀ
ਦੀਨ ਦਿਆਲੂ ਵੱਡੇ ਪਰਉਪਕਾਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

3. ਤਾਰੀ ਤਲਵੰਡੀ ਸਾਰੀ ਕੌਡੇ ਨੂੰ ਤਾਰਿਆ
ਸਿੱਧਾਂ ਨੇ ਗੋਸ਼ਟ ਕਰਕੇ ਮੰਨ ਲਈ ਹਾਰ ਆ
ਮੱਕੇ ਵਿੱਚ ਜਾ ਕੇ ਕੀਤਾ ਸਿੱਖੀ ਪ੍ਰਚਾਰ ਆ
ਨਾਮ ਦਾ ਗੱਫਾ ਦਿੱਤਾ ਨਰ ਅਤੇ ਨਾਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

4. ਠੱਗਾਂ ਤੇ ਕਿਰਪਾ ਕੀਤੀ ਠੱਗੀ ਤੋਂ ਮੋੜਿਆ
(2)ਵਲੀ ਕੰਧਾਰੀ ਵਾਲੇ ਮਾਣ ਨੂੰ ਤੋੜਿਆ
ਸਿੱਖੀ ਦੇ ਮਾਰਗ ਪਾ ਕੇ ਚਰਨਾਂ ਸੰਗ ਜੋੜਿਆ
ਲੈ ਕੇ ਸੀ ਆਏ ਭਾਰੀ ਸ਼ਕਤੀ ਨਿਆਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

---

(1) ਮਲਿਕ ਭਾਗੋ :- ਏਮਨਾਬਾਦ ਦੇ ਹਾਕਿਮ ਜ਼ਾਲਮ ਖ਼ਾਨ ਦਾ ਅਹਿਲਕਾਰ, ਭਾਰੀ ਰਿਸ਼ਵਤਖੋਰ ਸੀ। ਇਸ ਨੇ ਬ੍ਰਹਮ ਭੋਜ ਕੀਤਾ। ਉਸ ਸਮੇਂ ਸ੍ਰੀ ਨਾਨਕ ਗੁਰੂ ਜੀ ਭਾਈ ਲਾਲੋ ਤ੍ਰਖਾਣ ਦੇ ਘਰ ਸਨ। ਗੁਰੂ ਜੀ ਇਸ ਦੇ ਕਪਟ ਨੂੰ ਜਾਣ ਕੇ ਭਰੀ ਸਭਾ ਵਿਚ ਭਾਗੋ ਦਾ ਅੰਨ ਲਹੂ ਅਤੇ ਲਾਲੋ ਦਾ ਦੁੱਧ ਸਿੱਧ ਕਰਕੇ ਸਿੱਖਯਾ ਦਿੱਤੀ।

(2) ਵਲੀ ਕੰਧਾਰੀ :- ਜ਼ਿਲ੍ਹਾ ਅਟਕ ਦਾ ਇਕ ਨਗਰ ਜੋ ਪੰਜਾ ਸਾਹਿਬ ਦੇ ਨਾਂ ਨਾਲ ਮਸ਼ਹੂਰ ਹੈ। ਬਾਬਾ ਹਸਨ ਅਬਦਾਲ ਨੇ ਆਪਣਾ ਜਲ ਮਰਦਾਨੇ ਨੂੰ ਨਹੀਂ ਦਿੱਤਾ ਸੀ। ਗੁਰੂ ਨਾਨਕ ਨੇ ਸ਼ਕਤੀ ਨਾਲ ਤਾਲ ਦਾ ਜਲ ਆਪਣੇ ਵੱਲ ਖਿੱਚ ਕੇ ਇਸਦਾ ਮਾਣ ਤੋੜਿਆ ਸੀ। ਬਾਬਾ ਹਸਨ ਅਬਦਾਲ ਸੱਯਦ ਸਬਜ਼ਵਾਰ (ਇਲਾਕਾ ਖੁਰਾਸਨ) ਦਾ ਸੀ ਅਤੇ ਭਾਰਤ ਵਿੱਚ ਮਿਰਜ਼ਾ ਸਾਹਰੁਖ ਨਾਲ ਆਇਆ ਸੀ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

5. ਕੱਥੂਨੰਗਲ ਵਿੱਚ ਜਾ ਕੇ ਕੀਤੀ ਕਮਾਲ ਸੀ
ਬੂੜੇ ਬਾਲਕ ਨੂੰ ਦਿੱਤਾ ਦਰਸ ਦਿਖਾਲ ਸੀ
ਬਣ ਗਿਆ ਬ੍ਰਹਮ ਗਿਆਨੀ ਛੋਟਾ ਜਿਹਾ ਬਾਲ ਸੀ
ਰੱਖਿਆ ਸੀ ਕਾਇਮ ਆਪ ਨੇ ਉਸਦੀ ਸਰਦਾਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

6. ਨੌਂ ਖੰਡ ਸੀ ਤਾਰੇ, ਤਾਰੇ ਦੀਪ ਪਤਾਲ ਸੀ
ਬਾਬਰ ਜਹੇ ਦਰਸ਼ਨ ਕਰਕੇ ਹੋਏ ਨਿਹਾਲ ਸੀ
(3)ਰਾਜੇ ਸ਼ਿਵਨਾਭ ਦੇ ਕੱਟੇ ਭਰਮਾਂ ਦੇ ਜਾਲ ਸੀ
ਸਰਗੁਣ ਸਰੂਪ ਤੇ ਸੁੰਦਰ ਕਲਯੁੱਗ ਅਵਤਾਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

7. (4)ਮੂਲਾ ਲਾਹੌਰ ਨਿਵਾਸੀ ਕਰਮਾਂ ਦਾ ਮਾਰਿਆ
ਲੜਿਆ ਸੀ ਸੱਪ ਉਸ ਦੇ ਛੁੱਟਾ ਸੰਸਾਰ ਆ
ਦਸਮੇਂ ਜਾਮੇ ਵਿਚ ਉਸ ਦਾ ਕੀਤਾ ਉਧਾਰ ਆ
ਸ਼ਾਂਤੀ ਤੇ ਧੀਰਜਵਾਨ ਪ੍ਰੇਮ ਦੇ ਪੁਜਾਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

8. ਜਪੁਜੀ ਤੇ ਰਾਗ ਤੁਖਾਰੀ ਬਾਣੀ ਉਚਾਰੀ ਏ
ਰਾਜੇ ਮਹਾਰਾਜੇ ਝੁਕਦੇ ਆਣ ਅਗਾਰੀ ਏ
ਕਵੀ ਗੁਰਸੇਵਕ ਉਤੇ ਕਿਰਪਾ ਤੁਮਾਰੀ ਏ
ਲਾਇਆ ਏ ਤੁਮਨੇ ਮੇਰੀ ਕਾਵਿ-ਕਿਆਰੀ ਨੂੰ
ਮੇਰੀ ਡੰਡਉਤ ਬੰਦਨਾਂ ਨਾਨਕ ਨਿਰੰਕਾਰੀ ਨੂੰ
ਚਰਨਾਂ ਵਿੱਚ ਨਮਸਕਾਰ ਹੈ

---

**(3) ਰਾਜਾ ਸ਼ਿਵਨਾਭ :-** ਜਨਮ ਸਾਖੀ ਅਨੁਸਾਰ ਸੰਹਲ (ਸੰਗਲਾ) ਦੀਪ ਦਾ ਰਾਜਾ ਜੋ ਸਤਿਗੁਰੂ ਨਾਨਕ ਦੇਵ ਜੀ ਦਾ ਸਿੱਖ ਹੋਇਆ।

**(4) ਮੂਲਾ ਖੱਤਰੀ :-** ਸਿਆਲਕੋਟ ਦਾ ਵਸਨੀਕ ਕਿਰਾੜ, ਜਿਸਨੇ ਮਰਦਾਨੇ ਨੂੰ ਟਕੇ ਦਾ ਸੌਦਾ ਦਿੱਤਾ ਸੀ ਕਿ ਮਰਣਾ ਸੱਚ ਅਤੇ ਜਿਉਣਾ ਝੂਠ ਹੈ। ਸਤਿਸੰਗੀ ਸੀ। ਇਸਤਰੀ ਦੇ ਆਖੇ ਗੁਰੂ ਨਾਨਕ ਤੋਂ ਮੁੱਖ ਮੋੜ ਹਨ੍ਹੇਰੇ 'ਚ ਜਾ ਲੁਕਿਆ ਸੱਪ ਲੜਨ ਨਾਲ ਮਰਿਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

## ਪ੍ਰਸੰਗ :
# ਗੁਰੂ ਨਾਨਕ ਦੇਵ ਜੀ ਦਾ ਅਵਤਾਰ ਤੇ ਕੌਤਕ

ਪਾਪਾਂ ਦਾ ਭਾਰ ਵੱਧ ਗਿਆ, ਧਰਤੀ ਕੁਰਲਾਈ, ਹਾਹਾਕਾਰ ਮੱਚ ਗਈ। ਦੇਸ਼ ਧ੍ਰੋਹੀ ਲੋਕ ਜ਼ੁਲਮ ਤਸ਼ੱਦਦ ਕਰਨ ਲੱਗੇ। ਰਿਸ਼ਵਤਖੋਰ ਹਾਕਮ ਬੇਦੋਸ਼ ਲੋਕਾਂ ਨੂੰ ਫੜ ਕੇ ਸਜ਼ਾਵਾਂ ਦੇਣ ਲੱਗੇ। ਪੰਡਤ, ਮੁੱਲ੍ਹਾਂ, ਕਾਜ਼ੀ ਨੂੰ ਦਵੈਸ਼ ਦਾ ਨਾਗ ਡੱਸ ਗਿਆ। ਧਰਤੀ ਮਾਤਾ ਬੇਬਸ ਹੋ ਗਈ। ਗੁਰਬਾਣੀ ਵਾਕ ਹੈ :-

***ਧੌਲੁ ਧਰਮੁ ਦਇਆ ਕਾ ਪੂਤੁ॥*** (ਅੰਗ ੩)

ਧਰਮ ਦਇਆ ਦਾ ਪੁੱਤਰ ਹੈ, ਜਿਸ ਹਿਰਦੇ ਵਿਚ ਦਇਆ ਹੈ ਓਥੇ ਧਰਮ ਪ੍ਰਫੁਲਿਤ ਹੁੰਦਾ ਹੈ। ਜ਼ੁਲਮੀ ਲੋਕਾਂ ਦੇ ਅੰਦਰੋਂ ਦਇਆ ਖ਼ਤਮ ਹੋ ਗਈ। ਅਗਿਆਨਤਾ ਦੇ ਅੰਧੇਰ ਨੇ ਗਿਆਨ ਦੇ ਪ੍ਰਕਾਸ਼ ਨੂੰ ਖ਼ਤਮ ਕਰ ਦਿੱਤਾ। ਪਾਪਾਂ ਦੇ ਭਾਰ ਥੱਲੇ ਦੱਬੀ ਧਰਤੀ ਮਾਤਾ ਅਕਾਲ ਪੁਰਖ ਦੇ ਚਰਨਾਂ 'ਚ ਪੁਕਾਰ ਇਉਂ ਕਰਦੀ ਹੈ :

### ਦੋਤਾਰਾ

1. ਆ ਪੁਰਖ ਅਕਾਲ ਅੱਗੇ ਧਰਤੀ ਮਾਤਾ ਕਰੇ ਪੁਕਾਰਾਂ
   ਕੋਈ ਮਹਾਂ ਪੁਰਖ ਭੇਜੋ ਜਿਹੜਾ ਲਵੇ ਆਣ ਕੇ ਸਾਰਾਂ
   ਠੱਲ ਪਾਵੇ ਜ਼ੁਲਮਾਂ ਨੂੰ ਰੁੜ੍ਹਦਾ ਜਾਂਦਾ ਧਰਮ ਬਚਾਵੇ
   ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ
2. ਪਾਪਾਂ ਦਾ ਭਾਰ ਪਿਆ ਉੱਚੀ ਰੋ ਰੋ ਦਏ ਦੁਹਾਈਆਂ
   ਕਲਯੁੱਗ ਨੇ ਦੱਬ ਲਿਆ, ਗਲ ਦੇ ਵਿੱਚ ਪੈ ਗਈਆਂ ਫਾਹੀਆਂ
   ਗਊ ਸ਼ੇਰ ਹੱਥ ਆਈ, ਕੋਈ ਅਵਤਾਰ ਹੀ ਆਣ ਛੁਡਾਵੇ
   ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ
3. ਖੜ੍ਹ ਕੇ ਇਕ ਪੈਰ ਉਤੇ ਕਰਦਾ ਧਰਮ ਵਿਚਾਰਾ ਅਰਜ਼ਾਂ
   ਆਵੇ ਰਖਵਾਲਾ ਉਹ ਕਰੇ ਜੋ ਦੂਰ ਦਿਲਾਂ ਦੀਆਂ ਦਰਦਾਂ
   ਹਾਕਮ ਨਿਰਦਈਆਂ ਨੂੰ ਦੇਵੇ ਅਕਲਾਂ ਸਬਕ ਸਿਖਾਵੇ
   ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ



Sri Satguru Jagjit Singh Ji eLibrary NamdhariElibrary@gmail.com

4. ਕਾਜ਼ੀ ਤੇ ਮੁੱਲ੍ਹਾਂ ਜੀ ਲਾਲਚ ਦੇ ਵਿੱਚ ਹੋ ਗਏ ਅੰਨ੍ਹੇ
ਝੂਠੇ ਦੀ ਗੱਲ ਸੁਣਦੇ, ਸੱਚੇ ਦੀ ਨਾ ਗੱਲ ਕੋਈ ਮੰਨੇ
ਕੋਈ ਭੇਜੋ ਮਹਾਂਬਲੀ ਆ ਕੇ ਕਿਲ੍ਹਾ ਝੂਠ ਦਾ ਢਾਹਵੇ
ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ

5. ਛੱਡ ਬੈਠੇ ਨੇਕੀ ਜੀ ਰਾਜੇ ਸੀ ਕੰਨਾਂ ਦੇ ਕੱਚੇ
ਝੂਠੇ ਨੂੰ ਮਾਣ ਦਿੰਦੇ ਸੱਚੇ ਤਾਈਂ ਮਾਰਦੇ ਧੱਕੇ
ਸ਼ਕਤੀ ਕੋਈ ਆ ਜਾਵੇ, ਸੱਚ ਦਾ ਸਿੱਕਾ ਆਣ ਚਲਾਵੇ
ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ

6. ਹੱਕ ਖੋਹਣ ਗਰੀਬਾਂ ਦੇ ਫਤਵੇ ਲਾਉਣ ਮੁੱਲਾਣੇ ਕਾਜ਼ੀ
ਬੇ-ਇੱਜ਼ਤ ਕਰਦੇ ਸੀ ਦਰ 'ਤੇ ਜੋ ਆਏ ਫ਼ਰਿਆਦੀ
ਅੱਗ ਫੈਲੀ ਨਫ਼ਰਤ ਦੀ, ਨਾ ਕੋਈ ਗੀਤ ਪ੍ਰੇਮ ਦੇ ਗਾਵੇ
ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ

7. ਹਾਕਮ ਜਰਵਾਣਿਆਂ ਦੇ ਮੂੰਹ 'ਤੇ ਪਏ ਖ਼ੂਨ ਦੇ ਧੱਬੇ
ਭਰਮਾਂ ਦੇ ਬੰਧਨ 'ਚ ਸੀ ਸਭ ਗੁਣੀ ਗਿਆਨੀ ਬੱਝੇ
ਜਾਬਰ ਦੇ ਜੋਰ ਅੱਗੇ ਡਰਦਾ ਕੋਈ ਨਾ ਅਵਾਜ਼ ਉਠਾਵੇ
ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ

8. ਗੁਰਸੇਵਕ ਸਿੰਘ ਆਖੇ, ਜਦ ਸੀ ਹੋਇਆ ਪਾਪ ਦਾ ਅੰਤ
ਲਿਆ ਚੋਰਾਂ ਭੇਸ ਵਟਾ ਬਣ ਕੇ ਬਹਿ ਗਏ ਸਾਧੂ ਸੰਤ
ਕੋਈ ਪੇਸ਼ ਨਾ ਜਾਂਦੀ ਸੀ ਉਲਟੀ ਵਾੜ ਖੇਤ ਨੂੰ ਖਾਵੇ
ਧਰਤੀ ਕੁਰਲਾਉਂਦੀ ਏ, ਮੈਥੋਂ ਭਾਰ ਨਾ ਝੱਲਿਆ ਜਾਵੇ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਕਾਰਨ ਕਿਵੇਂ ਬਣੇ? ਗੁਰੂ ਜੀ ਆਪਣੀ ਬਾਣੀ ਵਿੱਚ ਫੁਰਮਾਉਂਦੇ ਹਨ :-

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*

(ਧਨਾਸਰੀ ਮਹਲਾ ੧, ਅੰਗ ੬੬੩)

ਹਿੰਦੂ ਧਰਮ ਦੇ ਰਾਖੇ ਸਮਝਣ ਜਾਣ ਵਾਲੇ ਖੱਤ੍ਰੀਆਂ ਨੇ ਆਪਣਾ ਇਹ ਧਰਮ ਛੱਡ ਦਿੱਤਾ, ਜਿਨ੍ਹਾਂ ਨੂੰ ਇਹ ਮੂੰਹੋਂ ਮਲੇਛ ਕਹਿ ਰਹੇ ਹਨ। ਰੋਜ਼ੀ ਦੀ ਖਾਤਰ ਉਹਨਾਂ ਦੀ ਬੋਲੀ ਗ੍ਰਹਿਣ ਕਰ ਚੁੱਕੇ ਹਨ। ਇਨ੍ਹਾਂ ਦੇ ਧਰਮ ਦੀ ਮਰਿਯਾਦਾ ਮੁੱਕ ਚੁੱਕੀ ਹੈ। ਸਾਰੀ ਸ੍ਰਿਸ਼ਟੀ ਇੱਕੋ



Sri Satguru Jagjit Singh Ji eLibrary NamdhariElibrary@gmail.com

ਵਰਨ ਹੋ ਗਈ ਹੈ। ਇੱਕੋ ਅਧਰਮ ਹੀ ਅਧਰਮ ਪ੍ਰਧਾਨ ਹੋ ਗਿਆ ਹੈ। ਗੁਰੂ ਜੀ ਲਿਖਦੇ ਹਨ:

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥***

**(ਵਾਰ ਮਾਝ ਕੀ, ਸਲੋਕੁ ਮ: ੧, ਅੰਗ ੧੪੫)**

ਇਹ ਘੋਰ ਕਲਜੁਗੀ ਸੁਭਾਉ ਮਾਨੋਂ ਛੁਰੀ ਹੈ ਜਿਸ ਦੇ ਕਾਰਨ ਰਾਜੇ ਜ਼ਾਲਮ ਹੋ ਗਏ ਹਨ। ਇਸ ਵਾਸਤੇ ਧਰਮ ਖੰਭ ਲਾ ਕੇ ਉੱਡ ਗਿਆ ਹੈ। ਕੂੜ ਮਾਨੋਂ ਮੱਸਿਆ ਦੀ ਰਾਤ ਹੈ। ਇਸ ਰਾਤ ਵਿੱਚ ਸੱਚ ਰੂਪੀ ਚੰਦਰਮਾ ਕਿਤੇ ਚੜ੍ਹਿਆ ਨਹੀਂ ਦਿਸਦਾ ਹੈ। ਮੈਂ ਇਸ ਚੰਦਰਮਾ ਨੂੰ ਲੱਭ-ਲੱਭ ਕੇ ਵਿਆਕੁਲ ਹੋ ਗਈ ਹਾਂ, ਪਰ ਹਨ੍ਹੇਰੇ ਵਿੱਚ ਕੋਈ ਰਾਹ ਨਹੀਂ ਦਿਸਦਾ।

ਸੋ ਇਸ ਤਰ੍ਹਾਂ ਦੇ ਹਾਲਾਤਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕੱਤਕ ਦੀ ਪੂਰਨਮਾਸ਼ੀ ਸੰਮਤ 1526 (ਸੰਨ 1469) ਨੂੰ ਰਾਇ ਭੋਇ ਦੀ ਤਲਵੰਡੀ ਅੱਜ ਕੱਲ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਵਿੱਚ ਹੋਇਆ। ਆਪ ਜੀ ਦੇ ਪਿਤਾ ਸ੍ਰੀ ਮਹਿਤਾ ਕਾਲੂ ਜੀ ਬੇਦੀ ਪਟਵਾਰੀ ਤੇ ਮਾਤਾ ਤ੍ਰਿਪਤਾ ਜੀ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

***ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।***
***ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।***
***ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।***

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਤਾ ਪਿਤਾ ਨੂੰ ਵਧਾਈਆਂ ਕਿਵੇਂ ਮਿਲੀਆਂ ਤੇ ਤਲਵੰਡੀ ਵਿੱਚ ਰੁਸ਼ਨਾਈਆਂ ਕਿਵੇਂ ਹੋਈਆਂ, ਇਉਂ ਬਿਆਨ ਕੀਤਾ ਜਾ ਰਿਹਾ ਹੈ :

## ਗੀਤ ਚਾਲ ਛੰਦ

1.

ਚੋਦਾਂ ਸੌ ਉਨੱਤਰ ਦੀ ਈਸਵੀ ਮਹਾਨ ਸੀ
ਖ਼ੁਸ਼ੀਆਂ 'ਚ ਖਿੜ ਗਿਆ ਧਰਤ ਅਸਮਾਨ ਸੀ
ਮਾਤਾ ਤ੍ਰਿਪਤਾ ਨੂੰ ਮਿਲਣ ਵਧਾਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......



Sri Satguru Jagjit Singh Ji eLibrary NamdhariElibrary@gmail.com

2.

ਪਾਪਾਂ ਵਾਲੀ ਧੁੰਧ ਮਿਟੀ ਚਾਨਣ ਸੀ ਹੋ ਗਿਆ
(5)ਪਿਤਾ ਕਾਲੂ ਖ਼ੁਸ਼ੀਆਂ ਦੇ ਵਿੱਚ ਸੀ ਸਮੋ ਗਿਆ
ਵੰਡੇ ਘਰ ਘਰ ਲੱਡੂ ਮਠਿਆਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......

3.

ਮੁੱਖੜਾ ਨੂਰਾਨੀ ਸੋਹਣਾ ਬਾਲ ਮਨਮੋਹਣਾ ਸੀ
(6)ਤ੍ਰਿਪਤਾ ਦਾ ਚੰਨ ਕਹਿੰਦੇ ਚੰਦ ਤੋਂ ਵੀ ਸੋਹਣਾ ਸੀ
ਦੇਵੀ ਦੇਵਤਿਆਂ ਸਿਫ਼ਤਾਂ ਸੀ ਗਾਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......

4.

ਨਾਰਦ ਨੇ ਖ਼ੁਸ਼ੀਆਂ ਦੇ ਰਾਗ ਆ ਕੇ ਗਾਏ ਸੀ
ਪਰੀਆਂ ਨੇ ਅੰਬਰਾਂ 'ਚੋਂ ਫੁੱਲ ਬਰਸਾਏ ਸੀ
ਫੁੱਲਾਂ ਖਿੜ ਖਿੜ ਮਹਿਕਾਂ ਸੀ ਖਿੰਡਾਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......

---

**(5) ਕਾਲੂ ਬਾਬਾ :-** ਮਾਤਾ ਬਨਾਰਸੀ ਦੇ ਉਦਰ ਤੋਂ ਬੇਦੀ (ਵੇਦੀ) ਸ਼ਿਵ ਨਰਾਇਣ (ਸ਼ਿਵ ਰਾਮ) ਦੇ ਘਰ ਸੰਮਤ 1497 ਵਿੱਚ ਆਪ ਦਾ ਜਨਮ ਹੋਇਆ। ਸੰਮਤ 1579 ਵਿੱਚ ਕਰਤਾਰਪੁਰ ਦੇਹਾਂਤ ਹੋਇਆ। ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਸਨ। ਭਾਈ ਸੰਤੋਖ ਸਿੰਘ ਜੀ ਨੇ ਦੇਹਾਂਤ ਤਲਵੰਡੀ ਲਿਖਿਆ ਹੈ।

**(6) ਤ੍ਰਿਪਤਾ ਮਾਤਾ :-** ਬਾਬਾ ਕਾਲੂ ਜੀ ਦੀ ਧਰਮ ਪਤਨੀ ਜਗਤ ਗੁਰੂ ਨਾਨਕ ਦੇਵ ਜੀ ਦੇ ਮਾਤਾ ਜੀ। ਜਿਸ ਦਾ ਦੇਹਾਂਤ ਕਰਤਾਰਪੁਰ ਸੰਮਤ 1579 ਵਿੱਚ ਹੋਇਆ। ਭਾਈ ਸੰਤੋਖ ਸਿੰਘ ਜੀ ਨੇ ਇਨ੍ਹਾਂ ਦਾ ਦੇਹਾਂਤ ਵੀ ਤਲਵੰਡੀ ਲਿਖਿਆ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

5.

ਸੂਰਜ ਦੇ ਵਾਂਗ ਤੇਜ ਮੁੱਖ 'ਤੇ ਜਲਾਲ ਸੀ
ਅਗਮ ਅਪਾਰ ਉਹਦੀ ਸ਼ਕਤੀ ਕਮਾਲ ਸੀ
ਪੜ੍ਹ ਆਇਆ ਦਰਗਾਹ 'ਚੋਂ ਪੜ੍ਹਾਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......

6.

ਦੁਖੀਆਂ ਦਾ ਦਰਦੀ ਗਰੀਬਾਂ ਦਾ ਉਹ ਯਾਰ ਸੀ
ਕਲਯੁੱਗ ਵਿੱਚ ਲਿਆ ਆਣ ਅਵਤਾਰ ਸੀ
ਦੇ ਕੇ ਭੇਜੀਆਂ ਸੀ ਖ਼ੁਦਾ ਨੇ ਖ਼ੁਦਾਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......

7.

ਰਿੱਧਾਂ ਸਿੱਧਾਂ ਸਦਾ ਉਹਦੇ ਸੱਜੇ ਖੱਬੇ ਰਹਿੰਦੀਆਂ
ਮਿਹਰਾਂ ਦੀਆਂ ਨਦੀਆਂ ਸੀ ਚਰਨਾਂ 'ਚ ਵਹਿੰਦੀਆਂ
ਨੂਰੀ ਤੇਜ ਤੱਕ ਅੱਖਾਂ ਚੁੰਧਿਆਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......

8.

ਰਹਿੰਦੀਆਂ ਪਿਆਸੀਆਂ ਸੀ ਸਭ ਦੀਆਂ ਅੱਖੀਆਂ
ਉਹਦਿਆਂ ਦੀਦਾਰਿਆਂ ਨੂੰ ਲੱਭਦੀਆਂ ਅੱਖੀਆਂ
ਗੱਲਾਂ ਸੱਚ ਗੁਰਸੇਵਕ ਸੁਣਾਈਆਂ
ਨਾਨਕ ਨਿਆਰਾ ਆ ਗਿਆ
ਹੋਈਆਂ ਵਿੱਚ ਤਲਵੰਡੀ ਰੁਸ਼ਨਾਈਆਂ
ਨਾਨਕ ਨਿਆਰਾ......



Sri Satguru Jagjit Singh Ji eLibrary NamdhariElibrary@gmail.com

ਉਸ ਵਕਤ ਦੇ ਪ੍ਰੋਹਤ, ਪਾਂਧੇ, ਕਾਜ਼ੀ, ਮੁੱਲ੍ਹਾਂ, ਵੈਦ ਤੇ ਰਾਇ ਬੁਲਾਰ ਸਮੇਤ ਲੋਕ ਇਸ ਅਦੁੱਤੀ ਪ੍ਰਕਾਸ਼ ਵਾਲੇ ਬਾਲਕ ਦੇ ਦਰਸ਼ਨ ਕਰਕੇ ਅਸਚਰਜ ਹੋ ਰਹੇ ਸਨ ਤੇ ਇਕ ਦੂਜੇ ਨੂੰ ਸੰਬੋਧਨ ਕਰਕੇ ਕਹਿ ਰਹੇ ਸਨ ਕਿ ਸ੍ਰੀ ਕਾਲੂ ਜੀ ਦੇ ਘਰ ਕੋਈ ਨੂਰਾਨੀ ਤੇ ਨਿਰੰਕਾਰੀ ਅਵਤਾਰ ਪ੍ਰਗਟ ਹੋਇਆ ਹੈ। ਜਿਵੇਂ-ਜਿਵੇਂ ਇਹ ਬਾਲਕ ਸਿਆਣਾ ਹੋ ਰਿਹਾ ਸੀ ਇਸ ਦੀਆਂ ਅਲੌਕਿਕ ਖੇਡਾਂ ਵੇਖ ਕੇ ਸਾਰੇ ਹੈਰਾਨ ਸਨ। ਹਾਣ ਦੇ ਬਾਲਕਾਂ ਨਾਲੋਂ ਬਾਲਕ ਨਾਨਕ ਦੀ ਰਹਿਣੀ ਬਹਿਣੀ ਵਿੱਚ ਬਹੁਤ ਫ਼ਰਕ ਸੀ। ਪੰਡਤ ਹਰਦਿਆਲ[(1)] ਨੇ ਅਨੁਮਾਨ ਲਾ ਕੇ ਆਖਿਆ, ਇਹ ਬਾਲਕ ਜਾਂ ਤਾਂ ਚੱਕਰਵਰਤੀ ਰਾਜਾ ਹੋਵੇਗਾ ਜਾਂ ਇਸ ਦੇ ਸੀਸ 'ਤੇ ਛਤਰ ਝੁੱਲੇਗਾ। ਤੇਰ੍ਹਵੇਂ ਦਿਨ ਉਸ ਨੇ ਬਾਲਕ ਦਾ ਨਾਮ ਨਾਨਕ ਰੱਖਿਆ। ਪਿਤਾ ਨੇ ਗੋਪਾਲ ਪਾਂਧੇ ਪਾਸ ਪੜ੍ਹਨ ਭੇਜਿਆ ਤਾਂ ਬਾਲਕ ਨਾਨਕ ਨੇ ਪਾਂਧੇ ਨੂੰ ਉਪਦੇਸ਼ ਦੇ ਕੇ ਸਰੀਰਕ ਤੇ ਆਤਮਿਕ ਤੌਰ 'ਤੇ ਗਿਆਨ ਕਰਵਾਇਆ। ਮੁੱਲ੍ਹਾਂ ਕੁਤਬਦੀਨ ਕੋਲ ਫ਼ਾਰਸੀ ਪੜ੍ਹਨ ਭੇਜਿਆ ਤਾਂ ਮੁੱਲ੍ਹਾਂ ਨੂੰ ਵੀ ਗਿਆਨ ਕਰਵਾਇਆ। ਜਦ ਗੁਰੂ ਨਾਨਕ ਦੇਵ ਜੀ ਤਕਰੀਬਨ 10-11 ਸਾਲ ਦੀ ਉਮਰ ਵਿੱਚ ਪ੍ਰਵੇਸ਼ ਕਰ ਗਏ ਤਾਂ ਸ੍ਰੀ ਮਹਿਤਾ ਕਾਲੂ ਜੀ ਨੇ ਕੁਲ ਰੀਤੀ ਅਨੁਸਾਰ ਜੰਞੂ ਪਾਉਣ ਦਾ ਦਿਨ ਮਿਥਿਆ। ਬਾਲਕ ਨਾਨਕ ਦੇ ਗਲ ਵਿੱਚ ਜਨੇਊ ਪਾਉਣ ਲਈ ਇੰਞ ਤਿਆਰੀਆਂ ਹੋਣ ਲੱਗੀਆਂ :

## ਮਿਰਜ਼ਾ ਵਾਰ

ਜਦ ਉਮਰ ਹੋਈ ਦਸ ਸਾਲ ਦੀ
ਮਾਪੇ ਲੱਗੇ ਕਰਮ ਕਮਾਣ
ਉਹਨਾਂ ਪੰਡਤ ਘਰ ਵਿੱਚ ਸੱਦ ਕੇ
ਕੀਤਾ ਪੰਡਤ ਨੂੰ ਫੁਰਮਾਣ
ਪੰਡਤ ਲੱਗਾ ਟੇਵਾ ਲਾਉਣ ਸੀ
ਕੀਤਾ ਨਾਨਕ ਵੱਲ ਧਿਆਨ
ਕਹਿੰਦੇ ਨਾ ਉਹਦਾ ਹਰਦਿਆਲ ਸੀ
ਉਹ ਤਾਂ ਵੇਦਾਂ ਦਾ ਵਿਦਵਾਨ
ਉਹਨੇ ਜਨਮ ਪੱਤਰੀ ਸਾਜਤੀ
ਗੁਰ ਨਾਨਕ ਦੀ ਝੱਟ ਆਣ
ਕਹਿੰਦਾ ਗਲੇ ਜਨੇਊ ਪਾਵਣਾ
ਲੱਗਾ ਕਹਿ ਕੇ ਇੰਞ ਸੁਨਾਣ

---

(1) ਪੰਡਤ ਹਰਦਿਆਲ ਕੁਲ ਪ੍ਰੋਹਿਤ ਪੰਡਤ ਸੀ। ਉਸ ਵਕਤ ਇਸ ਕੋਲੋਂ ਸਲਾਹ ਲਈ ਜਾਂਦੀ ਸੀ।



Sri Satguru Jagjit Singh Ji eLibrary NamdhariElibrary@gmail.com

ਐਸਾ ਵੇਦਾਂ ਵਿੱਚ ਉਚਾਰਿਆ
ਕੁਲ ਰੀਤੀ ਦਾ ਗੁਣ ਗਾਣ
ਉਹਨੇ ਮੂੰਹ ਵਿੱਚ ਮੰਤਰ ਪੜ੍ਹ ਲਿਆ
ਲੱਗਾ ਧਾਗਾ ਗੰਢਣ ਗੰਢਾਣ
ਨਾਨਕ ਤਾਈਂ ਪਾਸ ਬਹਾਲ ਕੇ
ਲੱਗਾ ਗਲੇ ਜਨੇਊ ਪਾਣ
ਅੱਗੋਂ ਨਾਨਕ ਨੇ ਹੱਥ ਫੜ ਲਿਆ
ਉਸ ਨੂੰ ਦੇਵਣ ਲੱਗੇ ਗਿਆਨ
ਅੱਗੇ ਵੇਖੋ ਰੰਗ ਕਰਤਾਰ ਦੇ
ਗੁਰਸੇਵਕ ਕਰੇ ਬਿਆਨ

ਪੰਡਤ ਹਰਦਿਆਲ ਘਰ ਪਹੁੰਚ ਚੁੱਕਾ ਸੀ। ਨਿਯਤ ਦਿਨ ਪ੍ਰੋਹਿਤ ਨੇ ਸ੍ਰੀ ਮਹਿਤਾ ਕਾਲੂ ਜੀ ਦੇ ਗ੍ਰਹਿ ਆਣ ਪੋਚਾ ਫੇਰਿਆ, ਚੌਂਕਾ ਦਿੱਤਾ, ਸਾਫ਼ ਸਫ਼ਾਈ ਕੀਤੀ। ਜੰਞੂ ਫੜਿਆ ਤੇ ਖੱਤਰੀ ਧਰਮ ਦੀ ਮਰਯਾਦਾ ਦੱਸੀ ਕਿ ਇਹ ਬ੍ਰਹਮਾ ਤੋਂ ਚੱਲੀ ਆ ਰਹੀ ਹੈ। ਹਰ ਇਕ ਖੱਤਰੀ ਤੇ ਬ੍ਰਾਹਮਣ ਵਾਸਤੇ ਇਸ ਜਨੇਊ ਨੂੰ ਧਾਰਨ ਕਰਨਾ ਜ਼ਰੂਰੀ ਹੈ। ਗੁਰੂ ਜੀ ਨੇ ਮੁਸਕਰਾ ਕੇ ਆਖਿਆ—"ਹੇ ਪ੍ਰੋਹਿਤ ! ਸਾਨੂੰ ਦੱਸੋ ਕਿ ਜਿਹੜਾ ਜਨੇਊ ਸਾਡੇ ਗਲ ਪਾਉਣ ਲੱਗੇ ਹੋ, ਇਹ ਮੈਲਾ ਹੋਣ ਤੇ ਲਾਹੁਣਾ ਪੈਂਦਾ, ਇਹ ਟੁੱਟ ਵੀ ਜਾਂਦਾ, ਅੱਗ ਵਿੱਚ ਜਲ ਵੀ ਜਾਂਦਾ ਹੈ।" ਪੰਡਤ ਕਹਿਣ ਲੱਗਾ, "ਜੀ ਹਾਂ ! ਇਹ ਜੰਞੂ ਮੈਲਾ ਵੀ ਹੁੰਦਾ ਹੈ, ਟੁੱਟ ਵੀ ਜਾਂਦਾ ਹੈ। ਇਸ ਨੂੰ ਅੱਗ ਸਾੜ ਵੀ ਦਿੰਦੀ ਹੈ।" ਤਾਂ ਗੁਰੂ ਜੀ ਕਹਿਣ ਲੱਗੇ, "ਹੇ ਪੰਡਿਤ ਜੀ! ਫੇਰ ਐਸਾ ਜਨੇਊ ਪਾ ਕੇ ਕੀ ਕਰਨਾ, ਜੋ ਆਪ ਸੁਰੱਖਿਅਤ ਨਹੀਂ, ਉਹ ਸਾਡੀ ਰਖਸ਼ਾ ਕੀ ਕਰੇਗਾ। ਇਸ ਕਰਕੇ ਉਹ ਜਨੇਊ ਪਾਉਣਾ ਚਾਹੀਦਾ ਹੈ ਜਿਹੜਾ ਸਦਾ ਨਾਲ ਨਿਭੇ। ਨਾ ਸੜ ਸਕੇ, ਨਾ ਮੈਲਾ ਹੋਵੇ, ਨਾ ਟੁੱਟ ਸਕੇ।" ਪੰਡਿਤ ਨੇ ਆਖਿਆ—"ਹੇ ਨਾਨਕ ! ਇਸ ਤਰ੍ਹਾਂ ਦਾ ਜਨੇਊ ਕੈਸਾ ਹੈ?" ਤਾਂ ਗੁਰੂ ਜੀ ਸ਼ਬਦ ਉਚਾਰਣ ਕੀਤਾ :

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥* (ਅੰਗ ੪੭੧)

ਗੁਰੂ ਜੀ ਨੇ ਕਿਹਾ—ਹੇ ਪੰਡਿਤ ! ਜਿਸ ਨੂੰ ਦਇਆ ਦੀ ਕਪਾਹ, ਸੰਤੋਖ ਦਾ ਸੂਤ, ਜਿਸ ਦੀਆਂ ਗੰਢਾਂ ਜਤ ਹੋਣ, ਜਿਸ ਦਾ ਵੱਟ ਉੱਚਾ ਸੁੱਚਾ ਆਚਰਣ ਹੋਵੇ, ਜੇ ਤੇਰੇ ਪਾਸ ਇਹ ਆਤਮਾ ਦੇ ਕੰਮ ਆਉਣ ਵਾਲਾ ਜਨੇਊ ਹੈ ਤਾਂ ਮੇਰੇ ਗਲ ਵਿੱਚ ਪਾ ਦੇ। ਹੇ ਪੰਡਿਤ !



Sri Satguru Jagjit Singh Ji eLibrary NamdhariElibrary@gmail.com

ਇਹੋ ਜਿਹਾ ਜਨੇਊ ਨਾ ਟੁੱਟਦਾ ਹੈ, ਨਾ ਹੀ ਮੈਲ ਲੱਗਦੀ ਹੈ, ਨਾ ਹੀ ਅੱਗ ਵਿੱਚ ਸੜਦਾ ਹੈ ਅਤੇ ਨਾ ਹੀ ਗੁਆਚਦਾ ਹੈ। ਹੇ ਨਾਨਕ ! ਉਹ ਮਨੁੱਖ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਇਹ ਜਨੇਊ ਆਪਣੇ ਗਲ ਵਿਚ ਪਾ ਲਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਕਿਸ ਤਰ੍ਹਾਂ ਦਾ ਜਨੇਊ ਪਾਉਣ ਲਈ ਆਖਦੇ ਹਨ, ਇਉਂ ਬੇਨਤੀ ਕੀਤੀ ਜਾ ਰਹੀ ਹੈ :

## ਕੋਰੜਾ

1. ਨਾਨਕ ਨਿਆਰੇ ਮੁੱਖ 'ਚੋਂ ਉਚਾਰਿਆ
ਗੱਲ ਸੁਣ ਸਾਡੀ ਪੰਡਤਾ ਪਿਆਰਿਆ
ਜਿਹੜਾ ਦੇਵੇ ਰੱਬ ਨੂੰ ਮਿਲਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

2. ਸੱਚ ਦਾ ਵਪਾਰ ਨਾ ਕੋਈ ਠੱਗੀ ਹੋਵੇ ਜੀ
ਦਇਆ ਦੀ ਕਪਾਹ ਜੀਹਨੂੰ ਲੱਗੀ ਹੋਵੇ ਜੀ
ਦਇਆ ਸਭ ਦੁੱਖਾਂ ਦੀ ਦਵਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

3. ਮੁੱਕ ਜਾਣ ਪੰਜਾਂ ਵਾਲੇ ਜੱਬ ਪੰਡਤਾ
ਸੂਤ ਸੰਤੋਖ ਦਾ ਕੋਈ ਲੱਭ ਪੰਡਤਾ
ਗੱਲ ਸੰਤੋਖ ਦੀ ਸੁਨਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

4. ਏਕਤਾ ਬਣਾਵੇ ਨਾਂਹੀ ਪਾਵੇ ਵੰਡ ਜੀ
ਪਈ ਹੋਵੇ ਜੀਹਨੂੰ ਜਤ ਵਾਲੀ ਗੰਢ ਜੀ
ਸਤ ਵਾਲੇ ਵੱਟ ਨੂੰ ਚੜ੍ਹਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

5. ਸਾਂਭਣ ਦੀ ਲੋੜ ਨਹੀਂ ਮੁੱਚ ਨਾ ਸਕੇ
ਹੋਵੇ ਕੋਈ ਜਨੇਊ ਜਿਹੜਾ ਟੁੱਟ ਨਾ ਸਕੇ
ਅੱਗ ਉਹਨੂੰ ਸਕੇ ਨਾ ਜਲਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ



Sri Satguru Jagjit Singh Ji eLibrary NamdhariElibrary@gmail.com

6. ਧਾਗਾ ਐਸਾ ਹੋਵੇ ਨਾਂਹੀ ਬਦਫੈਲ ਜੀ
ਧਾਗਾ ਐਸਾ ਜਿਸ ਨੂੰ ਲੱਗੇ ਨਾ ਮੈਲ ਜੀ
ਧਾਗਾ ਐਸਾ ਹੋਂਦ 'ਚ ਲਿਆ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

7. ਦਇਆ ਰੱਖ ਮਨ 'ਚ ਮਨੁੱਖ ਸੋਂਹਵਦਾ
ਆਤਮਿਕ ਤੌਰ 'ਤੇ ਉੱਚਾ ਉਹ ਹੋਂਵਦਾ
ਮੰਨੇ ਜਿਹੜਾ ਰੱਬ ਦੀ ਰਜ਼ਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

8. ਸੱਚ ਦਾ ਜਨੇਊ ਜੇ ਕੋਈ ਲੱਭ ਜਾਵੇ ਜੀ
ਧੰਨ ਬੰਦਾ ਜਿਹੜਾ ਗਲ ਵਿੱਚ ਪਾਵੇ ਜੀ
ਲਵੇ ਕੁਲ ਆਪਣੀ ਤਰਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ

9. ਗੱਲਾਂ ਗੁਰਸੇਵਕ ਸੁਨਾਵੇ ਸੱਚੀਆਂ
ਕੱਚੀਆਂ ਨਾ ਤੰਦਾਂ, ਤੰਦਾਂ ਹੋਣ ਪੱਕੀਆਂ
ਪੱਕੀ ਗੱਲ ਦੱਸਤੀ ਸੁਨਾ ਪੰਡਤਾ
ਐਸਾ ਕੋਈ ਜਨੇਊ ਸਾਨੂੰ ਪਾ ਪੰਡਤਾ





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਸੱਚਾ ਸੌਦਾ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗਿਆਨ ਭਰਪੂਰ ਉਪਦੇਸ਼ ਸ਼੍ਰਵਣ ਕਰਕੇ ਪੰਡਤ ਦੀਆਂ ਅੱਖਾਂ ਖੁੱਲ੍ਹ ਗਈਆਂ ਤੇ ਝੁਕ ਗਿਆ।

ਪਿਤਾ ਮਹਿਤਾ ਕਾਲੂ ਜੀ ਨੇ ਪੰਡਿਤ ਬ੍ਰਿਜ ਲਾਲ ਦੀ ਪਾਠਸ਼ਾਲਾ ਵਿੱਚ ਸੰਸਕ੍ਰਿਤ ਵਿੱਦਿਆ ਪੜ੍ਹਨ ਭੇਜਿਆ। ਪੰਡਿਤ ਨੂੰ ਗੁਰੂ ਜੀ ਨੇ ਓਅੰਕਾਰ ਦੇ ਅਰਥ ਸੁਣਾਏ। ਪੰਡਤ ਹੈਰਾਨ ਹੋ ਕਹਿਣ ਲੱਗਾ, "ਕਾਲੂ ਜੀ ! ਤੁਹਾਡਾ ਬਾਲਕ ਨਾਨਕ ਪੜ੍ਹਨ ਵਾਸਤੇ ਨਹੀਂ ਪੜ੍ਹਾਉਣ ਵਾਸਤੇ ਆਇਆ ਹੈ।" ਗਊਆਂ ਮੱਝਾਂ ਚਾਰਦਿਆਂ ਖੇਤੀ ਹਰੀ ਕੀਤੀ। ਬ੍ਰਿਛ ਹੇਠਾਂ ਅਰਾਮ ਕਰਦਿਆਂ ਸੱਪ ਨੇ ਛਾਇਆ ਕਰਨੀ। ਹੱਥੀਂ ਖੇਤੀ ਕੀਤੀ। ਖੇਤੀ ਉਜੜੀ ਵੈਰਾਗ ਅਵਸਥਾ ਵਿੱਚ ਆ ਗਏ। ਚੁੱਪ-ਚੁੱਪ ਰਹਿਣ ਲੱਗੇ। ਮਾਤਾ ਪਿਤਾ ਸੋਚਣ ਲੱਗੇ, ਨਾਨਕ ਬੀਮਾਰ ਹੋ ਗਿਆ। ਵੈਦ ਹਰਿਦਾਸ ਨੂੰ ਬੁਲਾ ਕੇ ਨਾਨਕ ਦੀ ਬਾਂਹ ਨਬਜ਼ ਦਿਖਾਈ। ਜਦ ਵੈਦ ਨੂੰ ਰੋਗ ਦਾ ਕੁਝ ਪਤਾ ਨਾ ਲੱਗਾ, ਤਾਂ ਗੁਰੂ ਜੀ ਨੇ ਇਹ ਸਲੋਕ ਉਚਾਰਣ ਕੀਤਾ :

**ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥**
**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥** (ਅੰਗ ੧੨੭੯)

ਵੈਦ ਹਰਿਦਾਸ ਆਪ ਜੀ ਦੇ ਬਚਨ ਸੁਣ ਕੇ ਚਰਨੀਂ ਲੱਗਾ। ਕੁਝ ਚਿਰ ਮਗਰੋਂ ਜਦੋਂ ਗੁਰੂ ਜੀ ਵੈਰਾਗ ਅਵਸਥਾ 'ਚੋਂ ਬਾਹਰ ਆਏ ਤਾਂ ਪਿਤਾ ਸ੍ਰੀ ਮਹਿਤਾ ਕਾਲੂ ਜੀ ਨੇ ਆਖਿਆ, "ਹੇ ਨਾਨਕ ! ਆਹ ਲੈ ਵੀਹ ਰੁਪਏ ਤੇ ਕੋਈ ਲਾਹੇਵੰਦ ਸੌਦਾ ਲੈ ਕੇ ਆਓ।" ਗੁਰੂ ਜੀ ਵੀਹ ਰੁਪਏ ਲੈ ਕੇ ਚੂਹੜਕਾਣੇ ਪਹੁੰਚਦੇ ਹਨ। ਓਥੇ ਭੁੱਖੇ ਸਾਧੂਆਂ ਦੀ ਇਕ ਮੰਡਲੀ ਨੂੰ ਆਟਾ, ਚਾਵਲ, ਮਿਸ਼ਟਾਨ, ਘਿਓ, ਆਦਿਕ ਰਸਦ ਲੈ ਕੇ ਪ੍ਰਸ਼ਾਦਾ ਛਕਾ ਦਿੱਤਾ।

## ਗੱਡੀ ਛੰਦ

ਪਿਤਾ ਕਾਲੂ ਨੇ ਸੀ ਮਨ 'ਚ ਵਿਚਾਰਿਆ
ਨਾਨਕ ਨੂੰ ਕੋਲ ਸੱਦਿਆ
ਦਿੱਤੇ ਜੇਬ 'ਚੋਂ ਰੁਪਈਏ ਵੀਹ ਸੀ ਕੱਢ ਕੇ
ਨਾਨਕਾ ਬਜ਼ਾਰ ਜਾ ਕੇ ਤੇ
ਸੌਦਾ ਹੱਟੀ ਤੋਂ ਖਰੀਦ ਕੇ ਲਿਆਵੀਂ
ਘਰ ਵਿੱਚ ਲੋੜ ਆ ਬੜੀ
ਮੰਨ ਬਚਨ ਪਿਤਾ ਦਾ ਤੁਰ ਪਏ



Sri Satguru Jagjit Singh Ji eLibrary NamdhariElibrary@gmail.com

ਚੂਹੜਕਾਣੇ ਵਿੱਚ ਆਣ ਕੇ
ਕੀ ਵੇਖਿਆ ਸਾਧਾਂ ਦਾ ਇਕ ਟੋਲਾ
ਭੁੱਖਾ ਪ੍ਰਸ਼ਾਦਿਆਂ ਤੋਂ
ਗੁਰਾਂ ਉਹਨਾਂ ਲਈ ਸੀ ਰਸਦ ਖਰੀਦੀ
ਲੰਗਰ ਛਕਾਇਆ ਰੱਜ ਕੇ
ਨਾਲੇ ਕੱਪੜੇ ਖਰੀਦੇ ਸਾਧਾਂ ਵਾਸਤੇ
ਤਨ ਦਾ ਨੰਗੇਜ਼ ਕੱਜਿਆ
ਸਾਧੂ ਮੁੱਖ ਵਿੱਚੋਂ ਦੇਂਵਦੇ ਅਸੀਸਾਂ
ਜੁੱਗ-ਜੁੱਗ ਜਿਉਣ ਦੀਆਂ
ਕਈ ਹੋਰ ਵੀ ਲੋੜਵੰਦ ਪਹੁੰਚੇ,
ਉਹਨਾਂ ਨੂੰ ਛਕਾਇਆ ਅੰਨ ਸੀ
ਆ ਕੇ ਗੁਰਾਂ ਦੇ ਦੀਦਾਰੇ ਕੀਤੇ,
ਹੋਏ ਸਾਰੇ ਪ੍ਰਸੰਨ ਸੀ
ਕੀਤਾ ਚੂਹੜਕਾਣੇ ਵਿੱਚ ਸੱਚਾ-ਸੌਦਾ
ਮੰਨ ਗਈ ਲੋਕਾਈ ਗੁਰਾਂ ਨੂੰ
ਪਿਆਰਿਆ - ਪਿਆਰਿਆ
ਸਤਿਗੁਰ ਨਾਨਕ ਨੇ ਜੱਗ ਤਾਰਿਆ

ਸਾਧੂਆਂ ਨੂੰ ਲੰਗਰ ਛਕਾ ਕੇ ਚੂਹੜਕਾਣੇ[1] ਤੋਂ ਜਦੋਂ ਵਾਪਸ ਤਲਵੰਡੀ ਆਪਣੇ ਘਰ ਆਏ ਤਾਂ ਪਿਤਾ ਸ੍ਰੀ ਮਹਿਤਾ ਕਾਲੂ ਜੀ ਨੇ ਪੁੱਛਿਆ—"ਹੇ ਨਾਨਕ ! ਵੀਹ ਰੁਪਏ ਦਾ ਕੀ ਕੀਤਾ ਕਿੱਥੇ ਖ਼ਰਚ ਆਏ ਹੋ। ਤੁਹਾਡੇ ਹੱਥ ਖਾਲੀ ਹਨ।" ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਵਾਬ ਦਿੱਤਾ—"ਹੇ ਪਿਤਾ ਜੀ ! ਅਸੀਂ ਸਾਧੂ ਮੰਡਲੀ ਨੂੰ ਉਹਨਾਂ ਵੀਹ ਰੁਪਈਆਂ ਦਾ ਲੰਗਰ ਛਕਾ ਦਿੱਤਾ ਹੈ।" ਪਿਤਾ ਜੀ ਬਹੁਤ ਕ੍ਰੋਧ ਵਿੱਚ ਆਏ। ਨਾਨਕ ਨੂੰ ਝਿੜਕਿਆ ਏਥੋਂ ਤੱਕ ਕਿ ਮੂੰਹ 'ਤੇ ਚਪੇੜਾਂ ਵੀ ਮਾਰ ਦਿੱਤੀਆਂ। ਪਿਤਾ ਆਪਣੇ ਪੁੱਤਰ ਨਾਨਕ ਨਾਲ ਗੱਲਾਂ ਇਉਂ ਕਰ ਰਿਹਾ ਹੈ :

(1) **ਚੂਹੜਕਾਣਾ** :- ਜ਼ਿਲ੍ਹਾ, ਤਸੀਲ, ਥਾਣਾ, ਸ਼ੇਖ਼ੂਪੁਰਾ ਦਾ ਇਕ ਪਿੰਡ, ਜਿਸ ਦੀਆਂ ਦੋ ਅਬਾਦੀਆਂ ਦੇ ਵਿਚਕਾਰ ਖਰਾ ਸੌਦਾ ਗੁਰਦਵਾਰਾ ਹੈ। ਇਸ ਜਗ੍ਹਾ ਗੁਰੂ ਨਾਨਕ ਦੇਵ ਜੀ ਨੇ ਪਿਤਾ ਦੀ ਆਗਿਆ ਅਨੁਸਾਰ ਕਿ ਲਾਭ ਵਾਲਾ ਵਪਾਰ ਕਰਨਾ, ਭੁੱਖੇ ਵਿਦਵਾਨ ਸਾਧੂਆਂ ਨੂੰ ਪ੍ਰਸ਼ਾਦ ਛਕਾਉਣ ਲਈ ਪੂੰਜੀ ਖ਼ਰਚ ਕੀਤੀ ਸੀ। ਗੁਰਦਵਾਰਾ ਸੁੰਦਰ ਬਣਿਆ ਹੋਇਆ ਹੈ। ਨਾਲ 250 ਵਿੱਘੇ ਜ਼ਮੀਨ ਹੈ। ਵੈਸਾਖੀ ਮਾਘ ਸੁਦੀ 1 ਅਤੇ ਕੱਤਕ ਪੁੰਨਿਆ ਨੂੰ ਮੇਲਾ ਲੱਗਦਾ ਹੈ। ਰੇਲਵੇ ਸਟੇਸ਼ਨ ਚੂਹੜਕਾਣੇ ਤੋਂ ਕਰੀਬ ਦੋ ਮੀਲ ਉਤਰ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

## ਕਲੀ ਛੰਦ

ਕੀਤਾ ਚੂਹੜਕਾਣੇ ਵਿੱਚ ਸੱਚਾ ਸੌਦਾ ਸਤਿਗੁਰ ਨੇ
ਓਥੋਂ ਮੁੜ ਕੇ ਜਦ ਸੀ ਵਾਪਸ ਘਰ ਨੂੰ ਆਏ
ਮੰਗਿਆ ਸੌਦਾ ਉਹਨਾਂ ਕੋਲੋਂ ਮਹਿਤਾ ਕਾਲੂ ਜੀ
ਅੱਗੋਂ ਸ੍ਰੀ ਸਤਿਗੁਰੂ ਹੱਸ ਥੋੜ੍ਹਾ ਮੁਸਕਾਏ
ਥੋੜ੍ਹੀ ਸਖ਼ਤੀ ਦੇ ਨਾਲ ਪਿਤਾ ਆਪਦੇ ਕਹਿਣ ਲੱਗੇ
ਦੱਸੋ ਵੀਹ ਰੁਪਈਏ ਕਿੱਥੇ ਤੁਸਾਂ ਗਵਾਏ
ਅੱਗੋਂ ਸ੍ਰੀ ਸਤਿਗੁਰੂ ਨਾਲ ਪਿਆਰ ਦੇ ਆਖਦੇ
ਸੱਚੇ ਸਾਧਾਂ ਨੂੰ ਅਸੀਂ ਲੰਗਰ ਦਿੱਤਾ ਛਕਾਏ
ਅੱਖਾਂ ਲਾਲ ਪਿਤਾ ਨੂੰ ਗੁੱਸਾ ਚੜ੍ਹਿਆ ਕਹਿਰ ਦਾ
ਨਾਨਕ ਦੇ ਮੂੰਹ ਉਤੇ ਥੱਪੜ ਝੱਟ ਸੀ ਲਾਏ
ਤੱਕਿਆ ਹਾਲ ਵੀਰ ਦਾ ਜਦੋਂ ਨਾਨਕੀ ਭੈਣ ਨੇ
ਹੋਈ ਦਿਲਗੀਰ ਤੇ ਨੈਣੋਂ ਨੀਰ ਵਹਾਏ
ਬਾਪੂ ਨਾ ਮਾਰੀਂ ਨਾ ਮਾਰੀਂ ਮੇਰੇ ਵੀਰ ਨੂੰ
ਕਹੇ 'ਗੁਰਸੇਵਕ' ਭੈਣ ਪਿਆਰੀ ਤਰਲੇ ਪਾਏ

ਭੈਣ ਨਾਨਕੀ ਨੇ ਜਦੋਂ ਵੀਰ ਨਾਨਕ ਨੂੰ ਝਿੜਕਾਂ ਪੈਂਦੀਆਂ ਸੁਣੀਆਂ, ਭੱਜੀ-ਭੱਜੀ ਆਈ। ਵੀਰ ਨਾਨਕ ਦੇ ਮੂੰਹ 'ਤੇ ਪਿਤਾ ਵੱਲੋਂ ਮਾਰੀਆਂ ਚਪੇੜਾਂ ਦੇ ਨਿਸ਼ਾਨ ਵੇਖ ਭੈਣ ਦਾ ਦਿਲ ਕੁਰਲਾ ਉਠਿਆ। ਭੈਣਾਂ ਦਾ ਵੀਰਾਂ ਨਾਲ ਅੰਤਾਂ ਦਾ ਮੋਹ ਹੁੰਦਾ ਹੈ। ਨਾਨਕੀ ਦਾ ਆਪਣੇ ਵੀਰ ਨਾਨਕ ਨਾਲ ਅੰਤਾਂ ਦਾ ਮੋਹ ਸੀ। ਕਵੀ ਲਿਖਦਾ ਹੈ :

ਭੈਣ ਨਾਨਕੀ ਨੇ ਪਿਤਾ ਆਪਣੇ ਨੂੰ ਆਖਿਆ ਏ
ਨਾਨਕ ਦਾ ਬਾਬਲਾ ਵੇ ਮੂੰਹ ਫਿਟਕਾਰੀਂ ਨਾ
ਰੱਬ ਦਾ ਹੈ ਰੂਪ ਇਹ ਤਾਂ ਅੱਲ੍ਹਾ ਦਾ ਸਰੂਪ ਦਿਸੇ
ਵਾਸਤਾ ਈ ਮੁੱਖ 'ਤੇ ਚਪੇੜਾਂ ਫੇਰ ਮਾਰੀਂ ਨਾ

ਭੈਣ ਨਾਨਕੀ[2] ਆਪਣੇ ਪਿਤਾ ਸ੍ਰੀ ਮਹਿਤਾ ਕਾਲੂ ਜੀ ਨੂੰ ਕੀ ਆਖਦੇ ਹਨ ਇਉਂ ਬਿਆਨ ਹੈ :

---

(2) ਨਾਨਕੀ :- ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ, ਜਿਸ ਦਾ ਜਨਮ ਸੰਮਤ 1521 ਵਿੱਚ ਹੋਇਆ ਅਤੇ ਸੰਮਤ 1532 ਵਿੱਚ ਦੀਵਾਨ ਜੈ ਰਾਮ ਨਾਲ ਸੁਲਤਾਨਪੁਰ ਵਿਆਹੀ ਗਈ। ਇਹ ਸ੍ਰੀ ਗੁਰੂ ਨਾਨਕ ਦੇਵ ਦੇ ਧਰਮ ਨੂੰ ਧਾਰਨ ਵਾਲੀ ਸਭ ਤੋਂ ਪਹਿਲੀ ਬੀਬੀ ਸੀ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

# ਗੀਤ ਛੰਦ

1.

ਪਿਤਾ ਅੱਗੇ ਭੈਣ ਨਾਨਕੀ ਜੀ, ਹੱਥ ਜੋੜ ਕੇ ਵਾਸਤੇ ਪਾ
ਕਿਹੜੀ ਇਹਤੋਂ ਹੋਈ ਗਲਤੀ ਵੇ, ਇਸ ਗੱਲ ਦੀ ਸਮਝ ਨਾ ਆ
ਨਿੱਕੀ ਜਹੀ ਜਿੰਦ ਭਰਦੀ ਵੇ ਐਨੇ ਵੱਡੇ ਹਰਜਾਨੇ ਤਕਸੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ

2.

ਗੱਲ੍ਹਾਂ ਉਤੇ ਪਾਈਆਂ ਲਾਲੀਆਂ ਵੇ, ਮੈਥੋਂ ਵੇਖ ਕੇ ਜਾਣ ਨਾ ਜ਼ਰੀਆ
ਸੱਚਾ ਸੌਦਾ ਆਇਆ ਕਰਕੇ ਵੇ, ਗੱਲਾਂ ਕੀਤੀਆਂ ਏਸ ਨੇ ਖਰੀਆ
ਦੁੱਖੜੇ ਨਾ ਝੱਲ ਸਕਦੀ ਵੇ, ਵਹਿੰਦੇ ਅੱਖੀਆਂ 'ਚੋਂ ਚਸ਼ਮੇ ਦੋ ਨੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ

3.

ਹੋਇਆ ਕੀ ਜੇ ਭੁੱਖੇ ਸਾਧੂਆਂ ਨੂੰ ਏਹਨੇ ਚੂਹੜਕਾਣੇ ਲੰਗਰ ਛਕਾਇਆ
ਬੁਰਾ ਭਲਾ ਕਿਹਾ ਕਾਸਤੋਂ ਵੇ, ਇਹਦੇ ਉਤੇ ਕਾਹਨੂੰ ਕਹਿਰ ਕਮਾਇਆ
ਬੋਲ ਜਿਹੜੇ ਬੋਲੇ ਮੰਦੜੇ ਵੇ, ਮੇਰੇ ਧੁਰ ਅੰਦਰ ਨੂੰ ਜਾਣ ਚੀਰਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ

4.

ਭੇਜਿਆ ਖ਼ੁਦਾ ਨੇ ਏਸ ਨੂੰ ਵੇ, ਇਹ ਨਾਨਕ ਨਿਆਰਾ ਮੇਰਾ ਵੀਰ ਆ
ਲੋਕਾਂ ਪਿੱਛੇ ਲੱਗ ਬਾਬਲਾ ਵੇ, ਐਵੇਂ ਕੀਤਾ ਕਾਹਨੂੰ ਦਿਲ ਦਿਲਗੀਰ ਆ
ਕੌਤਕ ਨਾ ਜਾਣ ਸਕਿਆ ਵੇ, ਰੱਬੀ ਰੰਗ ਵਿੱਚ ਰੰਗੇ ਹੋਏ ਫ਼ਕੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ

5.

ਸੀਸ ਉਤੇ ਚੌਰ ਝੁੱਲਣਾ ਵੇ ਆਉਣੇ ਦਰ 'ਤੇ ਗਰੀਬ ਤੇ ਅਮੀਰ ਆ
ਦੁਖੀਆਂ ਦੇ ਦੁੱਖ ਕੱਟੂਗਾ ਵੇ, ਇਹਦੇ ਕੋਲ ਦੁੱਖਾਂ ਵਾਲੀ ਅਕਸੀਰ ਆ
ਤੀਨੇ ਤਾਪ ਦੂਰ ਕਰੂਗਾ ਵੇ, ਦੂਰ ਕਰੂਗਾ ਇਹ ਦੁੱਖੜੇ ਸਰੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ



Sri Satguru Jagjit Singh Ji eLibrary NamdhariElibrary@gmail.com

6.

ਛਲੀ ਏਹਨੂੰ ਛਲ ਨਾ ਸਕਣ, ਨਹੀਂ ਵਲੀਆਂ ਦੇ ਕੋਲੋਂ ਜਾਂਦਾ ਵਲਿਆ
ਬਲੀਆਂ ਤੋਂ ਮਹਾਂਬਲੀ ਆ ਵੇ, ਨਹੀਓਂ ਤੇਜ ਮੁੱਖੜੇ ਦਾ ਜਾਂਦਾ ਝੱਲਿਆ
ਭਰਮਾਂ 'ਚ ਕਾਹਨੂੰ ਪੈ ਗਿਆ ਵੇ, ਮਾੜੇ ਲੇਖ ਅੱਗੇ ਆਏ ਤਕਦੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ

7.

ਵੀਰਾਂ ਨਾਲ ਭੈਣਾਂ ਜਿਊਂਦੀਆਂ ਵੇ, ਹੁੰਦੀ ਵੀਰਾਂ ਨਾਲ ਭੈਣਾਂ ਦੀ ਸਰਦਾਰੀ
ਜਿਨ੍ਹਾਂ ਦੇ ਨਾ ਹੁੰਦੇ ਵੀਰ ਵੇ, ਤਾਨ੍ਹੇ ਮਾਰਦੀ ਲੋਕਾਈ ਵੇਖੀ ਸਾਰੀ
ਪਾਣੀ ਮੰਗੇ ਦੁੱਧ ਦਿੰਦੀਆਂ ਵੇ, ਦੇਣ ਭਰ-ਭਰ ਕੇ ਤੇ ਛੰਨੇ ਖੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ

8.

ਫੁੱਲਾਂ ਨਾਲ ਹੁੰਦੀ ਖੁਸ਼ਬੂ ਵੇ, ਵੀਰਾਂ ਬਾਝ ਨਾ ਭੈਣਾਂ ਦਾ ਡੰਗ ਸਰਦਾ
ਇਕ ਵੀਰ ਦੇਈ ਵੇ ਰੱਬਾ, ਸੌਂਹ ਖਾਣ ਨੂੰ ਬੜਾ ਈ ਚਿੱਤ ਕਰਦਾ
ਕਵੀ ਗੁਰਸੇਵਕ ਕਹੇ ਵੇ, ਭੈਣਾਂ ਮੰਗਣ ਮੁਰਾਦਾਂ ਦਰ ਪੀਰ ਦੇ
ਬਾਬਲਾ ਚਪੇੜਾਂ ਮਾਰੀਆਂ ਵੇ ਕਾਹਨੂੰ ਰੱਬ ਤੋਂ ਪਿਆਰੇ ਛਿੰਦੇ ਵੀਰ ਦੇ





Sri Satguru Jagjit Singh Ji eLibrary NamdhariElibrary@gmail.com

## ਪ੍ਰਸੰਗ :
## ਕਾਜ਼ੀ ਤੇ ਨਵਾਬ ਦੇ ਨਮਾਜ਼ ਪੜ੍ਹਨ ਦਾ

ਕਾਜ਼ੀ ਨੇ ਜਦੋਂ ਸੁਣਿਆ ਕਿ ਨਾਨਕ "ਨਾ ਕੋਈ ਹਿੰਦੂ ਨਾ ਮੁਸਲਮਾਨ' ਦੀ ਰਟ ਲਗਾਈ ਜਾ ਰਿਹਾ ਹੈ ਤਾਂ ਕਾਜ਼ੀ ਨੇ ਸ੍ਰੀ ਗੁਰੂ ਜੀ ਦੇ ਸਨਮੁਖ ਹੋ ਪ੍ਰਸ਼ਨ ਕੀਤਾ—"ਹੇ ਨਾਨਕ! ਇਨ੍ਹਾਂ ਬੋਲਾਂ ਦਾ ਕੀ ਮਤਲਬ?" ਤਾਂ ਗੁਰੂ ਜੀ ਨੇ ਕਿਹਾ, ਇਸ ਸਮੇਂ ਆਪਣੇ ਧਰਮ ਅਨੁਸਾਰ ਚੱਲਣ ਵਾਲਾ ਨਾ ਕੋਈ ਸੱਚਾ ਹਿੰਦੂ ਹੈ, ਨਾ ਕੋਈ ਆਪਣੇ ਦੀਨ ਮਜ਼੍ਹਬ ਅਨੁਸਾਰ ਚੱਲਣ ਵਾਲਾ ਸੱਚਾ ਮੁਸਲਮਾਨ ਹੈ। ਗੁਰਬਾਣੀ ਇਸ ਗੱਲ ਦੀ ਗਵਾਹ ਹੈ :

***ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥***
***ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥***

(ਅੰਗ ੧੦੮੪)

ਅਸਲ ਮੁਸਲਮਾਨ ਉਹ ਹੈ ਜੋ ਮੋਮ ਵਰਗੇ ਦਿਲ ਵਾਲਾ ਹੁੰਦਾ ਹੈ, ਅਤੇ ਜੋ ਆਪਣੇ ਦਿਲ ਤੋਂ ਅੰਦਰਲੀ ਵਿਕਾਰਾਂ ਦੀ ਮੈਲ ਧੋ ਦੇਂਦਾ ਹੈ। ਉਹ ਮੁਸਲਮਾਨ ਦੁਨੀਆਂ ਦੇ ਰੰਗ ਤਮਾਸ਼ਿਆਂ ਦੇ ਨੇੜੇ ਨਹੀਂ ਹੁੰਦਾ ਤੇ ਉਹ ਇੰਝ ਪਵਿੱਤਰ ਰਹਿੰਦਾ ਹੈ, ਜਿਵੇਂ ਫੁੱਲ, ਰੇਸ਼ਮ ਦਾ ਕੱਪੜਾ, ਘਿਉ ਅਤੇ ਮ੍ਰਿਗਛਾਲਾ ਪਵਿੱਤਰ ਰਹਿੰਦੇ ਹਨ। ਜਦੋਂ ਕਾਜ਼ੀ ਨੇ ਗੁਰੂ ਜੀ ਦੀ ਸਾਰੀ ਵਾਰਤਾਲਾਪ ਨਵਾਬ ਨਾਲ ਸਾਂਝੀ ਕੀਤੀ, ਤਾਂ ਨਵਾਬ ਨੇ ਗੁਰੂ ਜੀ ਨੂੰ ਆਪਣੇ ਕੋਲ ਸੱਦ ਕੇ ਆਖਿਆ। ਜੇਕਰ ਤੁਹਾਡੀ ਨਜ਼ਰ ਵਿੱਚ ਹਿੰਦੂ ਮੁਸਲਮਾਨ ਇਕ ਬਰਾਬਰ ਹਨ ਤਾਂ ਅੱਜ ਜੁੰਮਾਂ (ਸ਼ੁੱਕਰਵਾਰ) ਹੈ ਤੁਸੀਂ ਮੇਰੇ ਨਾਲ ਮਸੀਤ ਵਿਚ ਚੱਲ ਕੇ ਨਮਾਜ਼ ਪੜ੍ਹੋ। ਕਾਜ਼ੀ ਤੇ ਨਵਾਬ ਗੁਰੂ ਜੀ ਨੂੰ ਕੀ ਆਖਦੇ ਹਨ ਇਉਂ ਬਿਆਨ ਹੈ :

### ਢਾਡੀ ਚਾਲ (ਵਾਰ)

ਆਏ ਕਾਜ਼ੀ ਤੇ ਨਵਾਬ ਦੋਵੇਂ ਰਲ ਕੇ
ਉਹਨਾਂ ਨਾਨਕ ਨੂੰ ਆਖਿਆ ਸੁਨਾ
ਆਓ ਪੜ੍ਹੀਏ ਨਮਾਜ਼ ਤਿੰਨੇ ਰਲ ਕੇ
ਸੀਸ ਖ਼ੁਦਾ ਦੇ ਦੁਆਰੇ 'ਤੇ ਝੁਕਾ



Sri Satguru Jagjit Singh Ji eLibrary NamdhariElibrary@gmail.com

ਪੰਜ ਵੇਲੇ ਦੀ ਨਮਾਜ਼ ਅਸੀਂ ਪੜ੍ਹ ਕੇ
ਲਈਏ ਖ਼ੁਦਾ ਦੀਆਂ ਖ਼ੁਸ਼ੀਆਂ ਨੂੰ ਪਾ
ਹਰ ਥਾਂ ਜੇ ਤੁਹਾਨੂੰ ਅੱਲ੍ਹਾ ਦਿਸਦਾ
ਨਹੀਂ ਮਸੀਤ[1] ਵਿੱਚ ਵੱਖਰਾ ਖ਼ੁਦਾ
ਆਓ ਸਾਡੇ ਨਾਲ ਚੱਲੀਏ ਮਸੀਤ 'ਚ
ਦਈਏ ਤੁਸਾਂ ਨੂੰ ਵੀ ਕਲਮਾ ਪੜ੍ਹਾ
ਨੂਰੀ ਨਾਨਕ ਮਸੀਤ ਵੱਲ ਤੁਰ ਪਏ
ਅੱਗੋਂ ਵੇਖੋ ਮੇਰੇ ਗੁਰੂ ਦੀ ਰਜ਼ਾ
ਹਾਲ ਲਿਖਿਆ ਜੋ ਤਵਾਰੀਖ ਦੱਸਦੀ
ਸੱਚ ਰਿਹਾ 'ਗੁਰਸੇਵਕ' ਸੁਨਾ

ਸਤਿ ਕਰਤਾਰ ਆਖ ਕੇ ਗੁਰੂ ਜੀ ਕਾਜ਼ੀ ਤੇ ਨਵਾਬ ਨਾਲ ਮਸੀਤ ਵੱਲ ਤੁਰ ਪਏ। ਮਸੀਤ ਵਿੱਚ ਹੋਰ ਲੋਕ ਵੀ ਨਮਾਜ਼ ਪੜ੍ਹਨ ਵਾਸਤੇ ਆਏ ਹੋਏ ਸਨ। ਕਾਜ਼ੀ ਤੇ ਨਵਾਬ ਵੀ ਨਮਾਜ਼ ਪੜ੍ਹ ਰਹੇ ਸਨ। ਜਦੋਂ ਨਮਾਜ਼ ਖ਼ਤਮ ਹੋਈ, ਸ੍ਰੀ ਗੁਰੂ ਜੀ ਨੇ ਕਾਜ਼ੀ ਨੂੰ ਆਖਿਆ, "ਹੇ ਕਾਜ਼ੀ! ਨਮਾਜ਼ ਪੜ੍ਹ ਲਈ।" ਕਾਜ਼ੀ, "ਜੀ ਪੜ੍ਹ ਲਈ ਜੀ।" ਗੁਰੂ ਸਾਹਿਬ ਕਹਿਣ ਲੱਗੇ, "ਹੇ ਕਾਜ਼ੀ ! ਤੂੰ ਤਨ ਕਰਕੇ ਤਾਂ ਮਸੀਤ ਵਿੱਚ ਸੀ, ਪਰ ਮਨ ਕਰਕੇ ਤੇਰਾ ਧਿਆਨ ਆਪਣੇ ਘਰ ਗਿਆ ਹੋਇਆ ਸੀ।" ਕਾਜ਼ੀ ਕਹਿਣ ਲੱਗਾ, "ਹੇ ਨਾਨਕ ਫ਼ਕੀਰ ! ਗੱਲ ਜ਼ਰਾ ਖੋਲ੍ਹ ਕੇ ਦੱਸੋ।" ਤਾਂ ਸ੍ਰੀ ਗੁਰੂ ਸਾਹਿਬ ਜੀ ਕਹਿਣ ਲੱਗੇ, "ਹੇ ਕਾਜ਼ੀ ! ਤੇਰੇ ਘਰ ਘੋੜੀ ਸੂਣ ਵਾਲੀ ਹੈ, ਤੇ ਤੂੰ ਏਥੇ ਬੈਠਾ ਸੋਚ ਰਿਹਾ ਸੀ ਕਿਤੇ ਵਛੇਰਾ ਖੂਹ ਵਿੱਚ ਡਿੱਗ ਕੇ ਮਰ ਨਾ ਜਾਵੇ।" ਕਾਜ਼ੀ ਨੇ ਜਾਣਿਆ, ਨਾਨਕ ਨੇ ਮਨ ਦੀ ਬਾਤ ਬੁੱਝ ਲਈ ਹੈ। ਗੁਰਬਾਣੀ ਵਿੱਚ ਕਬੀਰ ਜੀ ਫੁਰਮਾਉਂਦੇ ਹਨ :

***ਕਿਆ ਉਜੂ[2] ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥***
***ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥***

(ਅੰਗ ੧੩੫੦)

---

(1) **ਮਸੀਤ** :- ਜਾਮਅ ਮਸਜਿਦ, ਉਹ ਮਸੀਤ, ਜਿਸ ਵਿਚ ਮੁਸਲਮਾਨ ਪ੍ਰਾਰਥਨਾ ਲਈ ਜਮ੍ਹਾ ਹੋਣ, ਖ਼ਾਸ ਕਰਕੇ ਸ਼ੁਕਰਵਾਰ ਦੇ ਦਿਨ, ਜਿਸ ਮਸਜਿਦ ਵਿੱਚ ਇਕੱਤ੍ਰਤਾ ਹੋਵੇ, ਇਸ ਨਾਉਂ ਦੀਆਂ ਮਸੀਤਾਂ ਬਹੁਤ ਸ਼ਹਿਰਾਂ ਵਿੱਚ ਦੇਖੀਆਂ ਜਾਂਦੀਆਂ ਹਨ। ਪਰ ਸ਼ਾਹਜਹਾਂ ਦੀ ਸੰਨ 1650 ਵਿੱਚ ਬਣਾਈ ਦਿੱਲੀ ਦੀ ਅਤੇ ਔਰੰਗਜ਼ੇਬ ਦੀ ਸੰਨ 1673 ਵਿੱਚ ਤਿਆਰ ਕਰਵਾਈ ਕਿਲ੍ਹੇ ਪਾਸ ਲਾਹੌਰ ਦੀ, ਬਹੁਤ ਪ੍ਰਸਿੱਧ ਹਨ।

(2) **ਉਜੂ** :- ਹੱਥ ਮੂੰਹ ਪੈਰ ਸਾਫ਼ ਕਰਨ ਦੀ ਪ੍ਰਕਿਰਿਆ।



Sri Satguru Jagjit Singh Ji eLibrary NamdhariElibrary@gmail.com

ਹੱਥ ਪੈਰ ਮੂੰਹ ਧੋਣ ਦਾ ਕੀ ਲਾਭ ਹੈ, ਮਸਜਿਦ ਵਿੱਚ ਜਾ ਕੇ ਸਿਜਦਾ ਕਰਨ ਦੀ ਕੀ ਲੋੜ ਹੈ, ਜੇ ਤੂੰ ਆਪਣੇ ਮਨ ਵਿੱਚ ਕਪਟ ਰੱਖ ਕੇ ਨਮਾਜ਼ ਪੜ੍ਹਦਾ ਹੈਂ ਤਾਂ ਨਮਾਜ਼ ਦਾ ਕੀ ਫ਼ਾਇਦਾ ਤੇ ਕਾਬੇ ਦੇ ਹੱਜ ਦਾ ਕੀ ਫ਼ਾਇਦਾ। ਸ੍ਰੀ ਗੁਰੂ ਨਾਨਕ ਦੇਵ ਜੀ ਕਾਜ਼ੀ ਨੂੰ ਉਪਦੇਸ਼ ਦੇ ਰਹੇ ਹਨ :

## ਕੋਰੜਾ

1.

ਕਾਜ਼ੀ ਤਾਈਂ ਬੋਲ ਗੁਰਾਂ ਨੇ ਸੁਨਾਇਆ ਏ
ਦਿਲ ਨਾ ਨਮਾਜ਼ ਵਿੱਚ ਤੁਸਾਂ ਲਾਇਆ ਏ
ਘੁੰਮਦਾ ਧਿਆਨ ਤੇਰਾ ਕਿਤੇ ਹੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

2.

ਸੱਚੇ ਦਿਲੋਂ ਤੁਸੀਂ ਖ਼ੁਦਾ ਨਾ ਅਰਾਧਿਆ
ਸਾਧਿਆ ਏ ਤਨ ਮਨ ਨਹੀਓਂ ਸਾਧਿਆ
ਮੈਲ ਤੇਰੇ ਮਨ ਵਿੱਚ ਘਨਘੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

3.

ਕੱਪੜੇ ਨੇ ਚਿੱਟੇ ਸਿਰ ਉਤੇ ਟੋਪੀ ਆ
ਟੋਪੀ ਤੋਂ ਕੀ ਲੈਣਾ ਨੀਯਤ ਜੇ ਖੋਟੀ ਆ
ਚੜ੍ਹਿਆ ਏ ਤੈਨੂੰ ਹੰਗਤਾ ਦਾ ਲੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

4.

ਦਿਲ ਵਿੱਚ ਕਪਟ ਨਮਾਜ਼ ਪੜ੍ਹਦਾ
ਦਿਲ ਆਪਣੇ ਦੇ ਨਾਲ ਨਹੀਓਂ ਲੜਦਾ
ਜ਼ੋਰਾਵਰ ਹੋ ਕੇ ਤੂੰ ਚਲਾਵੇਂ ਜ਼ੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ



Sri Satguru Jagjit Singh Ji eLibrary NamdhariElibrary@gmail.com

5.

ਤੀਰਥਾਂ ਦੇ ਉਤੇ ਨ੍ਹਾਣ ਦਾ ਕੀ ਫ਼ਾਇਦਾ ਆ
[3]ਹੱਜ ਕਾਬੇ ਵੱਲ ਜਾਣ ਦਾ ਕੀ ਫ਼ਾਇਦਾ ਆ
ਮਨ ਤੇਰਾ ਵਿਸ਼ਿਆਂ ਵਿਕਾਰਾਂ ਓਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

6.

ਨਮਾਜ਼ ਵਿੱਚ ਸੁਰਤ ਜਨੂੰਨ ਵਾਲੀ ਆ
ਸੋਚਦਾ ਏ ਘੋੜੀ ਘਰ ਸੂਣ ਵਾਲੀ ਆ
ਵੇਖ ਲਏ ਖਿਆਲ ਤੇਰੇ ਕਮਜ਼ੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

7.

ਅੜ੍ਹਬ ਹੈ ਘੋੜੀ ਕਿਤੇ ਜਿੱਦ ਨਾ ਪਵੇ
ਖੂਹ 'ਚ ਵਿਛੇਰਾ ਕਿਤੇ ਡਿੱਗ ਨਾ ਪਵੇ
ਸਾਫ਼ ਨਹੀਓਂ ਦਿਲ ਚਿੱਤ ਵਿੱਚ ਖੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

---

(3) **ਹੱਜ :-** ਹੱਜ ਕਾਬੇ ਦੀ ਯਾਤ੍ਰਾ ਜੋ ਮੁਸਲਮਾਨ ਲਈ ਧਰਮ ਦਾ ਅਸੂਲ ਮੰਨ ਕੇ ਕਰਨੀ ਜ਼ਰੂਰੀ ਹੈ। ਇਹ ਹਿਜ਼ਰੀ ਸਾਲ ਦੇ ਬਾਰ੍ਹਵੇਂ ਮਹੀਨੇ 'ਜ਼ੁਲਹਿਜਹ' ਵਿੱਚ ਹੁੰਦੀ ਹੈ। ਇਸਦੇ ਕਰਨ ਦੀ ਰੀਤੀ ਇਹ ਹੈ ਜਦ ਮੱਕਾ ਇਕ ਪੜਾਓ ਰਹਿ ਜਾਵੇ, ਤਦ ਯਾਤ੍ਰੀ ਇਸ਼ਨਾਨ ਕਰਕੇ ਏਹਰਾਮ ਬੰਨ੍ਹੇ ਅਰਥਾਤ ਪਹਿਲੇ ਵਸਤ੍ਰ ਤਿਆਗ ਕੇ ਕੇਵਲ ਦੋ ਚਾਦਰਾਂ ਰੱਖੇ। ਇਕ ਤੇੜ ਅਤੇ ਦੂਜੀ ਸਰੀਰ ਉਤੇ। ਜੁੱਤੀ ਦਾ ਤਿਆਗ ਕਰੇ। ਖੜਾਵਾਂ ਪਹਿਨਣ ਦੀ ਰੋਕ ਨਹੀਂ। ਗੀਤ ਤਲਬੀਯਾ ਗਾਉਂਦਾ ਹੋਇਆ ਮੱਕੇ ਪਹੁੰਚੇ ਗੀਤ ਦਾ ਅਰਥ ਇਹ ਹੈ ਮੈਂ ਤੇਰੀ ਸੇਵਾ ਲਈ ਖੜ੍ਹਾ ਹਾਂ ਤੇਰਾ ਸ਼ਰੀਕ ਕੋਈ ਨਹੀਂ, ਨਿਸ਼ਚੇ ਕਰਕੇ ਤੇਰੀ ਹੀ ਉਸਤਤ ਹੈ। ਤੇਰੀ ਹੀ ਬਾਦਸ਼ਾਹਤ ਹੈ। ਕਾਬੇ ਮੰਦਰ ਪਾਸ ਜਾ ਕੇ ਇਸ਼ਨਾਨ ਕਰੇ ਅਤੇ 'ਸੰਗ ਅਸਵਦ' ਨੂੰ ਚੁੰਮੇ। ਸੱਤ 'ਤਵਾਫ਼' (ਪ੍ਰਕਰਮਾ) ਕਾਬੇ ਦੀਆਂ ਕਰੇ। 3. ਤੇਜ਼ ਚਾਲ ਨਾਲ ਅਤੇ 4. ਹੌਲੀ-ਹੌਲੀ। ਕਾਬੇ ਨੂੰ ਆਪਣੇ ਖੱਬੇ ਹੱਥ ਰੱਖੇ। ਹਰ ਪ੍ਰਕਰਮਾ ਕਰਦਾ ਕਾਲੇ ਪੱਥਰ ਨੂੰ ਚੁੰਮੇ। ਫੇਰ ਇਬਰਾਹੀਮ ਦੇ ਮੁਕਾਮ ਪੁਰ ਜਾਵੇ ਅਤੇ ਓਥੇ ਪ੍ਰਾਰਥਨਾ ਕਰੇ। ਓਥੋਂ ਹਟ ਕੇ ਪਹਾੜੀ ਸਫਾ ਮਰੂਹ ਉੱਪਰ ਜਾ ਕੇ ਕਾਬੇ ਵੱਲ ਮੂੰਹ ਕਰਕੇ ਪ੍ਰਾਰਥਨਾ ਕਰੇ। ਫੇਰ ਮਰਵਾ ਚੋਟੀ 'ਤੇ ਜਾ ਕੇ ਪ੍ਰਾਰਥਨਾ ਕਰੇ। ਫੇਰ ਕਾਬੇ ਵਿੱਚ ਆ ਕੇ 'ਖ਼ੁਤਬਾ' ਸੁਣੇ, ਫੇਰ ਮੁਕਾਮ 'ਮਿਨਾ' ਪੁਰ ਜਾ ਕੇ ਰਾਤ ਰਹੇ। ਉਥੋਂ ਪਹਾੜੀ 'ਅਰਫਾਤ' ਨੂੰ ਜਾਵੇ। ਓਥੇ ਪ੍ਰਾਰਥਨਾ ਕਰੇ ਅਰੁ ਖ਼ੁਤਬਾ ਸੁਣੇ। ਇਥੋਂ 'ਮੁਜ਼ਦਸਵੀ' ਮੁਕਾਮ ਪੁਰ ਸੰਝ ਦਾ ਨਮਾਜ਼ ਪੜ੍ਹੇ। ਉੱਪਰ ਦੱਸੀ ਸਾਰੀ ਕ੍ਰਿਯਾ ਨੌਵੀਂ ਤਿਥਿ ਤੀਕ ਸਮਾਪਤ ਕਰਕੇ ਦਸਵੀਂ ਜੋ 'ਨਹਰ' ਕੁਰਬਾਨੀ ਦਾ ਦਿਨ ਹੈ ਉਸ ਵਿੱਚ ਮੁਜ਼ਦਲਿਫ਼ਾ ਮੁਕਾਮ ਪੁਰ ਨਮਾਜ਼ ਪੜ੍ਹ ਕੇ ਸ਼ੈਤਾਨ ਦੇ ਥੰਮ੍ਹ 'ਤੇ ਸੱਤ ਵੱਟੀਆਂ ਸੁੱਟੇ ਅਤੇ ਜ਼ਮਜ਼ਮ ਖੂਹ ਦਾ ਪਾਣੀ ਪੀਵੇ। ਬਹੁਤੇ ਮੁਸਲਮਾਨ ਮੱਕੇ ਦੀ ਯਾਤ੍ਰਾ ਪਿੱਛੋਂ ਹਜ਼ਰਤ ਮੁਹੰਮਦ ਦੀ ਕਬਰ ਦੀ ਯਾਤ੍ਰਾ ਲਈ ਮਦੀਨੇ ਜਾਂਦੇ ਹਨ ਅਤੇ ਇਸ ਬਿਨਾਂ ਹੱਜ ਪੂਰਨ ਨਹੀਂ ਸਮਝਦੇ।



Sri Satguru Jagjit Singh Ji eLibrary NamdhariElibrary@gmail.com

8.

ਦਿਲ ਦੀਆਂ ਬਾਤਾਂ ਤੁਝ ਨੂੰ ਬਤਾਈਆਂ ਨੇ
ਗੁਰਸੇਵਕ ਨੇ ਸੱਚੀਆਂ ਸੁਣਾਈਆਂ ਨੇ
ਕੋਰੜਾ ਬਣਾਇਆ ਛੰਦ ਸਿਰਮੋਰ ਆ
ਪੜ੍ਹਦਾ ਨਮਾਜ਼ਾਂ ਤੇਰਾ ਚਿੱਤ ਚੋਰ ਆ

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਦਾ ਕਾਜ਼ੀ ਦੇ ਮਨ 'ਤੇ ਡੂੰਘਾ ਅਸਰ ਹੋਇਆ। ਕਾਜ਼ੀ ਨੇ ਗੁਰੂ ਜੀ ਦੇ ਸਨਮੁਖ ਮੰਨਿਆ, ਕਿ ਵਾਕਿਆ ਹੀ ਮੇਰਾ ਧਿਆਨ ਮੇਰੇ ਘਰ ਗਿਆ ਹੋਇਆ ਸੀ। ਗੁਰੂ ਜੀ ਕਹਿਣ ਲੱਗੇ, ਹੇ ਕਾਜ਼ੀ ! ਜੇ ਨਮਾਜ਼ ਪੜ੍ਹਨੀ ਹੈ ਤਾਂ ਪੰਜ ਵਕਤ ਦੀ, ਨਮਾਜ਼ ਇਸ ਤਰ੍ਹਾਂ ਦੀ ਹੋਵੇ।

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*
*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥*
*ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥*
*ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥* (ਅੰਗ ੧੪੧)

ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ–"ਹੇ ਕਾਜ਼ੀ ! ਸਾਡੇ ਮੱਤ ਅਨੁਸਾਰ ਅਸਲ ਪੰਜ ਨਮਾਜ਼ਾਂ ਇਸ ਤਰ੍ਹਾਂ ਦੀਆਂ ਹਨ, ਪੰਜ ਨਮਾਜ਼ਾਂ ਹਨ, ਪੰਜ ਵਕਤ ਹਨ, ਪੰਜਾਂ ਨਮਾਜ਼ਾਂ ਦੇ ਹੀ ਵੱਖੋ ਵੱਖਰੇ ਨਾਮ ਹਨ। ਸਾਡੇ ਹਿਸਾਬ ਨਾਲ–ਸੱਚ ਬੋਲਣਾ ਪਹਿਲੀ, ਹੱਕ ਦੀ ਕਮਾਈ ਦੂਜੀ, ਅੱਲ੍ਹਾ ਤੋਂ ਸਭ ਦਾ ਭਲਾ ਮੰਗਣਾ ਤੀਜੀ, ਨੀਤ ਨੂੰ ਸਾਫ ਰੱਖਣਾ ਚੋਥੀ, ਤੇ ਪਰਮਾਤਮਾ ਦੀ ਸਿਫ਼ਤ ਸਲਾਹ ਕਰਨੀ ਪੰਜਵੀਂ ਨਮਾਜ਼ ਹੈ।" ਕਾਜ਼ੀ ਗਿਆਨ ਭਰਪੂਰ ਉਪਦੇਸ਼ ਸੁਣ ਕੇ ਚਰਨਾਂ 'ਤੇ ਝੁਕ ਗਿਆ। ਨਵਾਬ ਦੌਲਤ ਖ਼ਾਂ ਨੇ ਨਮਾਜ਼ ਪੜ੍ਹੀ। ਗੁਰੂ ਜੀ ਕਹਿਣ ਲੱਗੇ, "ਨਵਾਬ ਜੀ ! ਤੁਹਾਡਾ ਵੀ ਧਿਆਨ ਕਾਬਲ ਕੰਧਾਰ ਗਿਆ ਹੋਇਆ ਸੀ। ਤਨ ਕਰਕੇ ਤੁਸੀਂ ਮਸੀਤ ਵਿੱਚ ਸੀ, ਮਨ ਕਰਕੇ ਕਾਬਲ ਕੰਧਾਰ ਵਿੱਚ ਘੋੜੇ ਖ਼ਰੀਦ ਰਹੇ ਸੀ।" ਗੁਰੂ ਜੀ ਨਵਾਬ ਨੂੰ ਉਪਦੇਸ਼ ਦੇ ਰਹੇ ਹਨ :

## ਪਉੜੀ ਛੰਦ

1.

ਨਾਨਕ ਕਹੇ ਨਵਾਬ ਨੂੰ ਗੱਲ ਸੁਣੋ ਹਮਾਰੀ
ਤੁਸੀਂ ਵੀ ਦੌਲਤ ਖ਼ਾਂ ਜੀ ਜਦ ਨਮਾਜ਼ ਗੁਜ਼ਾਰੀ
ਮਨ ਨਾ ਟਿਕਿਆ ਤੁਸਾਂ ਦਾ ਸਾਨੂੰ ਆਈ ਅਵਾਜ਼ਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ



Sri Satguru Jagjit Singh Ji eLibrary NamdhariElibrary@gmail.com

2.

ਇਕ ਥਾਂ ਨਹੀਓਂ ਟਿਕਦਾ ਮਨ ਚੰਚਲ ਭਾਰੀ
ਏਧਰ-ਓਧਰ ਘੁੰਮਦਾ ਇਹ ਮਾਰ ਉਡਾਰੀ
ਮਨ ਮਰਜ਼ੀ ਹੈ ਕਰਦਾ ਇਹ ਬੇ-ਹਿਸਾਬਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ

3.

ਇੱਕ ਟਾਹਣੀ 'ਤੇ ਬੈਠਦਾ ਫਿਰ ਦੂਜੀ ਜਾਵੇ
ਮਨ ਪੰਛੀ ਦੇ ਵਾਂਗਰਾਂ ਘਰ-ਘਰ ਫਿਰ ਆਵੇ
ਮਨ ਦੇ ਤਾਈਂ ਮਾਰੀਏ ਤਾਂ ਸਵਰੇ ਕਾਜਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ

4.

ਮਨ ਨਾ ਫਿਰਿਆ ਖ਼ਾਨ ਜੀ ਹੈ ਤਸਬੀ ਫੇਰੀ
ਕੀ ਕਰੂਗੀ ਦੱਸ ਦੇ ਇਹ ਤਸਬੀ ਤੇਰੀ
ਜੇਕਰ ਮਨ ਨਾ ਵੱਸਿਆ ਮੱਕਾ ਤੇ ਕਾਬਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ

5.

ਮੱਥਾ ਠੋਕੇਂ ਜ਼ਿਮੀਂ ਪਰ ਉੱਡੇ ਚਿੱਤ ਅਸਮਾਨ
ਘੋੜੇ ਕੰਧਾਰ ਖਰੀਦਦਾ ਦੌਲਤ ਖ਼ਾਂ ਪਠਾਣ
ਅਸੀਂ ਝੂਠ ਨਾ ਬੋਲਦੇ ਸੁਣ ਸੱਚ ਜਨਾਬਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ

6.

ਹਰ ਥਾਂ ਹਾਜ਼ਰ ਖ਼ੁਦਾ ਦੀ ਹਰ ਹਾਜ਼ਰੀ ਭਰੀਏ
ਜੋ ਵੀ ਕਰੀਏ ਖ਼ਾਨ ਜੀ ਮਨ ਕਰਕੇ ਕਰੀਏ
ਚੰਗਾ ਲੱਗੇ ਖ਼ੁਦਾ ਨੂੰ ਬੰਦਾ ਬੇ-ਦਾਗਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ



Sri Satguru Jagjit Singh Ji eLibrary NamdhariElibrary@gmail.com

7.

ਗੁਰਸੇਵਕ ਸਿੰਘ ਕਵੀ ਨੇ ਹੈ ਬੋਲੀ ਬਾਣੀ
ਕੁਫ਼ਰ ਅਸੀਂ ਨਾ ਤੋਲੀਏ ਗੱਲ ਸੱਚੀ ਜਾਣੀ
ਆਪ ਗਵਾ ਕੇ ਕਰ ਲਈਏ ਮਨ ਵੱਸ ਨਵਾਬਾ
ਝੂਠੀਆਂ ਦੌਲਤ ਖ਼ਾਨ ਜੀ ਨਾ ਪੜ੍ਹੋ ਨਮਾਜ਼ਾਂ

ਗੁਰੂ ਜੀ ਕਹਿਣ ਲੱਗੇ—"ਹੇ ਨਵਾਬ ਦੌਲਤ ਖ਼ਾਨ ! ਤੁਹਾਡਾ ਤਨ ਮਸੀਤ ਵਿੱਚ ਸੀ ਮਨ ਕਾਬਲ ਕੰਧਾਰ ਗਿਆ ਹੋਇਆ ਸੀ।

ਮੱਥਾ ਠੋਕੇ ਜ਼ਿਮੀਂ ਪਰ ਚਿੱਤ ਉੱਡੇ ਅਸਮਾਨ
ਘੋੜੇ ਕੰਧਾਰ ਖ਼ਰੀਦ ਕਰੇ ਦੌਲਤ ਖ਼ਾਨ ਪਠਾਨ

ਦੌਲਤ ਖ਼ਾਨ ਨੇ ਜਦੋਂ ਆਪਣੇ ਮਨ 'ਚ ਝਾਤੀ ਮਾਰੀ ਤਾਂ ਗੁਰੂ ਜੀ ਨੂੰ ਕਹਿਣ ਲੱਗਾ, "ਹੇ ਨਾਨਕ ਫ਼ਕੀਰ ! ਤੁਹਾਡੀਆਂ ਗੱਲਾਂ ਸੱਚੀਆਂ ਹਨ। ਵਾਕਿਆ ਹੀ ਮੇਰਾ ਮਨ ਨਮਾਜ਼ ਪੜ੍ਹਦਿਆਂ ਕਾਬਲ ਕੰਧਾਰ 'ਚ ਸੀ।" ਗੁਰੂ ਜੀ ਦੇ ਚਰਨੀਂ ਲੱਗ, ਭੁੱਲ ਬਖ਼ਸ਼ਾਈ ਤੇ ਗੂੜ੍ਹ ਗਿਆਨ ਦੀ ਪ੍ਰਾਪਤੀ ਕੀਤੀ।





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਹਮਜ਼ਾ ਗੌਂਸ ਪੀਰ

## ਬੰਦਨਾ – ਦੋਤਾਰਾ

1. ਜਦ ਜ਼ਾਲਮ ਹਾਕਮ ਨੇ ਆ ਕੇ ਬੇ-ਦੋਸ਼ਾਂ ਨੂੰ ਫੜਿਆ
ਜਦ ਪੰਡਤ ਮੁੱਲ੍ਹਾਂ ਨੂੰ ਆ ਕੇ ਨਾਗ ਦਵੈਸ਼ ਦਾ ਲੜਿਆ
ਧਰਤੀ ਬੇ-ਵੱਸ ਹੋ ਗਈ ਜਦ ਸੀ ਧੌਲ ਧਰਮ ਅਰੜਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

2. ਸੱਚ ਕਿਤੇ ਵੀ ਦਿਸਦਾ ਨਾ, ਹਰ ਥਾਂ ਕੂੜ ਨਦੀ ਸੀ ਵਹਿ ਗਈ
ਜਦ ਧਰਮ ਕਰਮ ਛੱਡ ਕੇ, ਦੁਨੀਆਂ ਉਲਟੇ ਰਾਹੇ ਪੈ ਗਈ
ਜਦ ਹਿੰਦੋਸਤਾਨ ਉੱਤੇ ਪੈ ਗਿਆ ਸੀ ਭਰਮਾਂ ਦਾ ਸਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

3. ਜੱਗ ਤਾਰਨ ਆਇਆ ਹੈ ਕਾਲੂ ਜੀ ਦਾ ਰਾਜ ਦੁਲਾਰਾ
ਸੀ ਵੀਰ ਨਾਨਕੀ ਦਾ ਤ੍ਰਿਪਤਾ ਮਾਂ ਦੀ ਅੱਖ ਦਾ ਤਾਰਾ
ਝੱਲੀ ਨਾ ਝਲਕ ਜਾਏ ਮੁੱਖ 'ਤੇ ਨੂਰੀ ਨੂਰ ਸਵਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

4. ਹੋਈਆਂ ਰੁਸ਼ਨਾਈਆਂ ਨੇ ਚੰਦ ਸੀ ਵਿੱਚ ਤਲਵੰਡੀ ਚੜ੍ਹਿਆ
ਸਾਂਝਾ ਸਭ ਧਰਮਾਂ ਦਾ ਅੱਖਰ ਪੁਰਖ ਅਕਾਲ ਤੋਂ ਪੜ੍ਹਿਆ
ਫੁੱਲ ਬਰਸੇ ਅਰਸ਼ਾਂ ਤੋਂ ਨਾਰਦ[1] ਸਾਰਦ[2] ਰਾਗ ਸੁਨਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

---

1. ਨਾਰਦ :- ਇੱਕ ਰਿਖੀ ਜਿਸ ਨੇ ਰਿਗਵੇਦ ਦੇ ਕਈ ਮੰਤ੍ਰ ਰਚੇ ਹਨ। ਰਿਗਵੇਦ ਵਿੱਚ ਲਿਖਿਆ ਹੈ ਕਿ ਇਹ ਕੰਨ੍ਹ ਵੰਸ਼ ਵਿੱਚੋਂ ਸੀ। ਇਕ ਹੋਰ ਕਿਆਸ ਅਨੁਸਾਰ ਕਿ ਇਹ ਬ੍ਰਹਮਾ ਦੇ ਮੁੱਖ 'ਚੋਂ ਉਤਪੰਨ ਹੋਇਆ ਸੀ। ਵਿਸ਼ਨੂੰ ਪੁਰਾਣ 'ਚ ਲਿਖਿਆ ਹੈ ਕਿ ਇਹ ਕਸ਼ਯਪ ਦਾ ਪੁੱਤ੍ਰ ਸੀ। ਮਹਾਂਭਾਰਤ ਤੇ ਹੋਰ ਕਈ ਪੁਰਾਣਾਂ ਵਿੱਚ ਲਿਖਿਆ ਹੈ ਕਿ ਨਾਰਦ ਨੇ ਦਕਸ਼ ਦੀ ਸ੍ਰਿਸ਼ਟੀ ਰਚਨਾ ਵਿੱਚ ਜਦ ਵਿਘਨ ਪਾਇਆ, ਤਦ ਦਕਸ਼ ਨੇ ਇਸਨੂੰ ਸਰਾਪ ਦੇ ਦਿੱਤਾ ਕਿ ਜਾਹ, ਤੂੰ ਫੇਰ ਕਿਸੇ ਇਸਤ੍ਰੀ ਦੇ ਉਦਰ ਵਿਚ ਪੈ ਕੇ ਮੁੜ ਜਨਮ ਲੈ। ਨਾਰਦ ਗੰਧਰਵ ਅਥਵਾ ਸਵਰਗੀਯ ਰਾਗੀਆਂ ਵਿੱਚ ਸਭ ਤੋਂ ਮੋਹਰੀ ਸੀ।
2. ਸਾਰਦ :- ਇੱਕ ਅਰਥ ਸਰਦ ਰੁੱਤ ਨਾਲ ਸੰਬੰਧ ਰੱਖਣ ਵਾਲਾ, ਦੂਜਾ ਅਰਥ ਚਿੱਟਾ ਕਮਲ, ਤੀਜਾ ਸ਼ਾਰਦਾ ਸਰਸਵਤੀ, ਚੌਥਾ ਸ਼ਰਦਵਤ, ਪੰਜਵਾਂ ਅਰਥ ਸੁਰਾਂ ਦੇ ਵਿਭਾਗ ਕਰਨ ਵਾਲੀਆਂ ਸੁੰਦਰੀਆਂ ਨੂੰ ਧਾਰਨ ਵਾਲੀ ਵੀਣਾ ਦੀ ਡੰਡੀ। (ਮਹਾਨ ਕੋਸ਼, ਕਰਤਾ - ਭਾਈ ਕਾਨ੍ਹ ਸਿੰਘ ਨਾਭਾ)



Sri Satguru Jagjit Singh Ji eLibrary NamdhariElibrary@gmail.com

5. ਜਦ ਬਾਬਰ ਵਰਗਿਆਂ ਨੇ ਹੱਦੋਂ ਵੱਧ ਸੀ ਅੱਤ ਮਚਾਈ
ਸੰਤਾਂ ਮਹਾਂਪੁਰਸ਼ਾਂ ਤੋਂ ਉਸ ਨੇ ਚੱਕੀ ਸੀ ਪਿਸਵਾਈ
ਨਾਨਕ ਨਿਰੰਕਾਰੀ ਨੇ ਆ ਕੇ ਕੈਦ ਵਿੱਚੋਂ ਛੁਡਵਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

6. ਕਾਰੂ ਤੇ ਕੌਡੇ ਦੇ ਦਰਸ਼ਨ ਕਰਕੇ ਕਾਰਜ ਸਰ ਗਏ
ਸੱਜਣ ਠੱਗ ਵਰਗੇ ਵੀ ਆ ਕੇ ਚਰਨਾਂ ਦੇ ਵਿੱਚ ਤਰ ਗਏ
ਕੱਲਰਾਂ ਵਿੱਚ ਕੌਲ ਖਿੜੇ ਪੱਥਰ ਦਿਲਾਂ ਨੂੰ ਮੋਮ ਬਣਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

7. ਧਰਮਾਂ ਦੇ ਨਾਂ ਉਤੇ ਗੁਰਾਂ ਨੇ ਕੀਤੀਆਂ ਖ਼ਤਮ ਲੜਾਈਆਂ
ਗੁਰਸੇਵਕ ਸਿੰਘ ਆਖੇ ਉਸ ਦੀਆਂ ਨੇ ਵੱਡੀਆਂ ਵਡਿਆਈਆਂ
ਮੱਲ ਸਿੰਘ ਗੋਲਡੀ ਨੇ ਸੋਹਣਾ ਛੰਦ ਦੋਤਾਰਾ ਗਾਇਆ
ਭਾਰਤ ਦੀ ਰਾਖੀ ਲਈ ਸਤਿਗੁਰ ਨਾਨਕ ਜੱਗ 'ਤੇ ਆਇਆ

ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰਿਸ਼ਟੀ ਦੇ ਉਧਾਰ ਵਾਸਤੇ ਸੰਸਾਰ ਉੱਤੇ ਆਏ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

*ਕਲਿ ਤਾਰਣ ਗੁਰੁ ਨਾਨਕ ਆਇਆ।*

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਵਿੱਚ ਚਾਰ ਉਦਾਸੀਆਂ ਕੀਤੀਆਂ। ਜਿਨ੍ਹਾਂ ਦਾ ਮੁੱਖ ਉਦੇਸ਼ ਮਨੁੱਖਤਾ ਦਾ ਭਲਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਕਲਯੁੱਗੀ ਜੀਵਾਂ ਨੂੰ ਤਾਰਦੇ ਭੁੱਲੇ ਭਟਕੇ ਲੋਕਾਂ ਨੂੰ ਸਿੱਧੇ ਰਾਹੇ ਪਾਉਂਦੇ ਸਿਆਲਕੋਟ ਸ਼ਹਿਰ ਪਧਾਰੇ। ਸਿਆਲਕੋਟ ਆਉਣ ਦਾ ਕਾਰਨ ਸਿਰਫ਼ ਗੁਰੂ ਜੀ ਹੀ ਜਾਣਦੇ ਸਨ। ਦੁਨੀਆਂ ਦਾ ਭਲਾ ਕਰਦੇ ਹੋਏ ਗੁਰੂ ਜੀ ਸਿਆਲਕੋਟ ਨੂੰ ਰਵਾਨਾ ਹੁੰਦੇ ਹਨ :

## ਕਮਾਨੀ ਛੰਦ

1.

ਵਲੀਆਂ ਦਾ ਵਲੀ ਸਤਿਗੁਰੂ
ਬਲੀਆਂ ਦਾ ਬਲੀ ਸਤਿਗੁਰੂ
ਅਲੀਆਂ ਦਾ ਅਲੀ ਸਤਿਗੁਰੂ
ਪੰਧ ਮੁਕਾਏ ਨੇ

1.

ਪ੍ਰੇਮੀ ਤੇ ਦਾਨੀ ਭਾਰੇ
ਗੁਣੀ ਤੇ ਗਿਆਨੀ ਭਾਰੇ
ਦੁਖੀਆਂ ਦੇ ਜਾਨੀ ਭਾਰੇ
ਸਭ ਨੂੰ ਸਤਿਕਾਰਦੇ



Sri Satguru Jagjit Singh Ji eLibrary NamdhariElibrary@gmail.com

ਵੱਲ ਸਿਆਲਕੋਟ ਦੇ
ਨਾਨਕ ਗੁਰ ਆਏ ਨੇ
ਦੁਨੀਆਂ ਦੇ ਭਲੇ ਵਾਸਤੇ

2.

ਮਿਹਰਾਂ ਦੇ ਮਾਲਕ ਸਤਿਗੁਰ
ਖ਼ਲਕ ਦੇ ਖਾਲਕ ਸਤਿਗੁਰ
ਵੈਰੀ ਪੰਜ ਗਾਲਕ ਸਤਿਗੁਰ
ਤ੍ਰਿਪਤਾ ਦੇ ਜਾਏ ਨੇ
ਵੱਲ ਸਿਆਲਕੋਟ ਦੇ
ਨਾਨਕ ਗੁਰ ਆਏ ਨੇ
ਦੁਨੀਆਂ ਦੇ ਭਲੇ ਵਾਸਤੇ

3.

ਪੀਰਾਂ ਦਾ ਪੀਰ ਸਤਿਗੁਰੂ
ਸੰਤ ਫ਼ਕੀਰ ਸਤਿਗੁਰੂ
ਦਿਲ ਦਾ ਅਮੀਰ ਸਤਿਗੁਰੂ
ਚਰਨ ਆ ਪਾਏ ਨੇ
ਵੱਲ ਸਿਆਲਕੋਟ ਦੇ
ਨਾਨਕ ਗੁਰ ਆਏ ਨੇ
ਦੁਨੀਆਂ ਦੇ ਭਲੇ ਵਾਸਤੇ

4.

ਕਦਮਾਂ ਨੂੰ ਜਿਸ ਥਾਂ ਧਰਦੇ
ਸੰਕਟ ਨੇ ਉਸ ਥਾਂ ਟਰਦੇ
ਢਿੱਲੋਂ ਦੇ ਕਾਰਜ ਸਰਦੇ
ਕਰਮ ਕਮਾਏ ਨੇ
ਵੱਲ ਸਿਆਲਕੋਟ ਦੇ
ਨਾਨਕ ਗੁਰ ਆਏ ਨੇ
ਦੁਨੀਆਂ ਦੇ ਭਲੇ ਵਾਸਤੇ

ਤੁਰ ਪਏ ਸਿਆਲਕੋਟ ਨੂੰ
ਦੁਨੀਆਂ ਨੂੰ ਤਾਰਦੇ
ਨਾਨਕ ਦਾ ਨੂਰ ਨਿਆਰਾ

2.

ਜੱਗ ਵਾਲੇ ਬਾਗ ਦੇ ਮਾਲੀ
ਘਾਲਣਾ ਕਠਨ ਸੀ ਘਾਲੀ
ਕੱਟਣ ਲਈ ਭਰਮ ਦੀ ਜਾਲੀ
ਸ਼ਾਂਤ ਰੂਪ ਧਾਰਦੇ
ਤੁਰ ਪਏ ਸਿਆਲਕੋਟ ਨੂੰ
ਦੁਨੀਆਂ ਨੂੰ ਤਾਰਦੇ
ਨਾਨਕ ਦਾ ਨੂਰ ਨਿਆਰਾ

3.

ਸਤਿਗੁਰ ਜੀ ਮਨਮੋਹਣੇ ਨੇ
ਸੋਹਣਿਆਂ ਤੋਂ ਸੋਹਣੇ ਨੇ
ਪਰੀਆਂ ਨੇ ਗੁਣ ਗਾਉਣੇ ਨੇ
ਸੋਮੇ ਪਿਆਰ ਦੇ
ਤੁਰ ਪਏ ਸਿਆਲਕੋਟ ਨੂੰ
ਦੁਨੀਆਂ ਨੂੰ ਤਾਰਦੇ
ਨਾਨਕ ਦਾ ਨੂਰ ਨਿਆਰਾ

4.

ਸ਼ਹਿਰ ਤੋਂ ਬਾਹਰ ਤਕਾਇਆ
ਬੇਰੀ ਥੱਲੇ ਡੇਰਾ ਲਾਇਆ
ਗੁਰਸੇਵਕ ਛੰਦ ਸੁਨਾਇਆ
ਕੌਤਕ ਕਰਤਾਰ ਦੇ
ਤੁਰ ਪਏ ਸਿਆਲਕੋਟ ਨੂੰ
ਦੁਨੀਆਂ ਨੂੰ ਤਾਰਦੇ
ਨਾਨਕ ਦਾ ਨੂਰ ਨਿਆਰਾ



Sri Satguru Jagjit Singh Ji eLibrary NamdhariElibrary@gmail.com

ਮੰਜ਼ਲਾਂ ਨੂੰ ਮਾਰਦੇ, ਸ੍ਰਿਸ਼ਟੀ ਨੂੰ ਤਾਰਦੇ ਸ੍ਰੀ ਗੁਰੂ ਨਾਨਕ ਦੇਵ ਜੀ ਸਿਆਲਕੋਟ[1] ਪਹੁੰਚ ਗਏ। ਏਥੇ ਰਮਣੀਕ ਜਗ੍ਹਾ ਵੇਖ ਕੇ ਇਕ ਬੇਰੀ ਥੱਲੇ ਡੇਰਾ ਲਾਇਆ। ਏਸੇ ਅਸਥਾਨ ਪਾਸ ਇਕ ਬਹੁਤ ਸੁੰਦਰ ਮਕਬਰਾ ਬਣਿਆ ਹੋਇਆ ਸੀ। ਮਕਬਰਾ ਦਾ ਅਰਥ : ਕਬਰ ਦਾ ਅਸਥਾਨ, ਉਹ ਮਕਾਨ ਜਿਸ ਵਿੱਚ ਮੁਰਦੇ ਦੀ ਕਬਰ ਹੋਵੇ। ਇਸ ਮਕਬਰੇ ਵਿੱਚ ਬਣੇ ਹੁਜਰੇ ਵਿੱਚ ਇਕ ਫ਼ਕੀਰ ਬੈਠਾ ਸੀ। ਹੁਜਰੇ ਦਾ ਅਰਥ : ਕੋਠਾ, ਕੋਠੜੀ ਸਿਮਰਣ ਕਰਨ ਦਾ ਏਕਾਂਤ ਅਸਥਾਨ ਇਸ ਹੁਜਰੇ ਵਿੱਚ ਬੈਠਾ ਫ਼ਕੀਰ ਬੰਦਗੀ ਕਰਦਾ ਹੈ। ਇਸ ਦਾ ਨਾਮ ਹੈ (ਹਮਜ਼ਾ ਗੌਂਸ) ਇਸ ਨੇ ਕਈ ਛਿਲੇ ਕੱਢੇ ਹੋਏ ਸਨ। ਇਸ ਕਵਿਤਾ 'ਚ ਸਾਰਾ ਹਾਲ ਲਿਖਿਆ ਗਿਆ ਹੈ।

## ਗੱਡੀ ਛੰਦ

ਜਦ ਗੁਰੂ ਜੀ ਸਿਆਲਕੋਟ ਆਏ
ਸ਼ਹਿਰੋਂ ਬਾਹਰਵਾਰ ਆਣ ਕੇ
ਡੇਰਾ ਬੇਰੀ ਦੇ ਥੱਲੇ ਸੀ ਲਾਇਆ
ਏਸੇ ਅਸਥਾਨ ਪਾਸ ਹੀ
ਇੱਕ ਸੁੰਦਰ ਮਕਬਰਾ ਬਣਿਆ
ਹੁੱਜਰੇ ਦੇ ਵਿੱਚ ਆਣ ਕੇ
ਇੱਕ ਫੱਕਰ ਚਿੱਲ੍ਹੇ ਦੇ ਉੱਤੇ ਬੈਠਾ
ਹਮਜ਼ਾ ਗੌਂਸ ਨਾਮ ਉਸ ਦਾ
ਕੀਤੀ ਓਸ ਨੇ ਤਪੱਸਿਆ ਭਾਰੀ
ਛਿਲੇ ਕੱਢੇ ਕਈ ਓਸ ਨੇ
ਉਹਨੇ ਮੰਜ਼ਲ ਫ਼ਕੀਰੀ ਵਾਲੀ
ਸਰ ਕੀਤੀ ਜਾਪਦੀ ਸੀ

---

(1) **ਸਿਆਲਕੋਟ :-** ਪੰਜਾਬ ਦੇ ਉੱਤਰ ਪੂਰਬ ਵੱਲ ਇਕ ਸ਼ਹਿਰ, ਜਿਸ ਥਾਂ ਅੰਗ੍ਰੇਜ਼ੀ ਛਾਵਨੀ ਹੈ, ਇਸ ਨੂੰ ਸਾਲਿਵਾਹਨ ਦਾ ਵਸਾਇਆ ਦੱਸਦੇ ਹਨ। ਕਈ ਲੇਖਕਾਂ ਨੇ ਇਸ ਦਾ ਨਾਉਂ 'ਸ਼ਾਕਲ' ਲਿਖਿਆ ਹੈ। ਬਹੁਤੇ ਇਸ ਨੂੰ ਰਾਜਾ ਸ਼ਾਲਵ ਦਾ ਵਸਾਇਆ (ਸ਼ਾਲਵਕੋਟ) ਆਖਦੇ ਹਨ। ਇਸ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਬੇਰੀ ਹੇਠ ਡੇਰਾ ਲਾਇਆ। ਇਸ ਅਸਥਾਨ 'ਤੇ ਗੁਰਦਵਾਰਾ (ਬੇਰ ਸਾਹਿਬ) ਸੁਸ਼ੋਭਿਤ ਹੈ। ਦੂਜਾ ਅਸਥਾਨ ਗੁਰਦਵਾਰਾ ਬਾਵਲੀ ਸਾਹਿਬ ਹੈ। ਇਹ ਮੂਲੇ ਦੇ ਘਰ ਬਣਾਈ ਗਈ ਹੈ। ਪੁਰਾਣੇ ਸਮੇਂ ਸਿਆਲਕੋਟ ਵਿੱਚ ਕਾਗਜ਼ ਬਹੁਤ ਚੰਗਾ ਬਣਦਾ ਸੀ। ਜਿਸ ਦਾ ਨਾਉਂ ਸਿਆਲਕੋਟੀ ਕਾਗਜ਼ ਸੀ। ਇਹ ਕਸ਼ਮੀਰੀ ਕਾਗਜ਼ ਤੋਂ ਦੂਜੇ ਦਰਜ਼ੇ ਸਮਝਿਆ ਜਾਂਦਾ ਸੀ। ਸਿਆਲਕੋਟੀ ਕਾਗਜ਼ 'ਤੇ ਬਹੁਤ ਗ੍ਰੰਥ ਲਿਖੇ ਗਏ ਹਨ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਕੰਨ ਪਾੜ ਕੇ ਪੁਆਈਆਂ ਮੁੰਦਰਾਂ
ਮੱਥੇ 'ਤੇ ਤਿਲਕ ਲਾਂਵਦਾ
ਚੋਲਾ ਭਗਵਾ ਰੰਗਾਂ ਕੇ ਸੀ ਪਾਇਆ
ਰਿੱਧ ਸਿੱਧ ਪਾਣੀ ਭਰਦੀ
ਉਹਦੇ ਦਰ ਉਤੇ ਸੁੱਖਣਾ ਸੀ ਸੁੱਖਦੇ
ਦੂਰੋਂ-ਦੂਰੋਂ ਲੋਕ ਆਣ ਕੇ
ਜੋਗੀ ਜੋ ਵੀ ਬਚਨ ਮੂੰਹੋਂ ਕੱਢਦਾ
ਝੱਟ ਪੂਰੇ ਹੋਂਵਦੇ ਸੀ
ਕਿਸੇ ਗੱਲ ਦਾ ਗਿਲਾ ਸੀ ਉਹਨੂੰ ਭਾਰੀ
ਮੁੱਖ ਵਿੱਚੋਂ ਆਖਦਾ ਸੀ
ਇਹ ਸ਼ਹਿਰ ਝੂਠਿਆਂ ਦਾ ਸਾਰਾ
ਝੂਠੇ ਲੋਕ ਏਥੇ ਵੱਸਦੇ
ਇਸ ਸ਼ਹਿਰ ਨੂੰ ਸਰਾਪ ਦੇ ਕੇ ਮੈਂ ਤਾਂ
ਕਰ ਬਰਬਾਦ ਦੇਵਣਾ
ਸੱਚ ਕਵੀ ਗੁਰਸੇਵਕ ਸੁਨਾਵੇ
ਜੋਗੀ ਨੇ ਜ਼ਹਿਰ ਮਨ 'ਚ, ਘੋਲਿਆ - ਘੋਲਿਆ
ਕਰਦੂੰ ਤਬਾਹ ਸ਼ਹਿਰ ਨੂੰ, ਪੀਰ ਬੋਲਿਆ

ਫ਼ਕੀਰ ਹਮਜ਼ਾ ਗੌਂਸ ਹੁਜਰੇ ਵਿੱਚ ਚਿਲ੍ਹੇ ਬੈਠਾ ਹੋਇਆ ਸੀ, ਤੇ ਉਹ ਆਖਦਾ ਸੀ ਇਹ ਸਿਆਲਕੋਟ ਸ਼ਹਿਰ ਝੂਠਿਆਂ ਦਾ ਹੈ। ਏਥੇ ਮੱਕਾਰ ਲੋਕ ਵੱਸਦੇ ਹਨ। ਇਨ੍ਹਾਂ ਦੇ ਮਨ ਹੋਰ ਹਨ, ਮੁੱਖ ਵਿੱਚੋਂ ਕੁਝ ਹੋਰ ਬੋਲਦੇ ਹਨ। ਫ਼ਕੀਰ ਦੇ ਅੰਦਰ ਅੰਤਾਂ ਦਾ ਕ੍ਰੋਧ ਉਬਾਲੇ ਮਾਰ ਰਿਹਾ ਸੀ। ਸਹਸਕ੍ਰਿਤੀ ਬਾਣੀ ਵਿੱਚ ਪੰਜਵੇਂ ਪਾਤਸ਼ਾਹ ਲਿਖਦੇ ਹਨ :

***ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥*** (ਅੰਗ ੧੩੫੮)

ਗੁਰੂ ਜੀ ਆਖਦੇ ਹਨ—"ਹੇ ਝਗੜੇ ਦੇ ਮੁੱਢ ਕ੍ਰੋਧ ! ਤੇਰੇ ਅੰਦਰ ਕਦੇ ਦਇਆ ਨਹੀਂ ਉਪਜਦੀ।"

ਫ਼ਕੀਰ ਗੁੱਸੇ ਵਿੱਚ ਆ ਕੇ ਆਖਦਾ ਸੀ ਕਿ ਮੈਂ ਇਸ ਸ਼ਹਿਰ ਨੂੰ ਸਰਾਪ ਦੇ ਕੇ ਸਵਾਹ ਕਰ ਦੇਣਾ ਹੈ। ਆਖ਼ਰ ਫ਼ਕੀਰ ਇਸ ਤਰ੍ਹਾਂ ਕਿਉਂ ਕਹਿੰਦਾ ਸੀ। ਕਹਾਣੀ ਕੁਝ ਇਸ ਤਰ੍ਹਾਂ ਸੀ— ਸਿਆਲਕੋਟ ਵਿੱਚ ਇਕ ਸ਼ਾਹੂਕਾਰ ਖੱਤਰੀ ਰਹਿੰਦਾ ਸੀ। ਉਸ ਦੇ ਘਰ ਕੋਈ ਸੰਤਾਨ ਨਹੀਂ ਸੀ। ਉਸ ਨੇ ਬਹੁਤ ਯਤਨ ਕੀਤੇ ਪੁੱਤਰ ਪ੍ਰਾਪਤੀ ਵਾਸਤੇ, ਮੜ੍ਹੀਆਂ 'ਤੇ ਦੀਵੇ ਜਗਾਏ, ਖੂਹਾਂ ਵਿੱਚ ਜਾਲ ਪਾਏ। ਥਾਂ-ਥਾਂ ਪੁਰ ਜਾ ਕੇ ਮੱਥਾ ਰਗੜਿਆ, ਪਰ ਉਸ ਦੇ ਘਰ ਕੋਈ ਸੰਤਾਨ ਨਾ ਹੋਈ। ਆਖ਼ਰ ਕਿਸੇ ਦੇ ਦੱਸਣ 'ਤੇ ਉਹ ਹਮਜ਼ਾ ਗੌਂਸ ਫ਼ਕੀਰ ਕੋਲ ਆਇਆ।



Sri Satguru Jagjit Singh Ji eLibrary NamdhariElibrary@gmail.com

## ਕਲੀ ਛੰਦ

ਇੱਕ ਖੱਤਰੀ ਰਹਿੰਦਾ ਵਿੱਚ ਸਿਆਲਕੋਟ ਸ਼ਹਿਰ ਦੇ
ਹੋਇਆ ਉਸ ਦੇ ਘਰ ਦੇ ਵਿੱਚ ਪੁੱਤਰ ਨਾ ਕੋਈ
ਕੀਤੇ ਯਤਨ ਬਥੇਰੇ ਫਲ ਯਤਨਾਂ ਨੂੰ ਲੱਗਾ ਨਾ
ਹੋਇਆ ਬੇ-ਆਸਾ ਗਈ ਆਸ ਓਸਦੀ ਮੋਈ
ਮੱਥੇ ਦਰ-ਦਰ ਉੱਤੇ ਜਾ ਕੇ ਰਗੜੇ ਓਸ ਨੇ
ਐਪਰ ਕਿਸੇ ਦਰੋਂ ਨਾ ਮਿਲੀ ਉਸ ਨੂੰ ਢੋਈ
ਥਾਂ ਥਾਂ ਉਤੇ ਜਾ ਕੇ ਪੂਜਾ ਕੀਤੀ ਓਸ ਨੇ
ਹੋਈ ਨਿਰਾਸ਼ਾ ਆਸ਼ਾ ਉਸ ਦੀ ਸੀ ਅਧਮੋਈ
ਬੁਝ ਗਏ ਆਸਾਂ ਵਾਲੇ ਦੀਵੇ ਪਿਆ ਹਨ੍ਹੇਰ ਸੀ
ਅਕਲਾਂ ਹਾਰ ਗਈਆਂ ਜਿੰਦ ਭਰਮਾਂ ਦੇ ਵਿੱਚ ਖੋਈ
ਧੀਆਂ ਪੁੱਤਾਂ ਬਾਝ ਨਾ ਜੱਗ ਵਿੱਚ ਵਧਦੀ ਵੇਲ ਜੀ
ਜਿਸ ਨੂੰ ਘਾਟ ਪੁੱਤਰ ਦੀ ਜਾਣੇ ਦੁੱਖੜੇ ਸੋਈ
ਪੁੱਤਰ ਪਾਉਣ ਵਾਸਤੇ ਤੜਫ਼ੇ ਜਿੰਦ ਨਿਮਾਣੀ ਜੀ
ਪੁੱਤਰ ਵਰਗੀ ਕਿਧਰੇ ਮਿਲਦੀ ਨਾ ਖ਼ੁਸ਼ਬੋਈ
ਉਸ ਦਾ ਮਨ ਲੋਚਦਾ ਪੁੱਤਰ ਦਾ ਮੁੱਖ ਵੇਖਣ ਨੂੰ
ਸੋਚਾਂ ਸੋਚ ਕੇ ਹਾਲਤ ਤਰਸਯੋਗ ਸੀ ਹੋਈ
ਆਖਰ ਆਇਆ ਹਮਜ਼ਾ ਗੌਂਸ ਫ਼ਕੀਰ ਦੇ ਦਰ ਉੱਤੇ
ਜਿੰਦ ਨਿਮਾਣੀ ਉਸ ਦੇ ਦਰ 'ਤੇ ਆਣ ਖਲੋਈ
ਕਹਿੰਦਾ ਬਾਬਾ ਕਰਦੇ ਆਸ ਮੁਰਾਦਾਂ ਪੂਰੀਆਂ
ਬਣ ਕੇ "ਗੁਰਸੇਵਕ" ਮੈਂ ਕਰਦਾ ਹਾਂ ਅਰਜ਼ੋਈ

ਇਹ ਖੱਤਰੀ ਪੁੱਤਰ ਦੀ ਪ੍ਰਾਪਤੀ ਵਾਸਤੇ ਹਮਜ਼ਾ ਗੌਂਸ ਫ਼ਕੀਰ ਕੋਲ ਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਚੋਂ ਸ਼ਬਦ ਹੈ :

*ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥*
*ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥* (ਅੰਗ ੧੪੩)

ਗੁਰੂ ਜੀ ਫ਼ੁਰਮਾਉਂਦੇ ਹਨ—ਜੇ ਕੈਂਹ, ਸੋਨਾ ਜਾਂ ਲੋਹਾ ਟੁੱਟ ਜਾਏ, ਅੱਗ ਨਾਲ ਲੋਹਾਰ ਉਸ ਨੂੰ ਗੰਢ ਦੇਂਦਾ ਹੈ, ਤੇ ਜੇ ਇਸਤਰੀ ਨਾਲ ਉਸ ਦਾ ਪਤੀ ਨਰਾਜ਼ ਹੋ ਜਾਏ ਤਾਂ ਜਗਤ ਵਿੱਚ ਇਨ੍ਹਾਂ ਦਾ ਜੋੜ ਫੇਰ ਦੁਬਾਰਾ ਪੁੱਤਾਂ ਰਾਹੀਂ ਬਣਦਾ ਹੈ। ਖੱਤਰੀ ਨੇ ਹਮਜ਼ਾ ਗੌਂਸ



Sri Satguru Jagjit Singh Ji eLibrary NamdhariElibrary@gmail.com

ਫ਼ਕੀਰ ਨੂੰ ਆਖਿਆ, ''ਬਾਬਾ ! ਮੈਂ ਬਹੁਤ ਧੱਕੇ ਖਾਧੇ ਹਨ। ਪੁੱਤਰ ਬਿਨਾਂ ਮੱਛੀ ਵਾਂਗੂੰ ਤੜਫਦਾ ਤੇਰੇ ਕੋਲ ਆਇਆ ਹਾਂ। ਮੇਰੀ ਪਿਆਸੇ ਦੀ ਪਿਆਸ ਬੁਝਾ ਦੇ। ਮੇਰੀ ਖਾਲੀ ਝੋਲੀ ਵਿੱਚ ਪੁੱਤਰ ਦੀ ਦਾਤ ਪਾ ਦੇ। ਹੇ ਬਾਬਾ ! ਮੈਂ ਤੇਰੇ ਨਾਲ ਵਾਅਦਾ ਕਰਦਾ ਹਾਂ, ਜੇ ਮੇਰੇ ਘਰ ਪੁੱਤਰ ਹੋ ਗਿਆ ਤਾਂ ਪਹਿਲਾ ਪੁੱਤਰ ਮੈਂ ਤੈਨੂੰ ਦੇ ਦਿਆਂਗਾ ਭਾਵ ਕਿ ਤੇਰੇ ਦਰ 'ਤੇ ਚੜ੍ਹਾ ਦਿਆਂਗਾ।'' ਖੱਤਰੀ ਦੇ ਤਰਲੇ ਕੂਕ ਪੁਕਾਰ ਵੈਰਾਗੀ ਮਨ ਦੀ ਦਸ਼ਾ ਇਉਂ ਹੈ :

## ਢਾਡੀ ਚਾਲ – ਛੰਦ

ਆ ਕੇ ਖੱਤਰੀ ਨੇ ਆਖਿਆ ਫ਼ਕੀਰ ਨੂੰ
ਬਾਬਾ ਪੂਰੇ ਕਰ ਮਨ ਵਾਲੇ ਚਾਅ
ਮੇਰੇ ਘਰ ਵਿੱਚ ਪੁੱਤਰ ਨਾ ਖੇਡਦਾ
ਦੇਵੇਂ ਵਿਹੜੇ ਵਿੱਚ ਪੁੱਤਰ ਖਿਡਾ
ਤੇਰੇ ਦਰ ਉੱਤੇ ਕੋਈ ਨਹੀਓਂ ਘਾਟ ਜੀ
ਇੱਕ ਪੁੱਤਰ ਤੂੰ ਮੇਰੀ ਝੋਲੀ ਪਾ
ਜੱਗ ਪੁੱਤਰ ਤੋਂ ਬਿਨਾਂ ਸੁੰਨਾ ਜਾਪਦਾ
ਲੱਗੇ ਪੁੱਤਾਂ ਬਿਨਾਂ ਸੁੰਨੀ ਸੁੰਨੀ ਥਾਂ
ਕਹਿੰਦੇ ਪੁੱਤਰ ਨੇ ਹੁੰਦੇ ਮੇਵੇ ਮਿੱਠੜੇ
ਸੱਚ ਆਖਿਆ ਸਿਆਣਿਆਂ ਸੁਣਾ
ਇੱਕ ਪੁੱਤਰ ਪਿਆਰਾ ਤੂੰ ਬਖ਼ਸ਼ ਦੇ
ਦੁੱਖ ਦਿਲ ਵਾਲਾ ਦਿੱਤਾ ਮੈਂ ਬਤਾ
ਬਾਬਾ ਪੁੱਤਰਾਂ ਦੇ ਨਾਲ ਹੀ ਬਹਾਰਾਂ ਨੇ
ਬਿਨਾਂ ਪੁੱਤਰਾਂ ਦੇ ਪੱਤਝੜ ਆ
ਇੱਕ ਪੁੱਤਰ ਜੇ ਮੇਰੀ ਝੋਲੀ ਪਾ ਦਵੇਂ
ਜਿੰਦ ਦੇਵਾਂ ਤੇਰੇ ਕਦਮੀਂ ਵਿਛਾ
ਤੇਰੇ ਦਰ ਉੱਤੇ ਸੁਖਣਾ ਹਾਂ ਸੁੱਖਦਾ
ਦੇਵਾਂ ਮੂੰਹ 'ਚੋਂ ਕੱਢੇ ਬੋਲ ਮੈਂ ਪੁਗਾ
ਤੇਰੇ ਦਰ ਉਤੋਂ ਪੁੱਤਰ ਜੇ ਮਿਲਜੇ
ਉਹਨੂੰ ਦੇਵਾਂ ਤੇਰੇ ਦਰ 'ਤੇ ਚੜ੍ਹਾ
ਪਹਿਲਾਂ ਪੁੱਤ ਤੇਰੇ ਦਰ 'ਤੇ ਚੜ੍ਹਾ ਦਿਆਂ
ਮੇਰੇ ਮਨ ਵਿੱਚ ਬੜਾ ਵੱਡਾ ਚਾਅ



Sri Satguru Jagjit Singh Ji eLibrary NamdhariElibrary@gmail.com

**ਤੇਰੇ ਦਰ ਉਤੇ ਅਰਜ਼ ਗਰੀਬ ਦੀ**
**''ਗੁਰਸੇਵਕ'' ਨੂੰ ਖਾਲੀ ਨਾ ਘਲਾ**

ਹਮਜ਼ਾ ਗੌਂਸ ਨੇ ਆਖਿਆ, ''ਤੇਰੇ ਘਰ ਸੰਤਾਨ ਹੋ ਜਾਵੇਗੀ, ਪਰ ਆਪਣਾ ਵਾਅਦਾ ਯਾਦ ਰੱਖੀਂ।'' ਖੱਤਰੀ ਕਹਿਣ ਲੱਗਾ, ''ਠੀਕ ਹੈ ਜੀ।'' ਸਮਾਂ ਪਾ ਕੇ ਖੱਤਰੀ ਦੇ ਘਰ ਪੁੱਤਰ ਹੋ ਗਿਆ। ਫੇਰ ਵਾਰੀ-ਵਾਰੀ 3 ਪੁੱਤਰ ਹੋਰ ਹੋਏ। ਖੱਤਰੀ ਦੇ ਵਿਹੜੇ ਚਿਰਾਂ ਬਾਅਦ ਖ਼ੁਸ਼ੀਆਂ ਆਈਆਂ। ਚਿਹਰੇ 'ਤੇ ਬਹਾਰ ਆਈ ਜਿਵੇਂ ਪੱਤਝੜ ਤੋਂ ਬਾਅਦ ਰੁੱਖਾਂ ਤੇ ਹਰਿਆਲੀ ਆਉਂਦੀ ਹੈ। ਇਵੇਂ ਖੱਤਰੀ ਦੇ ਚਿਹਰੇ 'ਤੇ ਬਹਾਰ ਸੀ। ਖੱਤਰੀ ਪੁੱਤਰ ਦੇ ਮੋਹ ਵਿਚ ਗਲਤਾਨ ਹੋ ਗਿਆ।

**ਮਿਰਤ ਮੋਹੰ ਅਲਪ ਬੁਧੰ ਰਚੰਤਿ ਬਨਿਤਾ ਬਿਨੋਦ ਸਾਹੰ**

ਗੁਰੂ ਜੀ ਆਖਦੇ ਹਨ, ਹੋਛੀ ਮੱਤ ਵਾਲਾ ਮਨੁੱਖ ਨਾਸ਼ਵੰਤ ਪਦਾਰਥਾਂ ਦੇ ਮੋਹ ਵਿਚ ਲੀਨ ਰਹਿੰਦਾ ਹੈ। ਇਵੇਂ ਖੱਤਰੀ ਪੁੱਤਰ ਮੋਹ ਵਿੱਚ ਮਸਤ ਹੋ ਗਿਆ। ਏਥੋਂ ਤੱਕ ਕਿ ਉਸਨੂੰ ਫ਼ਕੀਰ ਨਾਲ ਕੀਤਾ ਵਾਅਦਾ ਵੀ ਭੁੱਲ ਗਿਆ।

## ਮਿਰਜ਼ਾ ਛੰਦ

ਜਦ ਹਮਜ਼ਾ ਗੌਂਸ ਦੇ ਦਰ ਉੱਤੇ
ਉਸ ਕੀਤੀ ਕੂਕ ਪੁਕਾਰ
ਪੁੱਤ ਖੱਤਰੀ ਦੇ ਘਰ ਹੋ ਗਿਆ
ਆਈ ਚਿਹਰੇ ਉੱਤੇ ਬਹਾਰ
ਵਿਚ ਵਿਹੜੇ ਖ਼ੁਸ਼ੀਆਂ ਆ ਗੀਆਂ
ਆ ਖਿੜ ਗਈ ਸੀ ਗੁਲਜ਼ਾਰ
ਜਦ ਮੁੱਖ ਪੁੱਤਰ ਦਾ ਵੇਖਿਆ
ਮਨ ਹੋਇਆ ਸੀ ਸ਼ਰਸ਼ਾਰ
ਸੀ ਖ਼ੁਸ਼ੀਆਂ ਵਿੱਚ ਗਵਾਚਿਆ
ਰਹੀ ਸੁੱਧ-ਬੁੱਧ ਨਾ ਸਾਰ
ਜੋ ਕੀਤਾ ਬਚਨ ਫ਼ਕੀਰ ਨਾਲ
ਉਹ ਬੈਠਾ ਮਨੋਂ ਵਿਸਾਰ
ਜਿਹੜੀ ਸੁੱਖਣਾ ਸੁੱਖੀ ਓਸਨੇ
ਸਭ ਭੁੱਲੇ ਕੌਲ ਕਰਾਰ
ਪੁੱਤ ਜਦੋਂ ਫ਼ਕੀਰ ਨੇ ਮੰਗਿਆ



Sri Satguru Jagjit Singh Ji eLibrary NamdhariElibrary@gmail.com

ਉਸ ਕਰ ਦਿੱਤਾ ਇਨਕਾਰ
ਪੁੱਤ ਦਿੱਤਾ ਨਹੀਂ ਫ਼ਕੀਰ ਨੂੰ
ਗੱਲ ਖੱਤਰੀ ਦਿੱਤੀ ਟਾਰ
ਆ ਕ੍ਰੋਧ 'ਚ ਫੱਕਰ ਭੜਕਿਆ
ਉਹ ਹੋਇਆ ਹੱਦੋਂ ਬਾਹਰ
ਕਹੇ ਗਰਕ ਕਰਾਂ ਮੈਂ ਸ਼ਹਿਰ ਨੂੰ
ਏਥੇ ਵੱਸਣ ਲੋਕ ਮੱਕਾਰ
ਜੋ ਵਾਅਦਾ ਕਰਕੇ ਮੁਕਰਦੇ
ਉਹ ਹੁੰਦੇ ਲੋਕ ਗੱਦਾਰ
ਕਰ ਬਚਨ ਕਦੇ ਨਾ ਮੁੱਕਰੀਏ
''ਗੁਰਸੇਵਕ'' ਕਹੇ ਉਚਾਰ

ਦਿਲਾਂ ਦੀਆਂ ਜਾਨਣ ਵਾਲੇ ਨਾਨਕ ਸ਼ਾਹ ਪੀਰਾਂ ਦੇ ਪੀਰ ਏਸੇ ਗੱਲ ਨੂੰ ਜਾਣ ਕੇ ਕਿ ਫ਼ਕੀਰ ਨੇ ਸ਼ਹਿਰ ਨੂੰ ਤਬਾਹ ਕਰਨ ਦਾ ਪ੍ਰਣ ਲਿਆ ਹੋਇਆ ਹੈ। ਮਕਬਰੇ ਪਾਸ ਆ ਬੈਠੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ਕੀਰ ਦੇ ਮੁਰੀਦਾਂ ਕੋਲੋਂ ਪਤਾ ਕੀਤਾ। ਤਾਂ ਉਨ੍ਹਾਂ ਆਖਿਆ, (1)ਫ਼ਕੀਰ ਨੇ ਸ਼ਹਿਰ ਨੂੰ ਤਬਾਹ ਕਰਨ ਦਾ ਪ੍ਰਣ ਲਿਆ ਹੋਇਆ ਹੈ। ਗੁਰੂ ਜੀ ਨੇ ਕਿਹਾ, ਅਸੀਂ ਫ਼ਕੀਰ ਨੂੰ ਮਿਲਣਾ ਚਾਹੁੰਦੇ ਹਾਂ। ਤਾਂ ਫ਼ਕੀਰ ਦੇ ਚੇਲਿਆਂ ਗੁਰੂ ਜੀ ਨੂੰ ਆਖਿਆ, ਫ਼ਕੀਰ ਜੀ ਦਾ ਕਹਿਣਾ ਹੈ, ''ਇਹ ਸ਼ਹਿਰ ਝੂਠਿਆਂ ਦਾ ਹੈ, ਇੱਥੇ ਮੱਕਾਰ ਲੋਕ ਵੱਸਦੇ ਹਨ। ਜਿੰਨਾ ਚਿਰ ਇਹ ਸ਼ਹਿਰ ਗਰਕ ਨਾ ਹੋ ਜਾਵੇ, ਓਨਾ ਚਿਰ ਨਾ ਅਸੀਂ ਸੂਰਜ ਵੇਖਣਾ ਹੈ ਤੇ ਨਾ ਕਿਸੇ ਇਸਤਰੀ ਪੁਰਸ਼ ਦੇ ਮੱਥੇ ਲੱਗਣਾ ਹੈ।''

## ਕਲੀ ਛੰਦ

ਲੱਗਾ ਪਤਾ ਗੁਰਾਂ ਨੂੰ ਗੱਲਾਂ ਦਿਲ ਦੀਆਂ ਜਾਣ ਕੇ
ਏਸੇ ਕਰਕੇ ਸਤਿਗੁਰ ਮਿਲਣ ਫ਼ਕੀਰ ਨੂੰ ਆਏ
ਹਮਜ਼ਾਂ ਗੌਂਸ ਫ਼ਕੀਰ ਨੂੰ ਮਿਲਣ ਵਾਸਤੇ ਸਤਿਗੁਰ ਜੀ
ਡੇਰੇ ਪਾਸ ਮਕਬਰੇ ਗੁਰ ਨਾਨਕ ਨੇ ਲਾਏ
ਉਸ ਨੂੰ ਮਿਲਣ ਵਾਸਤੇ ਪੁੱਛਿਆ ਉਹਦੇ ਮੁਰੀਦਾਂ ਨੂੰ
ਉਸਦੇ ਚੇਲਿਆਂ ਅੱਗੋਂ ਏਦਾਂ ਬਚਨ ਸੁਣਾਏ

(1) ਫ਼ਕੀਰ :- ਦਰਵੇਸ਼, ਪੂਰਨ ਤਿਆਗੀ, ਸਾਧੂ, ਦੁਨੀਆਂ ਦਾ ਤਿਆਗ ਕਰ ਦੇਣ ਵਾਲਾ, ਧਨ, ਜ਼ਮੀਨ, ਜਾਇਦਾਦ ਕਿਸੇ ਵੀ ਪ੍ਰਕਾਰ ਦੇ ਲੋਭ ਤੋਂ ਮੁਕਤ ਹੋਵੇ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਕਹਿੰਦੇ ਹੁਕਮ ਫ਼ਕੀਰ ਦਾ ਮੈਂ ਸੂਰਜ ਨਾ ਵੇਖਣਾ
ਜਦ ਤੱਕ ਸ਼ਹਿਰ ਇਹ ਸਾਰਾ ਗਰਕ ਨਹੀਂ ਹੋ ਜਾਏ
ਕਿਸੇ ਪੁਰਸ਼ ਇਸਤਰੀ ਦੇ ਮੱਥੇ ਨਾ ਲੱਗਣਾ
ਗੱਲਾਂ ''ਗੁਰਸੇਵਕ'' ਸਿੰਘ ਸੱਚੀਆਂ ਆਖ ਸੁਣਾਏ

ਫ਼ਕੀਰ ਦੇ ਚੇਲਿਆਂ ਦੀਆਂ ਗੱਲਾਂ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਮੁਸਕਰਾਏ, ਜਿਵੇਂ ਉਨ੍ਹਾਂ ਨੂੰ ਸਾਰਾ ਕੁਝ ਪਹਿਲਾਂ ਹੀ ਪਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਕਬਰੇ ਪਾਸ ਖਲੋ ਕੇ ਬਚਨ ਕੀਤਾ ਕਿ ਫ਼ਕੀਰ ਨੂੰ ਇਸ ਤਰ੍ਹਾਂ ਦਾ ਸੁਭਾਓ ਨਹੀਂ ਵਰਤਣਾ ਚਾਹੀਦਾ ਹੈ। ਫ਼ਕੀਰ ਆਖਦਾ ਹੈ ਜਦ ਤੱਕ ਇਹ ਸ਼ਹਿਰ ਗਰਕ ਨਹੀਂ ਹੋ ਜਾਂਦਾ, ਮੈਂ ਸੂਰਜ ਨਹੀਂ ਵੇਖਣਾ। ਕਿਸੇ ਇਸਤਰੀ ਪੁਰਸ਼ ਦੇ ਮੱਥੇ ਨਹੀਂ ਲੱਗਣਾ, ਪਰ ਅਸੀਂ ਆਖਦੇ ਹਾਂ, ਕਿ ਅੱਜ ਦੁਪਹਿਰ ਤੱਕ ਹੀ ਫ਼ਕੀਰ ਦਾ ਪ੍ਰਣ ਟੁੱਟ ਜਾਵੇਗਾ, ਪੀਰ ਜੀ ਅੱਜ ਦੁਪਹਿਰ ਤੱਕ ਸੂਰਜ ਵੀ ਵੇਖ ਲੈਣਗੇ ਤੇ ਇਸਤਰੀ ਪੁਰਸ਼ ਦੇ ਮੱਥੇ ਵੀ ਲੱਗ ਜਾਣਗੇ। ਸ੍ਰੀ ਗੁਰੂ ਜੀ ਦਾ ਬਚਨ ਸੱਚ ਹੋਣ ਲੱਗਾ। ਜਦੋਂ ਦੁਪਹਿਰ ਹੋਈ ਤਾਂ ਸੂਰਜ ਬਹੁਤ ਤੇਜ ਗਤੀ ਵਿੱਚ ਮਗਨ ਲੱਗਾ ਸੂਰਜ ਜਦ ਸਿਖਰ 'ਤੇ ਆਇਆ ਤਾਂ ਪੀਰ ਦੇ ਮੱਠ ਦਾ ਗੁੰਬਦ ਫਟ ਗਿਆ। ਗੁੰਬਦ ਫਟਣ ਨਾਲ ਸੂਰਜ ਦੀਆਂ ਕਿਰਨਾਂ ਫ਼ਕੀਰ 'ਤੇ ਪੈ ਗਈਆਂ। ਗੁੰਬਦ ਤਿੜ-ਤਿੜ ਕਰਕੇ ਖਰਬੂਜੇ ਦੀਆਂ ਫਾੜੀਆਂ ਵਾਂਗੂੰ ਉੱਪਰ ਤੋਂ ਹੇਠਾਂ ਤੱਕ ਤਰੇੜਿਆ ਗਿਆ। ਜਦ ਫ਼ਕੀਰ ਨੇ ਵੇਖਿਆ ਕਿ ਗੁੰਬਦ ਫਟ ਗਿਆ ਹੈ, ਉਹ ਤੁਰੰਤ ਦਰਵਾਜ਼ਾ ਖੋਲ੍ਹ ਕੇ ਬਾਹਰ ਨੂੰ ਭੱਜਿਆ।

## ਗੱਡੀ ਛੰਦ

ਗੁਰਾਂ ਆਖਿਆ ਸੀ ਅੱਜ ਹੀ ਦੁਪਹਿਰ ਨੂੰ
ਪੀਰ ਦਾ ਪ੍ਰਣ ਟੁੱਟਜੂ
ਹੋਣ ਲੱਗੇ ਪੂਰੇ ਬਚਨ ਗੁਰਾਂ ਦੇ
ਜਿਹੜੇ [2]ਮੱਠ ਵਿੱਚ ਬੈਠ ਕੇ
ਪੀਰ ਕੱਟਦਾ ਚਲੀਹਾ ਭਾਰੀ
[3]ਗੁੰਬਦ ਸੀ ਤਿੜਕ ਗਿਆ
ਉਹਦੇ ਵਿੱਚ ਬਹੁਤ ਪੈ ਗਈਆਂ ਤਰੇੜਾਂ
ਸੂਰਜ ਸੀ ਚਮਕ ਰਿਹਾ

---

2. ਮੱਠ :- ਸਾਧੂ ਦਾ ਨਿਵਾਸ ਅਸਥਾਨ ''ਹਠਯੋਗ ਪ੍ਰਦੀਪਿਕਾ'' ਵਿੱਚ ਲਿਖਿਆ ਹੈ ਕਿ ਨਿਰਜਨ (ਸੁੰਨੇ) ਥਾਂ ਬਣਾਇਆ ਡਾਟਦਾਰ ਮਕਾਨ, ਜਿਸ ਵਿਚ ਕੇਵਲ ਇਕ ਆਦਮੀ ਲੇਟ ਸਕੇ ਤੇ ਉਸ ਦਾ ਇਕ ਦਰ ਹੋਵੇ, ਉਸ ਦੀ ''ਮੱਠ'' ਸੰਗਯਾ ਹੈ।
3. ਗੁੰਬਦ :- ਬੁਰਜ, ਮੇਹਰਾਬ, ਸ਼ਗੂਫਾ ਪਿਆਲਾ, ਆਸਮਾਨ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਆ ਕੇ ਕਿਰਨਾਂ ਫ਼ਕੀਰ ਉੱਤੇ ਪੈ ਗਈਆਂ
ਪੀਰ ਦਾ ਪ੍ਰਣ ਟੁੱਟਿਆ
ਜਿਹੜਾ ਕਹਿੰਦਾ ਸੀ ਮੈਂ ਸੂਰਜ ਨਾ ਵੇਖਣਾ
ਸੂਰਜ ਨੂੰ ਵੇਖ ਸੀ ਲਿਆ
ਜਦ ਪੀਰ ਨੇ ਗੁੰਬਦ ਵੱਲ ਵੇਖਿਆ
ਗੁੰਬਦ ਸੀ ਸਾਰਾ ਫਟਿਆ
ਦਿਲ ਓਸ ਦਾ ਸੀ ਧੱਕ-ਧੱਕ ਕਰਦਾ
ਸਾਰਾ ਸੀ ਸਰੀਰ ਕੰਬਿਆ
ਪੈਰਾਂ ਥੱਲਿਓਂ ਜ਼ਮੀਨ ਹੈ ਸੀ ਖਿਸਕੀ
ਰੰਗ ਸੀ ਜ਼ਰਦ ਹੋ ਗਿਆ।
ਪੀਰ ਉੱਠ ਕੇ ਤੇ ਬਾਹਰ ਨੂੰ ਭੱਜਿਆ
ਜਾਨ ਸੀ ਬਚਾਉਣ ਬਦਲੇ
ਝੱਟ ਬਚਨ ਗੁਰਾਂ ਦੇ ਯਾਦ ਕਰਦਾ
ਗੁਰੂ ਜੀ ਨੇ ਜੋ ਸੀ ਆਖਿਆ
ਗੱਲਾਂ ਸੋਚ ਕੇ ਨਿਆਰੀਆਂ ਸਾਰੀਆਂ
ਗੁਰੂ ਜੀ ਦੇ ਵੱਲ ਤੁਰਿਆ
ਹੋ ਕੇ ਨੀਵਾਂ ਅਤੇ ਸਿਰ ਨੂੰ ਝੁਕਾ ਕੇ
ਚਰਨੀਂ ਗੁਰਾਂ ਦੇ ਆ ਗਿਆ
ਸੱਚ ਕਵੀ 'ਗੁਰਸੇਵਕ' ਸੁਨਾਵੇ
ਧੰਨ-ਧੰਨ ਮੁੱਖ ਦੇ ਵਿੱਚੋਂ
ਕਹਿ ਗਿਆ - ਕਹਿ ਗਿਆ
ਸਤਿਗੁਰ ਨਾਨਕ ਦੇ ਚਰਨੀਂ ਪੈ ਗਿਆ

ਫ਼ਕੀਰ ਨੇ ਜਦ ਗੁੰਬਦ ਤਿੜਕਿਆ ਵੇਖਿਆ ਤਾਂ ਘਬਰਾ ਕੇ ਦਰਵਾਜ਼ਾ ਖੋਲ੍ਹ ਬਾਹਰ ਨੂੰ ਭੱਜਿਆ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆ ਗਿਆ। ਉਸ ਨੂੰ ਮਾਲੂਮ ਹੋਇਆ ਜਿਵੇਂ ਪੀਰਾਂ ਦਾ ਪੀਰ ਨਾਨਕ ਸ਼ਾਹ ਫ਼ਕੀਰ ਅੱਲ੍ਹਾ ਦਾ ਰੂਪ ਚੱਲ ਕੇ ਮੇਰੇ ਪਾਸ ਆਇਆ ਹੈ। ਸ੍ਰੀ ਗੁਰੂ ਜੀ ਨੇ ਉਪਦੇਸ਼ ਦਿੱਤਾ—"ਹੇ ਹਮਜ਼ਾ ਗੌਂਸ ! ਫ਼ਕੀਰ ਨੂੰ ਏਨਾ ਕ੍ਰੋਧ ਨਹੀਂ ਕਰਨਾ ਚਾਹੀਦਾ। ਫ਼ਕੀਰ ਦਾ ਮਨ ਵੱਗਦੇ ਪਾਣੀ ਵਾਂਗ ਸੀਤਲ ਹੋਣਾ ਚਾਹੀਦਾ ਹੈ। ਫ਼ਕੀਰ ਵਿੱਚ ਇਹ ਗੁਣ ਹੋਣੇ ਚਾਹੀਦੇ ਹਨ :



Sri Satguru Jagjit Singh Ji eLibrary NamdhariElibrary@gmail.com

*ਗਲੀ ਜੋਗੁ ਨ ਹੋਈ॥*

*ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ੧॥ ਰਹਾਉ॥*

(ਅੰਗ ੭੩੦)

ਗੱਲਾਂ ਨਾਲ ਕੋਈ ਜੋਗੀ ਨਹੀਂ ਬਣ ਜਾਂਦਾ, ਉਹੀ ਮਨੁੱਖ ਜੋਗੀ ਫ਼ਕੀਰ ਹੋ ਸਕਦਾ ਹੈ, ਜੋ ਇੱਕੋ ਜੇਹੀ ਨਜ਼ਰ ਨਾਲ ਸਭ ਜੀਵਾਂ ਨੂੰ ਬਰਾਬਰ ਸਮਝੇ। ਹੇ ਫ਼ਕੀਰ ! ਤੇਰੇ ਅੰਦਰ ਦਇਆ ਦਾ ਹੋਣਾ ਬਹੁਤ ਜਰੂਰੀ ਹੈ। ਜੇ ਇਕ ਮਨੁੱਖ ਨੇ ਗੁਨਾਹ ਕੀਤਾ ਹੈ, ਉਹ ਬਚਨ ਕਰਕੇ ਮੁਕਰਿਆ ਹੈ, ਉਸ ਦੀ ਸਜ਼ਾ ਸਾਰੇ ਸ਼ਹਿਰ ਤੇ ਸ਼ਹਿਰ ਨਿਵਾਸੀਆਂ ਨੂੰ ਕਿਉਂ ਦਿੱਤੀ ਜਾਵੇ।''

*ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥* (ਅੰਗ ੬੬੨)

ਅਸਲ ਜੋਗੀ ਉਹ ਹੈ ਜੋ ਜੀਵਨ ਦੀ ਸਹੀ ਜਾਚ ਸਮਝਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਉਂਦਾ ਹੈ। ਗੁਰੂ ਜੀ ਉਪਦੇਸ਼ ਦਿੰਦੇ ਹਨ :

## ਬੈਂਤ ਛੰਦ

ਪੁੱਤ ਤ੍ਰਿਪਤਾ ਦਾ ਵੀਰ ਨਾਨਕੀ ਦਾ, ਸੋਹਣੇ ਮੁੱਖੜੇ 'ਤੇ ਸੋਹਣਾ ਨੂਰ ਭਾਈ
ਹਮਜ਼ਾ ਗੌਂਸ ਫ਼ਕੀਰ ਨੂੰ ਕਹਿਣ ਲੱਗੇ, ਸਾਡੀ ਗੱਲ ਤੂੰ ਸੁਣੀ ਜ਼ਰੂਰ ਭਾਈ
ਖ਼ੁਦਾ ਨੀਵਿਆਂ ਨਾਲ ਨਿਭਾਂਵਦਾ ਈ, ਚੰਗਾ ਲੱਗੇ ਨਾ ਉਸ ਨੂੰ ਫਤੂਰ ਭਾਈ
ਗੱਲ ਮੰਨ ਸਾਡੀ ਧਾਰ ਨਿਮਰਤਾ ਨੂੰ, ਦਿਲੋਂ ਕੱਢ ਦੇ ਖ਼ੁਦੀ ਗਰੂਰ ਭਾਈ
ਹਰੀ ਤਾਈਂ ਹੰਕਾਰ ਨਾ ਭਾਂਵਦਾ ਈ, ਧੌਣ ਆਕੜੀ ਨਾ ਉਹਨੂੰ ਮਨਜ਼ੂਰ ਭਾਈ
ਐਨਾ ਗੁੱਸਾ ਫ਼ਕੀਰ ਨੂੰ ਨਹੀਂ ਚੰਗਾ, ਰਹਿਣਾ ਵਿੱਚ ਹੰਕਾਰ ਮਗਰੂਰ ਭਾਈ
ਇਹ ਧਰਮ ਫ਼ਕੀਰ ਦਾ ਬਣਦਾ ਹੈ, ਵੇਖੇ ਸਾਰਿਆਂ ਵਿੱਚੋਂ ਇਕ ਨੂਰ ਭਾਈ
ਗ਼ਲਤੀ ਇਕ ਦੀ ਸਜ਼ਾ ਦੇਣੀ ਸਾਰਿਆਂ ਨੂੰ, ਦੱਸੋ ਕਿੱਥੋਂ ਦਾ ਇਹ ਦਸਤੂਰ ਭਾਈ
ਸੁਣ ਬਚਨ ਫ਼ਕੀਰ ਨੇ ਹੱਥ ਜੋੜੇ, ਕਹਿੰਦਾ ਬਖ਼ਸ਼ ਲਓ ਮੇਰਾ ਕਸੂਰ ਗੁਰ ਜੀ
ਮੈਨੂੰ ਰੱਖ ਲਓ ਚਰਨਾਂ ਦੇ ਨਾਲ ਲਾ ਕੇ, ਤੇਰੇ ਦਰਸ ਦਾ ਚੜ੍ਹਿਆ ਸਰੂਰ ਗੁਰ ਜੀ
ਮੇਰੇ ਮਨ ਅੰਦਰ ਇੱਕੋ ਕਾਮਨਾ ਏ, ਤੇਰੇ ਦਰਸ ਮੈਂ ਕਰਾਂ ਭਰਪੂਰ ਗੁਰ ਜੀ
ਬਣ ''ਗੁਰਸੇਵਕ'' ਤੇਰੇ ਦਰ ਦਾ ਮੈਂ, ਸਦਾ ਰਹਾਂਗਾ ਤੇਰੇ ਹਜ਼ੂਰ ਗੁਰ ਜੀ

ਗੁਰੂ ਜੀ ਦੇ ਬਚਨ ਸੁਣ ਕੇ ਹਮਜ਼ਾ ਗੌਂਸ ਫ਼ਕੀਰ ਦਾ ਮਨ ਸ਼ਾਂਤ ਹੋ ਗਿਆ। ਗੁਰੂ ਜੀ ਨੇ ਆਤਮਿਕ ਗਿਆਨ ਕਰਵਾ ਦਿੱਤਾ। ਚਰਨ ਕਮਲਾਂ ਦਾ ਭੌਰਾ ਬਣ ਗਿਆ। ਪਰਮ ਪਦ ਦੀ ਪ੍ਰਾਪਤੀ ਕੀਤੀ।





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਖਡੂਰ ਦਾ ਤਪਾ
# ਜੋਗੀ ਸ਼ਿਵਨਾਥ ਤੇ ਗੁਰੂ ਅੰਗਦ ਦੇਵ ਜੀ

## ਬੰਦਨਾ

## ਪਉੜੀ-ਛੰਦ

1. ਭਾਰ ਪਾਪ ਦਾ ਵੱਧ ਗਿਆ ਧਰਤੀ ਕੁਰਲਾਈ
ਜਨਮ ਧਾਰਿਆ ਗੁਰਾਂ ਨੇ ਹੋਈ ਰੁਸ਼ਨਾਈ
ਬੈਠ ਖਡੂਰੇ ਵਿੱਚ ਸੀ ਗੁਰ ਜੋਤ ਜਗਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

2. ਸਤਿਗੁਰ ਨਾਨਕ ਦੇਵ ਦੇ ਬਚਨਾਂ ਵਿੱਚ ਪੂਰੇ
ਸੇਵਾ ਕੀਤੀ ਸਤਿਗੁਰਾਂ ਨੇ ਹੋ ਕੇ ਮੂਹਰੇ
ਬਚਨ ਮੰਨਿਆ ਗੁਰਾਂ ਦਾ ਜਿੰਦ ਘੋਲ ਘੁਮਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

3. ਸੇਵਕ ਬਣ ਕੇ ਸਤਿਗੁਰੂ ਦੀ ਸੇਵਾ ਕੀਤੀ
ਵਕਤ ਜ਼ਿੰਦਗੀ ਗੁਰਾਂ ਦੇ ਚਰਨਾਂ ਵਿੱਚ ਬੀਤੀ
ਕੀਤੀ ਜੱਗ ਵਿੱਚ ਗੁਰਾਂ ਨੇ ਸੀ ਨੇਕ ਕਮਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

4. ਸਤਿਗੁਰ ਨਾਨਕ ਦੇਵ ਜੀ ਜਦ ਹੁਕਮ ਸੁਨਾਏ
ਚਿੱਕੜ ਵਿੱਚੋਂ ਕੌਲ ਨੂੰ ਝੱਟ ਕੱਢ ਲਿਆਏ
ਹੋਏ ਹੈਰਾਨ ਸੀ ਵੇਖ ਕੇ ਸਭ ਮਾਈ ਭਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

5. ਜਦੋਂ ਆਪ ਦੀ ਪਰਖ ਦੀ ਗੱਲ ਅੱਗੇ ਆਈ
ਕਿੱਕਰ ਉਤੋਂ ਸਤਿਗੁਰਾਂ ਝਾੜੀ ਮਠਿਆਈ
ਸਭ ਸੰਗਤ ਨੇ ਪ੍ਰੇਮ ਨਾਲ ਸੀ ਛਕੀ ਛਕਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ



Sri Satguru Jagjit Singh Ji eLibrary NamdhariElibrary@gmail.com

6. ਸੰਜਮ ਸੱਚ ਸੁੱਚ ਧਾਰਨੀ ਸੀ ਗੁਣੀ ਗਿਆਤਾ
ਦਿਲ ਉਹਨਾਂ ਦੇ ਵਿੱਚ ਸੀ ਪਰਮੇਸ਼ਰ ਵਾਸਾ
ਧਾਰਨ ਕੀਤੀ ਨਿਮਰਤਾ ਪਾਈ ਗੁਰਿਆਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

7. ਅੰਗਦ ਹੋ ਗਏ ਗੁਰਾਂ ਦੇ ਸੀ ਅੰਗ-ਸੰਗ ਰਹਿ ਕੇ
ਦਾਤਾਂ ਪਾਈਆਂ ਪੂਰੀਆਂ ਗੁਰਚਰਨੀਂ ਪੈ ਕੇ
ਤਾਕਤ ਗੁਰ ਦੇ ਬਚਨ ਦੀ ਸੀ ਦੂਣ ਸਵਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

8. "ਗੁਰਸੇਵਕ ਸਿੰਘਾ" ਸਦਾ ਹੀ ਰਹਿ ਸੇਵਕ ਬਣ ਕੇ
ਬੋਲ ਕੁਬੋਲ ਨੂੰ ਸਦਾ ਹੀ ਸਹਿ ਸੇਵਕ ਬਣ ਕੇ
ਸੱਚੀ ਗੱਲ ਹੈ ਸੰਗਤ ਦੇ ਵਿੱਚ ਖੋਲ੍ਹ ਸੁਨਾਈ
ਧੰਨ ਗੁਰ ਅੰਗਦ ਸਾਹਿਬ ਦੀ ਵੱਡੀ ਵਡਿਆਈ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਪਾ ਕੇ, ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਆ ਵੱਸੇ। ਉਸ ਸਮੇਂ ਖਡੂਰ ਸਾਹਿਬ ਤੇ ਹੋਰ ਥਾਵਾਂ 'ਤੇ ਕੰਨ ਪਾਟੇ ਜੋਗੀਆਂ ਦਾ ਬੜਾ ਜੋਰ ਸੀ। ਉਹ ਵਰ, ਸਰਾਪ ਦੇ ਡੰਡੇ ਨਾਲ ਹਰ ਘਰ 'ਚੋਂ ਆਪਣੀ ਦੱਛਣਾ ਲੈਂਦੇ ਸਨ। ਭੋਲੀ ਭਾਲੀ ਜਨਤਾ ਨੂੰ ਕਰਾਮਾਤ ਦੇ ਝਾਂਸੇ ਦੇ ਕੇ ਰੋਟੀ ਪਾਣੀ ਤੋਰਦੇ ਸਨ। ਜਾਦੂ ਟੂਣੇ ਕਰਨੇ, ਮੀਂਹ, ਗੜਾ, ਹਨ੍ਹੇਰੀ, ਝੱਖੜ ਆਦਿ ਉੱਤੇ ਇਨ੍ਹਾਂ ਦਾ ਕਾਬੂ ਮੰਨਿਆ ਜਾਂਦਾ ਸੀ। ਨਗਰ ਖਡੂਰ ਵਿੱਚ ਵੀ ਕੰਨ ਪਾਟੇ ਜੋਗੀਆਂ ਦਾ ਪੁਰਾਣਾ ਅੱਡਾ ਸੀ। ਉਸ ਵੇਲੇ ਓਥੇ ਜੋਗੀ ਸ਼ਿਵਨਾਥ ਰਹਿੰਦਾ ਸੀ। ਨਾਲ ਇਸ ਦੇ ਸਾਥੀ ਚੇਲੇ ਵੀ ਸਨ। ਇਨ੍ਹਾਂ ਦਾ ਇਕ ਟੋਲਾ ਸੀ।

## ਕਬਿੱਤ

ਕੰਨ ਪਾਟੇ ਜੋਗੀਆਂ ਦਾ ਟੋਲਾ ਇਕ ਵੱਸਦਾ ਸੀ
ਪੂਜਨੀਕ ਧਰਤੀ ਖਡੂਰ ਸਾਹਿਬ ਆਣ ਕੇ
ਕੱਟਦੇ ਸੀ ਛਿਲੇ ਕਰਾਮਾਤਾਂ ਸਿੱਧ ਕੀਤੀਆਂ ਸੀ
ਭਰਮਾਂ ਦੇ ਜਾਲ ਪਾਉਣ ਭੋਲੇ ਲੋਕ ਜਾਣ ਕੇ
ਜਾਣ ਕੇ ਸ਼ਰਾਰਤਾਂ ਉਹ ਰਹਿੰਦੇ ਸਦਾ ਕਰਦੇ ਸੀ
ਜਾਦੂ ਟੂਣੇ ਫਾਂਡੇ ਕਰਦੇ ਸੀ ਹਿੱਕ ਤਾਣ ਕੇ
ਤਾਣ ਕੇ ਤੇ ਹਿੱਕਾਂ ਉਹ ਵੱਸਦੇ ਖਡੂਰ ਵਿੱਚ



Sri Satguru Jagjit Singh Ji eLibrary NamdhariElibrary@gmail.com

ਮੰਦੀਆਂ ਵਿਉਂਤਾਂ ਬੈਠੇ ਮਨ ਵਿੱਚ ਠਾਣ ਕੇ
ਠਾਣ ਕੇ ਵਿਉਂਤਾਂ ਦੁੱਧ ਪੁੱਤ ਦੀਆਂ ਦਾਤਾਂ ਦੇਣ
ਖਾਂਵਦੇ ਸੀ ਖੀਰਾਂ ਬੈਠੇ ਸੁੱਖ ਸਭ ਮਾਣ ਕੇ
ਕਹੇ "ਗੁਰਸੇਵਕ" ਉਹ ਮੌਜਾਂ ਇੰਝ ਮਾਣਦੇ ਸੀ
ਜਿਵੇਂ ਸਾਰੇ ਆਏ ਹੋਣ ਆਪਣੇ ਉਹ ਨਾਨਕੇ

ਜੋਗੀਆਂ ਦਾ ਖਡੂਰ ਵਿੱਚ ਬਹੁਤ ਜੋਰ ਸੀ। ਖਡੂਰ ਦੇ ਸਾਰੇ ਜੱਟ ਤੇ ਆਲੇ ਦੁਆਲੇ ਦੇ ਲੋਕ ਜੋਗੀ ਸ਼ਿਵਨਾਥ ਦੇ ਉਪਾਸਕ ਸਨ। ਉਹਦੀ ਸਿੱਖੀ ਸੇਵਕੀ ਬੜੇ ਪੱਕੇ ਪੈਰਾਂ 'ਤੇ ਸੀ। ਲੋਕ ਉਸ ਨੂੰ ਤਪਾ ਤਪ ਕਰਨ ਵਾਲਾ ਆਖਦੇ ਸਨ। ਇਹ ਟੋਲਾ ਖਡੂਰ ਵਿੱਚ ਕਿਵੇਂ ਮੌਜ ਮਸਤੀਆਂ ਕਰਦਾ ਇਉਂ ਬਿਆਨ ਹੈ :

## ਗੀਤ ਗੱਡੀ

1. ਸੁਣ ਸੰਗਤੇ ਸੁਣਾਵਾਂ ਸਾਰੀ ਵਾਰਤਾ
ਸੱਚ ਮੈਂ ਬਿਆਨ ਕਰਦਾ
ਲੁੱਟ ਪੁੱਟ ਕੇ ਲੋਕਾਂ ਨੂੰ ਖਾ ਗਏ
ਢਿੱਡ ਨਾ ਇਹਨਾਂ ਦਾ ਭਰਦਾ
ਜਿਹੜੇ ਐਸ਼ ਪ੍ਰਸਤੀ ਕਰਦੇ
ਸਭ ਮਨ ਮੌਜੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

2. ਜਾਦੂ ਟੂਣੇ ਤੇ ਤਵੀਤ ਫਾਂਡੇ ਕਰਦੇ
ਨਹੀਂ ਸੀ ਕਿਸੇ ਤੋਂ ਡਰਦੇ
ਪਿੰਡ ਵਾਲਿਆਂ ਨੂੰ ਮਗਰ ਸੀ ਲਾਇਆ
ਨਿੱਤ ਨਵਾਂ ਢੌਂਗ ਕਰਦੇ
ਜਿਹੜੇ ਅੰਧ ਵਿਸ਼ਵਾਸ ਵਿੱਚ ਫਸੇ ਸੀ
ਮਨ ਦਿਆਂ ਖੋਜੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

3. ਪੁੱਛਾਂ ਪੁੱਛ ਦੀਆਂ ਪਿੰਡ ਦੀਆਂ ਮਾਈਆਂ



Sri Satguru Jagjit Singh Ji eLibrary NamdhariElibrary@gmail.com

ਦੁੱਧ ਪੁੱਤ ਦੇਵੋ ਬਾਬਾ ਜੀ
ਸਾਡੇ ਘਰ 'ਚ ਲੜਾਈ ਨਿੱਤ ਰਹਿੰਦੀ
ਦੂਰ ਕਰ ਦੇਵੋ ਬਾਬਾ ਜੀ
ਮੇਰੀ ਨੂੰਹ ਦੇ ਪੁੱਤਰ ਨਾ ਹੋਵੇ
ਸੁੰਞੀਆਂ ਜੀ ਗੋਦੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

4. ਭੋਲੇ ਜੱਟਾਂ ਨੂੰ ਸੀ ਮੂਰਖ ਬਣਾਉਂਦੇ
ਗੁਫਾ ਵਿੱਚ ਰਹਿਣ ਵੜ ਕੇ
ਛਿਲੇ ਕੱਢਦੇ ਸੀ ਧੂੰਆਂ ਬਾਲ ਬਾਲ ਕੇ
ਲਾਉਣ ਭੁੰਨ-ਭੁੰਨ ਤੜਕੇ
ਖਾਣ ਪੀਣ ਦਾ ਜੁਗਾੜ ਬਣਾਇਆ
ਮਾਇਆ ਦਿਆਂ ਲੋਭੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

5. ਕਹਿੰਦੇ ਭੂਤ ਪ੍ਰੇਤ ਅਸੀਂ ਕੱਢੀਏ
ਜਿਨ੍ਹਾਂ ਘਰਾਂ ਵਿੱਚ ਵੜ ਗਏ
ਹੋਵੇ ਓਪਰੀ ਜੇ ਆਤਮਾ ਦਾ ਸਾਇਆ
ਸਾਡੇ ਅੱਗੇ ਕਿੱਥੋਂ ਅੜਜੇ
ਸਿੱਕਾ ਆਪਣੇ ਸੀ ਨਾਮ ਦਾ ਚਲਾਇਆ
ਝੂਠੇ ਸਭ ਚੋਜੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

6. ਮੁਖੀ ਜੋਗੀਆਂ ਦਾ ਜੋਗੀ ਸ਼ਿਵਨਾਥ ਸੀ
ਖ਼ੁਦ ਨੂੰ ਸੀ ਰੱਬ ਮੰਨਦਾ
ਉਹ ਆਪਣੀ ਚਲਾਵੇ ਮਨਮਰਜ਼ੀ
ਝੂਠ ਦੇ ਪੜੁੱਲ ਬੰਨ੍ਹਦਾ


Sri Satguru Jagjit Singh Ji eLibrary NamdhariElibrary@gmail.com

ਨਿੰਦਾ ਗੁਰੂ ਅੰਗਦ ਜੀ ਦੀ ਕਰਦਾ
ਅਕਲਾਂ ਵੀ ਕੋਝੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

7. ਮਨਮੱਤੀਆ ਉਹ ਸੀ ਭਾਰੀ
ਹਉਮੈ ਦੇ ਬੁਰਜ ਚੜ੍ਹਦਾ
ਜੱਸ ਸੱਚਿਆਂ ਗੁਰਾਂ ਦਾ ਹੋਵੇ
ਵੇਖ ਵੇਖ ਰਹੇ ਸੜਦਾ
ਕਦੇ ਬੁਰਾ ਭਲਾ ਨਾ ਸੋਚਿਆ
ਜਲੇ ਹੋਏ ਕਰੋਧੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

8. ਜਿਹੜਾ ਉਸ ਦੇ ਘੁਮੰਡ ਸਿਰ ਚੜ੍ਹਿਆ
ਇੱਕ ਦਿਨ ਟੁੱਟ ਜਾਵਣਾ
ਸੱਚ ਕਵੀ 'ਗੁਰਸੇਵਕ' ਸੁਨਾਵੇ
ਕੂੜ ਨੇ ਨਿਖੁੱਟ ਜਾਵਣਾ
ਸੱਚ ਲਿਖਦੀ ਕਲਮ 'ਢਿੱਲੋਂ ਜੱਟ ਦੀ
ਗਾਉਣਾ ਮੱਲ ਮੌਜੀਆਂ ਨੇ
ਡੇਰੇ ਲਾਏ ਨੇ ਖਡੂਰ ਸਾਹਿਬ ਆਣ ਕੇ
ਕੰਨ ਪਾਟੇ ਜੋਗੀਆਂ ਨੇ

ਉਸ ਵਕਤ ਖਡੂਰ ਸਾਹਿਬ ਵਿੱਚ ਤਪੇ ਦੀ ਪੂਰੀ ਸ਼ਰਧਾ ਨਾਲ ਲੋਕ ਆਓ-ਭਗਤ ਕਰਦੇ ਸਨ। ਪਿੰਡ ਦੀਆਂ ਮਾਈਆਂ ਤਪੇ ਕੋਲ ਆਣ ਪੁੱਛਾਂ ਪੁੱਛਦੀਆਂ ਸਨ।

## ਕਬਿੱਤ

ਪੁੱਛਦੀਆਂ ਪੁੱਛਾਂ ਆ ਕੇ ਪਿੰਡ ਦੀਆਂ ਮਾਈਆਂ ਸਭ
ਸਾਡੇ ਘਰ ਹੋਂਵਦੀ ਲੜਾਈ ਨਿੱਤ ਬਾਬਾ ਜੀ
ਨੂੰਹ ਮੇਰੀ ਮੇਰੇ ਨਾਲ ਹਰ ਰੋਜ਼ ਲੜਦੀ ਏ
ਬੂਥਾ ਉਹ ਰੱਖਦੀ ਸੁਜਾਈ ਨਿੱਤ ਬਾਬਾ ਜੀ



Sri Satguru Jagjit Singh Ji eLibrary NamdhariElibrary@gmail.com

ਮੱਝ ਗਾਂ ਦੇ ਥਣਾਂ ਵਿੱਚੋਂ ਦੁੱਧ ਗਿਆ ਮੁੱਕ ਸਾਰਾ
ਬੱਚਿਆਂ ਨੇ ਛੱਡਤੀ ਪੜ੍ਹਾਈ ਨਿੱਤ ਬਾਬਾ ਜੀ
ਕਹੇ "ਗੁਰਸੇਵਕ" ਗਿਆਨ ਕੋਈ ਕਰਾਵੋ ਸਾਨੂੰ
ਜੀਵਨ 'ਚ ਹੋਵੇ ਰੁਸ਼ਨਾਈ ਨਿੱਤ ਬਾਬਾ ਜੀ

ਪਿੰਡ ਦੇ ਲੋਕਾਂ ਨੂੰ ਸ਼ਿਵਨਾਥ ਜੋਗੀ ਵੱਡੇ-ਵੱਡੇ ਝਾਂਸੇ ਦਿੰਦਾ। ਸਾਰੇ ਮਸਲੇ ਹੱਲ ਕਰਨ ਦੀ ਤਸੱਲੀ ਦਿੰਦਾ :

## ਕਬਿੱਤ

ਜੋਗੀਆਂ ਦੇ ਵਿੱਚੋਂ ਮੁਖੀ ਜੋਗੀ ਸ਼ਿਵਨਾਥ ਇੱਕ
ਜੋਗੀਆਂ ਦੇ ਵਿੱਚੋਂ ਸਿਰਮੌਰ ਅਖਵਾਂਵਦਾ
ਆਖਦਾ ਉਹ ਸਾਰਾ ਕੁਝ ਮੇਰੇ ਹੱਥ ਵੱਸ ਵਿੱਚ
ਭੋਲਿਆਂ ਜੱਟਾਂ ਨੂੰ ਪਿੱਛੇ ਆਪਣੇ ਉਹ ਲਾਂਵਦਾ
ਲਾਂਵਦਾ ਸੀ ਪਿੱਛੇ ਤੇ ਨਚਾਂਵਦਾ ਸੀ ਉਂਗਲਾਂ 'ਤੇ
ਸਿੱਧੇ ਸਾਦੇ ਲੋਕਾਂ ਨੂੰ ਉਹ ਮੂਰਖ ਬਣਾਂਵਦਾ
ਬਣਾਂਵਦਾ ਸੀ ਮੂਰਖ ਤੇ ਜਾਲ 'ਚ ਫਸਾਂਵਦਾ ਸੀ
ਵੱਡੇ ਵੱਡੇ ਸੁਪਨੇ ਸੀ ਲੋਕਾਂ ਨੂੰ ਦਿਖਾਂਵਦਾ
ਖਾਂਵਦਾ ਸੀ ਖੀਰਾਂ ਤੇ ਚੜ੍ਹਾਵੇ ਨਿੱਤ ਚੜ੍ਹਦੇ ਸੀ
ਲੁੱਟਦਾ ਨਜ਼ਾਰੇ ਮੌਜ ਮਸਤੀ ਉਡਾਂਵਦਾ
ਕਹੇ "ਗੁਰਸੇਵਕ" ਸੀ ਹਉਮੈ ਵਾਲਾ ਰੋਗ ਲੱਗਾ
ਮੱਥਾ ਗੁਰੂ ਅੰਗਦ ਦੇ ਨਾਲ ਰਹੇ ਲਾਂਵਦਾ

ਉਸ ਵੇਲੇ ਤਪਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਨਿੰਦਿਆ ਕਰਦਾ ਸੀ। ਉਹ ਹੰਕਾਰ ਵਿੱਚ ਆਖਦਾ, "ਇਹ ਮੇਰੇ ਤਪ ਦਾ ਪ੍ਰਤਾਪ ਹੈ ਜੋ ਇਹ ਨਗਰ ਖਡੂਰ ਸਾਹਿਬ ਬਚਿਆ ਹੋਇਆ ਹੈ। ਨਹੀਂ ਤਾਂ ਜਿੱਥੇ ਧਰਮ ਦੇ ਨਾਂ 'ਤੇ ਐਨਾ ਅਨਰਥ ਹੋਣ ਲੱਗ ਪਵੇ, ਕਦੇ ਉਹ ਥਾਂਵਾਂ ਵੀ ਵੱਸਦੀਆਂ ਵੇਖੀਆਂ ਜੇ? ਅੱਜ ਮੈਂ ਏਥੋਂ ਚਲਿਆ ਜਾਵਾਂ ਤਾਂ ਇਹ ਘੁੱਗ ਵੱਸਦੇ ਪਿੰਡ ਉਜਾੜ ਹੋ ਜਾਣ।"

ਉਦੋਂ ਨਹਿਰਾਂ ਤਾਂ ਨਹੀਂ ਸਨ। ਖੇਤੀ ਦਾ ਸਾਰਾ ਕੰਮ ਮੀਂਹ 'ਤੇ ਨਿਰਭਰ ਸੀ। ਇਕ ਸਮੇਂ ਬਹੁਤ ਵੱਡੀ ਔੜ ਲੱਗ ਗਈ। ਨਗਰ ਖਡੂਰ ਤੇ ਆਲੇ ਦੁਆਲੇ ਪਿੰਡਾਂ 'ਚ ਸੋਕਾ ਪੈ ਗਿਆ।



Sri Satguru Jagjit Singh Ji eLibrary NamdhariElibrary@gmail.com

## ਕਬਿੱਤ

ਉਸ ਵੇਲੇ ਸੋਕਾ ਵਿੱਚ ਪੈ ਗਿਆ ਖਡੂਰ ਸਾਹਿਬ
ਪਾਣੀ ਬਾਝੋਂ ਫ਼ਸਲਾਂ ਸੀ ਸੁੱਕ ਗਈਆਂ ਸਾਰੀਆਂ
ਸਾਰੀਆਂ ਹੀ ਸੁੱਕ ਗਈਆਂ ਫ਼ਸਲਾਂ ਤੇ ਫਲ ਫੁੱਲ
ਨਗਰ ਖਡੂਰ ਵਿੱਚ ਪਈਆਂ ਹਾਹਾਕਾਰੀਆਂ
ਮੱਚ ਗਈ ਦੁਹਾਈ ਤੇ ਲੋਕਾਈ ਸਾਰੀ ਰੋਂਵਦੀ ਏ
ਸਿਰ ਉੱਤੇ ਆ ਗਈਆਂ ਮੁਸੀਬਤਾਂ ਸੀ ਭਾਰੀਆਂ
ਭਾਰੀਆਂ ਮੁਸੀਬਤਾਂ ਸੰਗਤ ਜੀ ਆਣ ਪਈਆਂ
"ਗੁਰਸੇਵਕ" ਨੇ ਗੱਲਾਂ ਸੱਚੀਆਂ ਉਚਾਰੀਆਂ

ਬਾਰਸ਼ ਨਾ ਪੈਣ ਕਾਰਨ ਲੋਕਾਂ ਦੇ ਦਿਲ ਡੋਲ ਗਏ। ਲੋਕ ਪੁਕਾਰ ਉਠੇ :

## ਗੱਡੀ ਛੰਦ

ਲੱਗੀ ਔੜ ਭਾਰੀ ਹਰ ਪਾਸੇ ਸੋਗ ਸੀ
ਪਾਣੀ ਹਰ ਪਾਸੇ ਮੁੱਕਿਆ
ਸੁੱਕ ਸੁੱਕ ਕੇ ਫ਼ਸਲਾਂ ਕੁਮਲਾਈਆਂ
ਬਾਰਸ਼ ਬਾਝੋਂ ਧਰਤੀ
ਪਈ ਤਪਦੀ ਤੰਦੂਰ ਦੇ ਵਾਂਗੂੰ
ਹਾਹਾਕਾਰ ਮੱਚ ਗਈ ਸੀ
ਸੁੱਕੇ ਰੁੱਖ ਸਭ ਫੁੱਲ ਕੁਮਲਾਏ
ਪੱਤਝੜ ਭਾਰੀ ਆ ਗਈ
ਨਰ ਨਾਰੀ ਅਤੇ ਸਭ ਜੀਵ ਜੰਤੂ
ਹਾਏ ਹਾਏ ਕਰ ਕੂਕਦੇ
ਵਿੱਚ ਅਕਾਸ਼ ਦੇ ਬੱਦਲ ਨਾ ਦਿਸਦੇ
ਜੱਟਾਂ ਨੂੰ ਫ਼ਿਕਰ ਪੈ ਗਿਆ
ਸਭ ਰਲ ਕੇ ਤਪੇ ਦੇ ਕੋਲ ਆਏ
ਬਾਬਾ ਜੀ ਅਰਜ਼ ਸੁਣ ਲਓ
ਸਾਨੂੰ ਰੱਖ ਲਓ ਗਰੀਬ ਨਰ ਜਾਣ ਕੇ
ਤੇਰੇ ਘਰ ਘਾਟਾ ਕੋਈ ਨਾ
ਕਰੋ ਕਿਰਪਾ ਪਵਾ ਦਿਓ ਬਾਰਸ਼



Sri Satguru Jagjit Singh Ji eLibrary NamdhariElibrary@gmail.com

ਨਿਗ੍ਹਾ ਮਾਰੋ ਮਿਹਰ ਦੀ ਜ਼ਰਾ
ਮੀਂਹ ਵੱਸ ਪਏ ਤੇ ਨਰ-ਨਾਰੀ ਹੱਸ ਪਏ
ਸੁਖੀ ਸੰਸਾਰ ਵੱਸ ਪਏ
ਹੋਣ ਖੇਤੀਆਂ ਪਲਾਂ ਦੇ ਵਿੱਚ ਹਰੀਆਂ
ਧਰਤੀ 'ਤੇ ਠੰਢ ਵਰਤੇ
ਸਭ ਮੰਗੀਆਂ ਮੁਰਾਦਾਂ ਕਰੋ ਪੂਰੀਆਂ
ਤੇਰੇ ਬਿਨਾਂ ਸਾਡਾ ਕੋਈ ਨਾ
ਤੇਰੇ ਦਰ ਉੱਤੇ ਸੁੱਖਣਾ ਚੜ੍ਹਾਈਏ
ਤੇਰੇ ਦਰਬਾਰ ਆਣ ਕੇ
ਵਾਰਾਂ ਤੇਰੀਆਂ ਕਵੀਸ਼ਰਾਂ ਨੇ ਗਾਈਆਂ
ਮੱਲ ਗੁਰਮੀਤ ਗੰਗੇ ਨੇ
ਅੱਗੋਂ ਕਵੀ ਇਤਿਹਾਸ ਸੁਨਾਉਂਦੇ
ਗੁਰਸੇਵਕ ਲਿਖਦਾ, ਵਾਰਤਾ-ਵਾਰਤਾ
ਜੱਟਾਂ ਨੇ ਤਪੇ ਦੇ ਅੱਗੇ ਧਰਮ ਹਾਰਤਾ

ਸਾਰਾ ਹਾੜ ਸੌਣ ਸੁੱਕਾ ਲੰਘ ਗਿਆ। ਚਾਰ ਛਿੱਟਾਂ ਨੂੰ ਧਰਤੀ ਸਹਿਕਣ ਲੱਗੀ। ਅੰਬਰ 'ਤੇ ਬੱਦਲ ਵੇਖਣ ਨੂੰ ਅੱਖਾਂ ਤਰਸ ਗਈਆਂ। ਤਨ ਸਾੜਵੀਆਂ ਲੋਆਂ ਚਲਦੀਆਂ। ਕਣੀਆਂ ਦੇ ਆਸਰੇ ਬੀਜੀਆਂ ਫ਼ਸਲਾਂ ਸੁੱਕੇ ਸਿਆੜਾਂ ਵਿੱਚ ਸੜ ਰਹੀਆਂ ਸਨ। ਇਸ ਤਰ੍ਹਾਂ ਦੇ ਨਾਜ਼ੁਕ ਹਾਲਾਤਾਂ 'ਚੋਂ ਲੰਘਦੇ ਲੋਕ ਦੁੱਖੀ ਹੋ ਕੇ ਤਪੇ ਕੋਲ ਆਏ। ਹੇ ਤਪਾ ਜੀ! ਬਾਰਸ਼ ਪਵਾ ਦਿਓ।

## ਕਬਿੱਤ

ਸ਼ਿਵਨਾਥ ਜੋਗੀ ਦੀ ਸੀ ਉਪਮਾ ਮਹਾਨ ਸੁਣੀ
ਤਪੇ ਵੱਲ ਤੁਰੇ ਜੱਟ ਕਰਕੇ ਤਿਆਰੀਆਂ
ਆਰੀਆਂ ਸੀ ਸੀਨੇ ਵਿੱਚ ਚੱਲ ਰਹੀਆਂ ਪਾਣੀ ਬਾਝ
ਨਹਿਰਾਂ ਝੀਲਾਂ ਕਿਧਰੇ ਨਾ ਦਿਸਣ ਵਿਚਾਰੀਆਂ
ਯਾਰੀਆਂ ਤਪਾ ਜੀ ਤੇਰੇ ਨਾਲ ਅਸੀਂ ਲਾਈਆਂ ਹਨ
ਪਰਖਾਂ ਦਾ ਸਮਾਂ ਹੁਣ ਕਰੋ ਹੁਸ਼ਿਆਰੀਆਂ
ਨਗਰ ਖਡੂਰ ਵਿੱਚ ਬਾਰਸ਼ ਪੁਵਾਓ ਬਾਬਾ
ਪਾਣੀ ਬਾਝੋਂ ਗਈਆਂ ਫ਼ਸਲਾਂ ਨੇ ਸੁੱਕ ਸਾਰੀਆਂ
ਹਾਰ ਕੇ ਤਪਾ ਜੀ ਤੇਰੇ ਚਰਨਾਂ ਦੇ ਵਿੱਚ ਆਏ



Sri Satguru Jagjit Singh Ji eLibrary NamdhariElibrary@gmail.com

ਹਰ ਪਾਸਿਓਂ ਹੀ ਹੁਣ ਹੋਈਆਂ ਅਵਾਜ਼ਾਰੀਆਂ
ਕਹੇ "ਗੁਰਸੇਵਕ" ਸਵਾਲ ਹੱਲ ਕਰੋ ਸਾਡਾ
ਜੱਟਾਂ ਤਪੇ ਅੱਗੇ ਆਣ ਅਰਜ਼ਾਂ ਗੁਜ਼ਾਰੀਆਂ

ਲੋਕ ਇਕੱਠੇ ਹੋ ਕੇ ਤਪੇ ਕੋਲ ਆਏ—ਹੇ ਤਪਾ ਜੀ ! ਬਾਰਸ਼ ਪੁਵਾ ਦਿਓ। ਹੰਕਾਰ ਵਿੱਚ ਮੱਤਿਆ ਤਪਾ ਲੋਕਾਂ ਨੂੰ ਇਉਂ ਆਖਦਾ ਹੈ :

## ਕਬਿੱਤ

ਸ਼ਿਵਨਾਥ ਜੋਗੀ ਅੱਗੋਂ ਗੁੱਸੇ ਵਿੱਚ ਬੋਲਦਾ ਏ
ਅੰਗਦ ਨੂੰ ਜਾ ਕੇ ਆਖੋ ਬਾਰਸ਼ ਪਵਾ ਦਵੇ
ਫ਼ਲ ਫੁੱਲ ਰੁੱਖ ਬੂਟੇ ਫ਼ਸਲਾਂ ਜੋ ਸੁੱਕ ਗਈਆਂ
ਬਾਰਸ਼ ਪਵਾ ਦਵੇ ਤੇ ਹਰੇ ਕਰਵਾ ਦਵੇ
ਪਸ਼ੂ ਪੰਛੀ ਪਾਣੀ ਬਾਝ ਮਰ ਗਏ ਤਿਹਾਏ ਜਿਹੜੇ
ਅੰਗਦ ਨੂੰ ਆਖੋ ਮੁੜ ਜੀਵਤ ਕਰਾ ਦਵੇ
ਕਹੇ "ਗੁਰਸੇਵਕ" ਜੇ ਵੱਡਾ ਕਰਾਮਾਤੀ ਉਹ
ਤਪਦੀ ਧਰਤ ਉੱਤੇ ਠੰਢ ਵਰਤਾ ਦਵੇ

ਤਪਾ ਗੁੱਸੇ ਵਿੱਚ ਆਣ ਕੇ ਕਹਿਣ ਲੱਗਾ—"ਤੁਸੀਂ ਸੰਤਾਂ ਨੂੰ ਛੱਡ ਕੇ ਗ੍ਰਿਹਸਤੀਆਂ ਨੂੰ ਪੂਜਣ ਲੱਗ ਪਏ ਹੋ।" ਤਪਾ ਧਮਕੀ ਦਿੰਦਾ ਹੋਇਆ ਆਖਦਾ, "ਵਰ੍ਹਾ ਲਓ ਮੀਂਹ ! ਹੁਣ ਓਸੇ ਗੁਰੂ ਕੋਲੋਂ ਮੁਰਾਦਾਂ ਮੰਗੋ, ਅੱਗੇ ਮੈਂ ਰੱਬ ਤਰਸੀ ਮੀਂਹ ਵਰ੍ਹਾ ਦਿੰਦਾ ਸੀ। ਐਤਕੀਂ ਮੈਂ ਮੀਂਹ ਬੰਦ ਕੀਤਾ ਹੋਇਆ ਹੈ। ਵੇਖਾਂਗਾ ਮੈਂ, ਹੁਣ ਜ਼ਿਮੀਂਦਾਰਾਂ ਦੀ ਸਹਾਇਤਾ ਕੌਣ ਕਰਦਾ ਹੈ।"

ਤਪਾ ਹੰਕਾਰ ਤੇ ਕ੍ਰੋਧ ਵਿੱਚ ਖਡੂਰ ਨਗਰ ਦੇ ਲੋਕਾਂ ਨੂੰ ਇਸ ਤਰ੍ਹਾਂ ਕਹਿ ਰਿਹਾ ਹੈ :

## ਕੋਰੜਾ ਛੰਦ

1. ਜੋਗੀ ਬੋਲੇ ਅੱਗੋਂ ਮੱਥੇ ਵੱਟ ਪਾਇ ਕੇ
ਹੁਣ ਡਿੱਗੇ ਕਾਹਨੂੰ ਮੇਰੇ ਦਰ ਆਇ ਕੇ
ਰੋਗ ਸੋਗ ਤੁਹਾਡੇ ਸਭ ਦੇ ਮਿਟਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

2. ਨਗਰ ਦੇ ਵਿੱਚ ਉਹਨੂੰ ਕਾਹਤੋਂ ਵਾੜਿਆ
ਗੁਰੂ ਹੈ ਪਖੰਡੀ ਉਹਨੂੰ ਸਿਰੇ ਚਾੜ੍ਹਿਆ
ਕਹੋ ਓਹਨੂੰ ਘਰ ਉੱਜੜੇ ਵਸਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ



Sri Satguru Jagjit Singh Ji eLibrary NamdhariElibrary@gmail.com

3. ਜੇ ਹੈ ਕਰਾਮਾਤੀ ਕਰਾਮਾਤ ਕਰਦੇ
ਚਾਰੇ ਪਾਸੇ ਹੁਣੇ ਬਰਸਾਤ ਕਰਦੇ
ਲੱਗੀ ਔੜ ਪਲਾਂ ਵਿੱਚ ਹੀ ਮਿਟਾ ਦਵੇ
[1]ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

4. ਅੰਨ ਧਨ ਜਲ ਦੇ ਭੰਡਾਰ ਭਰ ਦੇ
ਸੁੱਕੇ ਰੁੱਖ ਪਲਾਂ ਵਿੱਚ ਹਰੇ ਕਰਦੇ
ਵੇਲਾਂ ਸੁੱਕੀਆਂ ਨੂੰ ਝੱਟ ਫੁੱਲ ਲਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

5. ਜੀਵ ਜੰਤ ਜਲ ਬਿਨਾਂ ਜਾਣ ਮਰਦੇ
ਨਰ-ਨਾਰੀ ਬਾਲ ਹਾਏ-ਹਾਏ ਕਰਦੇ
ਬੇੜੀ ਮੰਝਧਾਰ ਡੁੱਬਦੀ ਤਰਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

6. ਮੈਨੂੰ ਛੱਡ ਓਹਨੂੰ ਤੁਸੀਂ ਗੁਰੂ ਮੰਨਦੇ
ਉਹਦੇ ਬਚਨਾਂ ਨੂੰ ਤੁਸੀਂ ਪੱਲੇ ਬੰਨ੍ਹਦੇ
ਉਹਨੂੰ ਆਖੋ ਸਾਡੀ ਆਸ ਨੂੰ ਪੁਗਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

---

(1) **ਸ੍ਰੀ ਗੁਰੂ ਅੰਗਦ ਦੇਵ ਜੀ :-** ਸਿੱਖ ਕੌਮ ਦੇ ਦੂਜੇ ਪਾਤਸ਼ਾਹ ਜਿਨ੍ਹਾਂ ਦਾ ਜਨਮ (5 ਵੈਸਾਖ) ਸੰਮਤ 1561 (31 ਮਾਰਚ ਸੰਨ 1504) ਨੂੰ ਫੇਰੂ ਮੱਲ ਖੱਤ੍ਰੀ ਦੇ ਘਰ ਮਾਤਾ ਦਇਆ ਜੀ ਜਾਂ ਕਈ ਲਿਖਾਰੀਆਂ ਮਾਤਾ ਸਭਰਾਈ ਜੀ ਘਰ ਹੋਇਆ ਮੰਨਿਆ ਹੈ। ਜਨਮ ਸਥਾਨ ਮੱਤੇ ਦੀ ਸਰਾਇ (ਜ਼ਿਲ੍ਹਾ ਫ਼ਿਰੋਜ਼ਪੁਰ) ਤਹਿਸੀਲ ਮੁਕਤਸਰ ਸਾਹਿਬ। ਇਨ੍ਹਾਂ ਦਾ ਪਹਿਲਾ ਨਾਮ ਸ੍ਰੀ ਲਹਿਣਾ ਜੀ ਸੀ। ਆਪ ਜੀ ਦੀ ਧਰਮ ਪਤਨੀ ਮਾਤਾ ਖੀਵੀ ਜੀ ਸਨ। ਆਪ ਜੀ ਦੇ ਸ੍ਰੀ ਦਾਤੂ ਜੀ, ਸ੍ਰੀ ਦਾਸੂ ਜੀ ਦੋ ਸਪੁੱਤਰ, ਬੀਬੀ ਅਮਰੋ ਤੇ ਬੀਬੀ ਅਨੋਖੀ ਜੀ ਦੋ ਪੁੱਤਰੀਆਂ ਸਨ। ਲਹਿਣਾ ਜੀ ਆਪਣੇ ਪਿਤਾ ਵਾਂਗ ਦੇਵੀ ਭਗਤ ਸਨ। ਇਹ ਮਾਤਾ ਦੁਰਗਾ ਦੇ ਦਰਸ਼ਨ ਨੂੰ ਹਰ ਸਾਲ ਜਾਇਆ ਕਰਦੇ ਸਨ। ਜਵਾਲਾਮੁਖੀ ਦੀ ਯਾਤਰਾ 'ਤੇ ਜਾਂਦੇ ਹੋਏ, ਕਰਤਾਰਪੁਰ ਸਤਿਗੁਰੂ ਨਾਨਕ ਦੇਵ ਜੀ ਨੂੰ ਮਿਲੇ। ਦਰਸ਼ਨ ਕਰਕੇ ਮਨ ਸ਼ਾਂਤ ਹੋ ਗਿਆ। ਗੁਰ ਉਪਦੇਸ਼ ਸੁਣ ਦੇਵੀ ਦੀ ਉਪਾਸਨਾ ਛੱਡ ਕੇ ਸਤਿਗੁਰੂ ਦੇ ਅਨਿੰਨ ਸੇਵਕ ਹੋਏ। ਸ੍ਰੀ ਗੁਰੂ ਨਾਨਕ ਦੇਵ ਜੀ ਇਨ੍ਹਾਂ ਦੀ ਸੇਵਾ ਭਗਤੀ ਤੋਂ ਏਨੇ ਖ਼ੁਸ਼ ਹੋਏ ਕਿ ਅੰਗਦ ਦੇਵ ਨਾਓਂ ਰੱਖ ਦਿੱਤਾ। ਆਪ ਜੀ 17 ਹਾੜ ਸੰਮਤ 1596 (ਸੰਨ 1539) ਨੂੰ ਗੁਰਗੱਦੀ ਪਰ ਬਿਰਾਜਮਾਨ ਹੋਏ। ਸੰਮਤ 1601 ਵਿੱਚ ਸ੍ਰੀ ਗੁਰੂ ਨਾਨਕ ਦੇਵ ਵਾਲੀ ਜਨਮ ਸਾਖੀ ਲਿਖਵਾਈ। ਜਿਸ ਦਾ ਵਿਗੜਿਆ ਸਰੂਪ ਇਸ ਵੇਲੇ ਭਾਈ ਬਾਲੇ ਵਾਲੀ ਜਨਮ ਸਾਖੀ ਹੈ। ਆਪ (ਚੇਤ ਸੁਦੀ 4) ਸੰਮਤ 1609 (29 ਮਾਰਚ 1552) ਨੂੰ ਸ੍ਰੀ ਖਡੂਰ ਸਾਹਿਬ ਵਿਖੇ 48 ਸਾਲ ਦੀ ਉਮਰ ਵਿੱਚ ਜੋਤੀ ਜੋਤ ਸਮਾਏ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

7. ਸੁੱਕੀ ਖੇਤੀ ਤਾਈਂ ਖੁਸ਼ਹਾਲ ਕਰਦੇ
ਸੁੱਕ ਗਏ ਨੇ ਜਿਹੜੇ ਉਹ ਤਾਲ ਭਰਦੇ
ਧਰਤੀ ਦੇ ਉੱਤੇ ਠੰਢ ਵਰਤਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

8. ਦੇਵੀ ਦੇਵਤੇ ਵੀ ਕਹਿੰਦੇ ਦਾਸ ਓਸਦੇ
ਆਖਦੇ ਹੋ ਧਰਤ ਅਕਾਸ਼ ਓਸਦੇ
ਰਾਜੇ ਇੰਦਰ ਦਾ ਆਸਣ ਹਿਲਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

9. ਉਸ ਤਾਈਂ ਸੁਬ੍ਹਾ ਅਤੇ ਸ਼ਾਮ ਕਰਦੇ
[2]ਖਡੂਰ ਨਿਵਾਸੀ ਪ੍ਰਨਾਮ ਕਰਦੇ
"ਗੁਰਸੇਵਕ" ਤੋਂ ਕਵਿਤਾ ਲਿਖਾ ਦਵੇ
ਅੰਗਦ ਨੂੰ ਆਖੋ ਬਾਰਸ਼ ਪਵਾ ਦਵੇ

ਤਪੇ ਦੀਆਂ ਗੱਲਾਂ ਸੁਣ ਕੇ ਪਿੰਡ ਦੇ ਲੋਕ ਸੋਚਾਂ ਵਿੱਚ ਪੈ ਗਏ। ਬਹੁਤਿਆਂ ਨੂੰ ਸਮਝ ਨਾ ਆਵੇ ਕਿ ਹੁਣ ਕੀ ਕੀਤਾ ਜਾਵੇ। ਕੁਝ ਮਨਮੱਤੀ ਬੰਦਿਆਂ ਆਖਿਆ, ਜੋਗੀ ਦੇ ਮਿੰਨਤਾਂ ਤਰਲੇ ਕਰ ਲੈਣੇ ਚਾਹੀਦੇ ਹਨ। ਸੋ ਤਪੇ ਕੋਲ ਗਏ। ਤਪਾ ਅੱਗੋਂ ਇਉਂ ਕਹਿਣ ਲੱਗਾ :

## ਕਬਿੱਤ

ਸ਼ਿਵਨਾਥ ਜੋਗੀ ਅੱਗੋਂ ਜੱਟਾਂ ਤਾਈਂ ਆਖਦਾ ਏ
ਅੰਗਦ ਗੁਰੂ ਨੂੰ ਕੱਢੋ ਨਗਰ 'ਚੋਂ ਬਾਹਰ ਆ
ਬਾਰਸ਼ ਪਵਾਵਾਂ ਪੂਰੀ ਠੰਢ ਵਰਤਾਵਾਂ
ਤੁਸਾਂ ਨਾਲ ਮੇਰਾ ਇਹ ਪੱਕਾ ਇਕਰਾਰ ਆ
ਕਾਲੀਆਂ ਘਟਾਵਾਂ ਮੈਂ ਅਕਾਸ਼ ਵਿੱਚ ਚਾੜ੍ਹ ਦੇਵਾਂ
ਧਰਤੀ ਦੇ ਉੱਤੇ ਮੀਂਹ ਪਊ ਬੇ-ਸ਼ੁਮਾਰ ਆ

---

(2) **ਖਡੂਰ :-** ਜ਼ਿਲ੍ਹਾ ਅੰਮ੍ਰਿਤਸਰ, ਥਾਣਾ ਵੈਰੋਵਾਲ ਵਿੱਚ ਸ੍ਰੀ ਗੁਰੂ ਅੰਗਦ ਸਾਹਿਬ ਦਾ ਨਿਵਾਸ ਅਸਥਾਨ, ਜੋ ਤਰਨ ਤਾਰਨ ਰੇਲਵੇ ਸਟੇਸ਼ਨ ਤੋਂ ਵਾਯਵੀ ਕੋਣ 10 ਮੀਲ ਹੈ। "ਸਨੇ ਸਨੇ ਆਵਤ ਭਏ ਗ੍ਰਾਮ ਖਡੂਰ ਅਵਾਸ" ਇਸ ਨਗਰ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦੇਹਰਾ ਹੈ ਅਤੇ ਗੁਰੂ ਅਮਰਦਾਸ ਜੀ ਏਥੇ ਹੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦੇ ਰਹੇ ਹਨ ਅਤੇ ਗੁਰੂ ਨਾਨਕ ਸਾਹਿਬ ਜੀ ਨੇ ਵੀ ਇਸ ਨਗਰ ਨੂੰ ਆਪਣੇ ਚਰਨਾਂ ਨਾਲ ਪਵਿੱਤਰ ਕੀਤਾ ਹੈ। ਆਬਾਦੀ ਦੇ ਅੰਦਰ ਹੀ ਗੁਰੂ ਅੰਗਦ ਸਾਹਿਬ ਦਾ ਗੁਰਦੁਆਰਾ ਹੈ। ਇਸ ਦਰਬਾਰ ਦੀ ਪ੍ਰਕਰਮਾ ਵਿੱਚ ਹੀ ਉਸ ਕਿੱਲੇ ਦਾ ਕਰੀਰ ਹੈ, ਜਿਸ ਨਾਲ ਗੁਰੂ ਅਮਰਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਜਲ ਦੀ ਗਾਗਰ ਲਿਆਉਂਦੇ ਠੋਕਰ ਖਾ ਕੇ ਡਿੱਗ ਪਏ ਸਨ। ਗੁਰਦਵਾਰੇ ਨੂੰ 2600 ਰੁਪੈ ਸਲਾਨਾ ਜਗੀਰ ਹੈ। ਇਸ ਥਾਂ ਹੋਰ ਗੁਰਦਵਾਰੇ ਇਹ ਹਨ—1. ਤਪਿਆਨਾ ਸਾਹਿਬ 2. ਥੜ੍ਹਾ ਸਾਹਿਬ 3. ਦੇਹਰਾ ਸ੍ਰੀ ਗੁਰੂ ਅੰਗਦ ਦੇਵ ਜੀ 4. ਮੱਲ ਅਖਾੜਾ ਆਦਿਕ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਐਪਰ ਜੇ ਅੰਗਦ ਖਡੂਰ ਵਿੱਚੋਂ ਬਾਹਰ ਜਾਵੇ
ਤਾਂਹੀਓਂ ਸ਼ਿਵਨਾਥ ਇਹ ਕਰੇਗਾ ਚਮਤਕਾਰ ਆ
ਕਹੇ "ਗੁਰਸੇਵਕ" ਜੇ ਅੰਗਦ ਰਹੇਗਾ ਏਥੇ
ਬਾਰਸ਼ ਪਵਾਉਣੋ ਮੇਰਾ ਪੱਕਾ ਇਨਕਾਰ ਆ

ਲੋੜ ਬੜੀ ਵੱਡੀ ਚੀਜ਼ ਹੁੰਦੀ ਹੈ। ਲੋੜ ਦਾ ਮਾਰਿਆ ਆਦਮੀ ਕਈ ਵਾਰ ਉਹ ਕੁਛ ਕਰਨ ਨੂੰ ਤਿਆਰ ਹੋ ਜਾਂਦਾ ਹੈ, ਜੋ ਉਹ ਦਿਲੋਂ ਨਹੀਂ ਕਰਨਾ ਚਾਹੁੰਦਾ। ਬਹੁਤੇ ਲੋਕ ਗੁਰੂ ਜੀ ਦਾ ਪ੍ਰਚਾਰ ਸੁਣ-ਸੁਣ ਤਪੇ ਵੱਲੋਂ ਉਦਾਸ ਸਨ। ਪਰ ਮੀਂਹ ਦੇ ਮਸਲੇ ਵਿੱਚ ਉਹਨਾਂ ਨੂੰ ਵੀ ਦੂਜਿਆਂ ਦਾ ਸਾਥ ਦੇਣਾ ਪਿਆ। ਸੋ ਯਥਾਸ਼ਕਤ ਭੇਟਾ ਲੈ ਕੇ ਲੋਕ ਦੂਜੀ ਵਾਰ ਤਪੇ ਕੋਲ ਆਏ। ਤਪਾ ਕਹਿਣ ਲੱਗਾ, "ਗੁਰੂ ਅੰਗਦ ਜੀ ਨੂੰ ਨਗਰ 'ਚੋਂ ਬਾਹਰ ਕੱਢ ਦਿਓ, ਤਾਂ ਮੈਂ ਬਾਰਸ਼ ਪਵਾ ਦਿਆਂਗਾ।" ਤਪੇ ਦੀ ਇਹ ਗੱਲ ਸੁਣ ਪਿੰਡ ਦੇ ਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਆ ਕੇ ਕਹਿਣ ਲੱਗੇ :

## ਕਬਿੱਤ

ਸ਼ਿਵਨਾਥ ਜੋਗੀ ਕੋਲੋਂ ਜੱਟ ਆਏ ਮੁੜ ਕੇ ਤੇ
ਅੰਗਦ ਗੁਰੂ ਦੇ ਅੱਗੇ ਸੀਸ ਆ ਨਿਵਾਇਆ ਏ
ਗੁਰੂ ਜੀ ਖਡੂਰ ਵਿੱਚ ਸੋਕਾ ਭਾਰੀ ਪੈ ਗਿਆ ਏ
ਹੱਥ ਜੋੜ ਕੇ ਤੇ ਸਾਰਾ ਹਾਲ ਆ ਸੁਨਾਇਆ ਏ
ਸ਼ਿਵਨਾਥ ਜੋਗੀ ਆਖੇ ਬਾਰਸ਼ ਪਵਾ ਦੇਵਾਂ
ਪਰ ਓਹਨੇ ਸਖ਼ਤ ਸਵਾਲ ਇੱਕ ਪਾਇਆ ਏ
ਆਖਦਾ ਏ ਗੁਰੂ ਜੀ ਖਡੂਰ ਵਿੱਚੋਂ ਬਾਹਰ ਜਾਣ
ਬਾਰਸ਼ ਪਵਾਵਾਂ ਇਹ ਬਚਨ ਅਲਾਇਆ ਏ
ਕੁਝ ਰੋਜ਼ ਨਗਰ ਖਡੂਰ ਵਿੱਚੋਂ ਚਲੇ ਜਾਵੋ
ਜੱਟਾਂ ਗੁਰਾਂ ਅੱਗੇ ਆਣ ਵਾਸਤਾ ਇਹ ਪਾਇਆ ਏ
ਕਹੇ "ਗੁਰਸੇਵਕ" ਗੁਰੂ ਜੀ ਝੂਠ ਬੋਲਦੇ ਨਾ
ਸੱਚੋ ਸੱਚ ਹਾਲ ਸਾਰਾ ਆਪ ਨੂੰ ਬਤਾਇਆ ਏ

ਲੋਕਾਂ ਨੇ ਆਖਿਆ—"ਹੇ ਗੁਰੂ ਜੀ ! ਤਪਾ ਆਖਦਾ ਸ੍ਰੀ ਗੁਰੂ ਅੰਗਦ ਨੂੰ ਪਿੰਡ 'ਚੋਂ ਕੱਢ ਦਿਓ, ਮੈਂ ਅੱਠਾਂ ਪਹਿਰਾਂ 'ਚ ਬਾਰਸ਼ ਪਵਾ ਦਿਆਂਗਾ। ਹੇ ਗੁਰੂ ਮਹਾਰਾਜ ! ਸਾਡਾ ਕਹਿਣ ਨੂੰ ਦਿਲ ਨਹੀਂ ਕਰਦਾ, ਪਰ ਹੁਣ ਗੱਲ ਲੁਕਾਇਆਂ ਵੀ ਨਹੀਂ ਸਰਦਾ। ਗੁਰੂ ਜੀ! ਜੇ ਤੁਸੀਂ ਨਗਰ 'ਚੋਂ ਕੁਝ ਦਿਨਾਂ ਵਾਸਤੇ ਚਲੇ ਜਾਂਦੇ ਓ, ਤਾਂ ਤਪਾ ਬਾਰਸ਼ ਪਵਾ ਦੇਵੇਗਾ।"

ਗੁਰੂ ਮਹਾਰਾਜ ਲੋਕਾਂ ਨੂੰ ਧੀਰਜ ਦਿੰਦੇ ਹੋਏ ਬੜੀ ਸ਼ਾਂਤੀ ਨਾਲ ਬੋਲੇ :


Sri Satguru Jagjit Singh Ji eLibrary NamdhariElibrary@gmail.com

## ਕਬਿੱਤ

ਅੰਗਦ ਗੁਰੂ ਨੇ ਅੱਗੋਂ ਜੱਟਾਂ ਤਾਈਂ ਆਖਿਆ ਏ
ਛੱਡ ਕੇ ਖਡੂਰ ਅਸੀਂ ਤੁਰਜਾਂਗੇ ਬਾਹਰ ਜੀ
ਸਾਡੇ ਜਾਣ ਨਾਲ ਏਥੇ ਬਾਰਸ਼ ਜੇ ਆਂਵਦੀ ਏ
ਇਸ ਗੱਲ ਦੀ ਤਾਂ ਸਾਨੂੰ ਖ਼ੁਸ਼ੀ ਬੇ-ਸ਼ੁਮਾਰ ਜੀ
ਪੌਣ ਪਾਣੀ ਸਭ ਉਹਦੇ ਹੁਕਮ 'ਚ ਚੱਲਦੇ ਨੇ
ਕਰਤੇ ਦੀ ਕਾਰ, ਭਲੀ ਕਰੂ ਕਰਤਾਰ ਜੀ
ਕਹੇ "ਗੁਰਸੇਵਕ" ਉਹ ਦਿਲਾਂ ਦੀਆਂ ਜਾਣਦਾ ਏ
ਸਿਰਜਣਹਾਰ ਅਕਾਲ ਪੁਰਖ ਕਰਤਾਰ ਜੀ

ਸ਼ਾਂਤੀ ਦੇ ਪੁੰਜ ਗੁਰੂ ਅੰਗਦ ਦੇਵ ਜੀ ਬੜੀ ਧੀਰਜ ਨਾਲ ਬੋਲੇ, ਸਾਧ ਸੰਗਤ ਜੀ ! ਅਸੀਂ ਕਰਾਮਾਤ ਦਾ ਦਾਅਵਾ ਨਹੀਂ ਕਰਦੇ। ਨਾ ਹੀ ਅਸੀਂ ਅਕਾਲ ਪੁਰਖ ਦੀ ਰਜ਼ਾ ਦੇ ਉਲਟ ਚੱਲ ਸਕਦੇ ਹਾਂ। ਜੇ ਸਾਡੇ ਪਿੰਡੋਂ ਜਾਣ 'ਚ ਤੁਹਾਡਾ ਭਲਾ ਹੈ ਤਾਂ ਅਸੀਂ ਹੁਣੇ ਚਲੇ ਜਾਂਦੇ ਹਾਂ। ਅਸੀਂ ਗੁਰੂ ਨਾਨਕ ਦੇ ਘਰ ਦੇ ਸੇਵਾਦਾਰ ਹਾਂ। ਅਸੀਂ ਏਸੇ ਵੇਲੇ ਨਗਰ ਛੱਡ ਦਿੰਦੇ ਹਾਂ, ਅਕਾਲ ਪੁਰਖ ਤੁਹਾਡਾ ਸਾਰਿਆਂ ਦਾ ਭਲਾ ਕਰੇ।

## ਟਰਨ ਛੰਦ

1. ਗੁਰ ਅੰਗਦ ਜੀ ਮੁੱਖੋਂ ਇਹ ਫੁਰਮਾਉਣ ਲੱਗੇ
ਹੁਕਮ ਗੁਰੂ ਜੀ ਸੰਗਤਾਂ ਤਾਈਂ ਸੁਨਾਉਣ ਲੱਗੇ
ਅਸੀਂ ਨਗਰ 'ਚੋਂ ਜਾਈਏ ਬਾਹਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

2. ਧਰਤੀ ਉੱਤੇ ਅੰਬਰੋਂ ਪਾਣੀ ਵਹਿ ਜਾਵੇ
ਜੇ ਸਾਡੇ ਨਗਰੋਂ ਜਾਇਆਂ ਬਾਰਸ਼ ਪੈ ਜਾਵੇ
ਇਹ ਗੱਲ ਸਾਨੂੰ ਸਵੀਕਾਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

3. ਅਸੀਂ ਤੁਰਜਾਂਗੇ ਛੱਡ ਕੇ ਨਗਰ ਖਡੂਰ ਹੁਣੇ
ਜੇ ਬਾਰਸ਼ ਤਪਾ ਪਵਾਵੇ ਹੈ ਮਨਜ਼ੂਰ ਹੁਣੇ
ਸੁਖੀ ਵੱਸੇ ਨਰ ਨਾਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ



Sri Satguru Jagjit Singh Ji eLibrary NamdhariElibrary@gmail.com

4. ਜੀਵ ਜੰਤ ਨੂੰ ਸੁਖੀ ਵਸਾਉਣਾ ਚਾਹਵੇ ਤਾਂ
ਮੀਂਹ ਪਵੇ ਪਰਮੇਸ਼ਰ ਪਾਉਣਾ ਚਾਹਵੇ ਤਾਂ
ਸਭ ਉਹਦੇ ਅਖਤਿਆਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

5. ਦਰ ਆਇਆਂ ਦੀ ਖਾਲੀ ਝੋਲੀ ਭਰ ਦੇਵੇ
ਕਿਧਰੇ ਡੋਬਾ ਕਿਧਰੇ ਸੋਕਾ ਕਰ ਦੇਵੇ
ਸਭ ਉਹਦੇ ਅਖਤਿਆਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

6. ਹਰਦਮ ਮੰਨਣਾ ਅਕਾਲ ਪੁਰਖ ਦਾ ਕਹਿਣਾ ਏ
ਅਸਾਂ ਗੁਰੂ ਦੀ ਰਜ਼ਾ ਦੇ ਅੰਦਰ ਰਹਿਣਾ ਏ
ਉਹ ਸੱਚਾ ਪਰਵਦਿਗਾਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

7. ਘਾਟਾ ਕੋਈ ਨਾ ਪੈਂਦਾ ਮਸਤ ਮਲੰਗਾਂ ਨੂੰ
ਕੌਣ ਜਾਣਦਾ ਹੈ ਕੁਦਰਤ ਦੇ ਰੰਗਾਂ ਨੂੰ
ਕਬ ਕੈਸੀ ਵਰਤੇ ਕਾਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

8. ਸਤਿਗੁਰ ਨੂੰ ਹੰਕਾਰ ਕਦੇ ਵੀ ਭਾਇਆ ਨਾ
ਉਸ ਕਾਦਰ ਦਾ ਭੇਦ ਕਿਸੇ ਵੀ ਪਾਇਆ ਨਾ
ਉਹ ਹੈ ਦੁਖੀਆਂ ਦਾ ਯਾਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

9. ''ਗੁਰਸੇਵਕ'' ਦੀ ਬੁੱਧੀ ਉੱਜਲ ਕਰ ਦੇਵੇ
ਛੰਦਾ ਬੰਦੀ ਲਿਖਣੀ ਕਿਵੇਂ ਵਰ ਦੇਵੇ
ਕਵਿਤਾ ਦਵੇ ਸ਼ਿੰਗਾਰ ਸੰਗਤੇ ਭਲਾ ਕਰੂ
ਭਲਾ ਕਰੂ ਕਰਤਾਰ ਸੰਗਤੇ ਭਲਾ ਕਰੂ

ਜੱਟਾਂ ਦੇ ਵਿਹੰਦਿਆਂ-ਵਿਹੰਦਿਆਂ ਹੀ ਗੁਰੂ ਮਹਾਰਾਜ ਪਿੰਡ ਛੱਡ ਕੇ ਤੁਰ ਗਏ। ਗੁਰੂ ਅੰਗਦ ਦੇਵ ਜੀ ਸਣੇ ਪਰਿਵਾਰ ਖਡੂਰ ਸਾਹਿਬ ਛੱਡ ਕੇ ''ਖਾਨ ਰਜਾਦੇ'' ਪਿੰਡ ਉੱਤੇ ਜੰਗਲ ਵਿੱਚ ਜਾ ਬੈਠੇ। ਸ਼ਰਧਾਲੂ ਸੰਗਤਾਂ ਓਥੇ ਵੀ ਪਹੁੰਚ ਗਈਆਂ। ਹਰ



Sri Satguru Jagjit Singh Ji eLibrary NamdhariElibrary@gmail.com

ਸਤਿਸੰਗ ਹੋਣ ਲੱਗਾ।

ਓਧਰ ਅੱਠ ਪਹਿਰ ਛੱਡ ਕੇ ਕਈ ਅੱਠ ਪਹਿਰ ਬੀਤ ਗਏ ਪਰ ਮੀਂਹ ਨਾ ਪਿਆ। ਪਿੰਡ ਦੇ ਲੋਕ ਰੋਜ਼ ਤਪੇ ਕੋਲ ਤਰਲੇ ਮਿੰਨਤਾਂ ਕੱਢ ਆਉਂਦੇ, ਪਰ ਤਪਾ ਲਾਰਾ ਲੱਪਾ ਲਾਈ ਰੱਖਦਾ। ਜਦ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਛੱਡਿਆ, ਸ੍ਰੀ ਹਜ਼ੂਰ ਜੀ ਦੇ ਸ਼ਰਧਾਲੂ ਸਿੱਖ ਸ੍ਰੀ ਅਮਰਦਾਸ ਜੀ (ਜੋ ਪਿੱਛੋਂ ਤੀਸਰੇ ਗੁਰੂ ਬਣੇ) ਆਪਣੇ ਪਿੰਡ ਬਾਸਰਕੇ ਗਏ ਹੋਏ ਸਨ। ਕੁਝ ਦਿਨਾਂ ਪਿੱਛੋਂ ਉਹ ਖਡੂਰ ਸਾਹਿਬ ਆਏ। ਤਾਂ ਗੁਰੂ ਅੰਗਦ ਦੇਵ ਜੀ ਨੂੰ ਪਿੰਡੋਂ ਬਾਹਰ ਭੇਜਣ ਦੀ ਸਾਰੀ ਵਾਰਤਾ ਪਤਾ ਲੱਗੀ। ਸ੍ਰੀ ਅਮਰਦਾਸ ਜੀ ਨੇ ਮਿੱਠੇ-ਮਿੱਠੇ ਸ਼ਬਦਾਂ ਵਿੱਚ ਸਭ ਨੂੰ ਝਾੜ ਪਾਉਂਦਿਆਂ ਆਖਿਆ, "ਭਲੇ ਪੁਰਸ਼ੋ ! ਗੁਰੂ ਮਹਾਰਾਜ ਨੂੰ ਪਿੰਡੋਂ ਕੱਢ ਕੇ ਤੁਸੀਂ ਸਦਾ ਲਈ ਮੁਕਾਲਖ ਖੱਟ ਲਈ ਏ। ਜੇ ਤਪੇ ਵਿੱਚ ਏਨੀ ਕਰਾਮਾਤ ਹੋਵੇ, ਤਾਂ ਉਹ ਘਰ-ਘਰ ਕਿਉਂ ਮੰਗਦਾ ਫਿਰੇ। ਤੁਸੀਂ ਸੱਚੇ ਦਿਲੋਂ ਗੁਰੂਦੇਵ ਅੱਗੇ ਅਰਦਾਸ ਕਰਦੇ ਤਾਂ ਤੁਹਾਡੀ ਮਨੋਕਾਮਨਾ ਪੂਰੀ ਹੁੰਦੀ। ਜਾਓ ਤਪੇ ਨੂੰ ਆਖਰੀ ਵਾਰ ਜਾ ਕੇ ਪੁੱਛੋ ਕਿ ਉਹ ਮੀਂਹ ਵਰ੍ਹਾਵੇ, ਜੇ ਉਹ ਅਸਲੋਂ ਜਵਾਬ ਦੇ ਦੇਵੇ ਤਾਂ ਆ ਕੇ ਗੁਰੂ ਦੇ ਘਰ 'ਚ ਅਰਦਾਸ ਕਰੋ। ਜਿਵੇਂ ਮੈਂ ਦੱਸਾਂਗਾ, ਤੁਸਾਂ ਉਵੇਂ ਕਰਨਾ, ਤੇ ਮੀਂਹ ਸ਼ਾਮ ਤੋਂ ਪਹਿਲਾਂ-ਪਹਿਲਾਂ ਵਰਸ ਪਵੇਗਾ।"

ਸ੍ਰੀ ਅਮਰਦਾਸ ਜੀ ਦੀਆਂ ਗੱਲਾਂ ਸੁਣ ਕੇ ਲੋਕਾਂ ਨੂੰ ਕੁਝ ਹੌਂਸਲਾ ਹੋਇਆ। ਉਹ ਤਪੇ ਕੋਲ ਗਏ। ਤਪਾ ਅੱਗੋਂ ਚਿੜ ਗਿਆ। ਗੁੱਸੇ ਵਿੱਚ ਅਵਾ-ਤਵਾ ਬੋਲਣ ਲੱਗਾ। ਲੋਕ ਸ੍ਰੀ ਅਮਰਦਾਸ ਜੀ ਕੋਲ ਵਾਪਸ ਆ ਗਏ। ਸ੍ਰੀ ਅਮਰਦਾਸ ਜੀ ਨੇ ਲੋਕਾਂ ਨੂੰ ਫੁਰਮਾਇਆ, "ਜੇ ਤੁਸੀਂ ਸਾਡੀ ਇੱਕ ਸ਼ਰਤ ਪੂਰੀ ਕਰ ਦਿਓ ਤਾਂ ਮੀਂਹ ਹੁਣੇ ਵਰ੍ਹ ਪਵੇਗਾ। ਵੇਖੋ ਅਜੇ ਸਵਾ-ਪਹਿਰ ਦਿਨ ਖਲੋਤਾ ਏ। ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਤੁਸੀਂ ਤਪੇ ਨੂੰ ਜਿਸ ਜਿਸ ਖੇਤ ਵਿੱਚ ਲੈ ਜਾਓਗੇ ਓਥੇ ਹੀ ਬਾਰਸ਼ ਪੈ ਜਾਵੇਗੀ। ਕਿਸੇ ਢੰਗ ਨਾਲ ਉਹਦੇ ਸਰੀਰ ਦਾ ਜੇ ਇਕ-ਇਕ ਅੰਗ ਵੀ ਜਿੱਥੇ-ਜਿੱਥੇ ਪਹੁੰਚ ਜਾਵੇ, ਓਥੇ-ਓਥੇ ਬਾਰਸ਼ ਹੋ ਜਾਵੇਗੀ। ਪਰ ਅੱਜ ਸ਼ਾਮ ਤੱਕ ਜਿਸ ਪੈਲੀ ਵਿੱਚ ਤਪਾ ਨਾ ਗਿਆ ਉਹ ਸੁੱਕੀ ਰਹਿ ਜਾਵੇਗੀ। ਹੁਣ ਤੁਹਾਡੀ ਆਪਣੀ ਇੱਛਾ ਹੈ ਹਿੰਮਤ ਕਰੋ, ਜਾਂ ਨਾ ਕਰੋ।" ਕੁਝ ਬੰਦਿਆਂ ਆਖਿਆ, ਅੱਗੇ ਗੁਰੂ ਜੀ ਨਾਲ ਬੁਰਾ ਸਲੂਕ ਕੀਤਾ ਤੇ ਮੀਂਹ ਨਹੀਂ ਵਰ੍ਹਿਆ ਜੇ ਹੁਣ ਤਪੇ ਨਾਲ ਬੁਰਾ ਸਲੂਕ ਕੀਤਾ ਤਾਂ ਮੀਂਹ ਨਾ ਵਰ੍ਹਿਆ ਤਾਂ ਕੀ ਕਰਾਂਗੇ। ਲੋਕ ਵਹੀਰਾਂ ਘੱਤ ਕੇ ਤਪੇ ਵੱਲ ਤੁਰ ਪਏ। ਤਪਾ ਲੋਕਾਂ ਨੂੰ ਚੰਗਾ ਮੰਦਾ ਬੋਲਣ ਲੱਗਾ। ਹੁਣ ਜੱਟ ਵੀ ਗੁੱਸੇ ਵਿਚ ਆ ਗਏ। ਉਹ ਮੱਲੋ ਮੱਲੀ ਤਪੇ ਨੂੰ ਗੁਫਾ 'ਚੋਂ ਬਾਹਰ ਕੱਢ ਕੇ ਖੇਤ ਵਿੱਚ ਲੈ ਗਏ। ਤਪੇ ਦੇ ਪੈਲੀ ਵਿੱਚ ਪੈਰ ਧਰਦਿਆਂ ਹੀ ਕਣੀਆਂ ਪੈਣੀਆਂ ਸ਼ੁਰੂ ਹੋ ਗਈਆਂ।

## ਪਉੜੀ

**ਅਮਰਦਾਸ ਜੀ ਆਣ ਕੇ ਜੋ ਗੱਲ ਬਤਾਈ**
**ਜੱਟਾਂ ਹਿਰਦੇ ਵਿੱਚ ਸੀ ਉਹ ਬਾਤ ਵਸਾਈ**
**ਬਲਦਾਂ ਵਾਲੀ ਪਲਾਂ 'ਚ ਇਕ ਜੋਗ ਮੰਗਾਈ**



Sri Satguru Jagjit Singh Ji eLibrary NamdhariElibrary@gmail.com

ਅੜ੍ਹਕ ਵਹਿੜਕੇ ਜੋੜ ਕੇ ਪੰਜਾਲੀ ਪਾਈ
ਬਲਦਾਂ ਮਗਰ ਪਾ ਲਿਆ ਸ਼ਿਵਨਾਥ ਸ਼ੁਦਾਈ
ਜਦ ਬਲਦਾਂ ਨੂੰ ਹਿੱਕਿਆ ਚੜ੍ਹ ਘਟਾ ਸੀ ਆਈ
ਬੱਦਲ ਚੜ੍ਹ ਕੇ ਆ ਗਏ ਹੋਈ ਵਰਖਾਈ
ਬਾਰਸ਼ ਹੋਈ ਰੱਜ ਕੇ ਧਰਤੀ ਹਰਿਆਈ
ਮਹਿਮਾ ਉਪਮਾ ਗੁਰੂ ਦੀ ਨਾ ਜਾਵੇ ਗਾਈ
"ਗੁਰਸੇਵਕ ਸਿੰਘ" ਗੁਰਾਂ ਦੀ ਵੱਡੀ ਵਡਿਆਈ

ਬਾਰਸ਼ ਹੋਣ ਲੱਗ ਪਈ। ਜੱਟ ਖ਼ੁਸ਼ੀ ਵਿੱਚ ਨੱਚਣ ਲੱਗ ਪਏ। ਲੋਕਾਂ ਨੂੰ ਯਕੀਨ ਹੋ ਗਿਆ ਸ਼ਕਤੀ ਤਪੇ ਵਿੱਚ ਨਹੀਂ, ਗੁਰੂ ਅੰਗਦ ਦੇਵ ਜੀ ਤੇ ਉਨ੍ਹਾਂ ਦੇ ਸਿੱਖ ਵਿੱਚ ਹੈ। ਉਨ੍ਹਾਂ ਨੂੰ ਚੇਤੇ ਸੀ ਕਿ ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਜਿਸ ਖੇਤ ਵਿੱਚ ਤਪਾ ਜਾਵੇਗਾ, ਕੇਵਲ ਓਸੇ ਵਿੱਚ ਹੀ ਮੀਂਹ ਵਰ੍ਹੇਗਾ। ਸੋ ਹਰ ਇਕ ਆਪਣੇ-ਆਪਣੇ ਖੇਤ ਵੱਲ ਖਿੱਚਣ ਲੱਗਾ। ਏਨੇ ਨੂੰ ਦੂਸਰੀ ਪੱਤੀ ਵਾਲੇ ਕਾਹਲੇ ਪੈਣ ਲੱਗੇ। ਉਨ੍ਹਾਂ ਜ਼ੋਰ ਦੇ ਕੇ ਕਿਹਾ, "ਏਸ ਤਰ੍ਹਾਂ ਸਾਰੇ ਪਿੰਡ ਦੇ ਖੇਤਾਂ ਵਿੱਚ ਤੁਸੀਂ ਦਿਨ ਛਿਪਣ ਤੋਂ ਪਹਿਲਾਂ ਕਿਵੇਂ ਭੁਗਤਾ ਲਵੋਗੇ। ਸਾਡੇ ਆਖੇ ਲੱਗੋ ਤਪੇ ਨੂੰ ਬਲਦਾਂ ਮਗਰ ਪਾ ਲਵੋ।" ਇਹ ਗੱਲ ਸਾਰਿਆਂ ਦੇ ਦਿਲ ਲੱਗੀ। ਦੋ ਅੜ੍ਹਕ ਵਹਿੜਕੇ ਲਿਆ, ਤਪੇ ਨੂੰ ਉਨ੍ਹਾਂ ਮਗਰ ਪਾ ਦਿੱਤਾ। ਲੱਤਾਂ ਨੂੰ ਰੱਸਾ ਪਾ ਜੋਗ ਮਗਰ ਪਾ ਲਿਆ। ਜਿਸ ਪਾਸੇ ਤਪੇ ਨੂੰ ਧੂਹ ਕੇ ਲੈ ਜਾਂਦੇ ਓਧਰ ਮੀਂਹ ਵਰ੍ਹਦਾ ਜਾਂਦਾ।

## ਕੋਰੜਾ ਛੰਦ

1.

[3]ਅਮਰਦਾਸ ਦੀ ਜਾ ਗੱਲ ਸੁਣ ਲਈ
ਜੱਟਾਂ ਗੱਲ ਕੱਪੜੇ 'ਚ ਪਾ ਕੇ ਪੁਣ ਲਈ
ਸਿੱਖ ਦਾ ਬਚਨ ਮਨ ਵਿੱਚ ਧਰਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

---

(3) **ਸ੍ਰੀ ਗੁਰੂ ਅਮਰਦਾਸ ਜੀ :-** ਸਿੱਖ ਕੌਮ ਦੇ ਤੀਜੇ ਸਤਿਗੁਰੂ, ਜਿਨ੍ਹਾਂ ਦਾ ਜਨਮ ਵੈਸਾਖ ਸੁਦੀ 14 ਸੰਮਤ 1536 (10 ਜੇਠ 1536, 5 ਮਈ ਸੰਨ 1479) ਨੂੰ ਬਾਸਰਕੇ ਪਿੰਡ ਤੇਜਭਾਨ ਭੱਲੇ ਖੱਤ੍ਰੀ ਦੇ ਘਰ ਮਾਤਾ ਸੁਲੱਖਣੀ ਜੀ ਦੇ ਉਦਰ ਤੋਂ ਹੋਇਆ। 11 ਮਾਘ ਸੰਮਤ 1559 ਨੂੰ ਸ੍ਰੀਮਤੀ ਮਨਸਾ ਦੇਵੀ ਜੀ ਨਾਲ ਅਨੰਦ ਕਾਰਜ ਹੋਇਆ, ਜਿਸ ਤੋਂ ਬੀਬੀ ਭਾਨੀ ਜੀ, ਬਾਬਾ ਮੋਹਨ ਜੀ, ਮੋਹਰੀ ਜੀ, ਜਨਮੇ। ਸੰਮਤ 1597 ਵਿੱਚ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿੱਖ ਹੋਏ। ਐਸੀ ਕਠਿਨ ਨਿਸ਼ਕਾਮ ਸੇਵਾ ਕੀਤੀ, ਜਿਸ ਤੋਂ ਪ੍ਰਸੰਨ ਹੋ ਕੇ ਦੂਜੇ ਸਤਿਗੁਰੂ ਜੀ ਨੇ ਇਨ੍ਹਾਂ ਨੂੰ 3 ਵੈਸਾਖ ਸੰਮਤ 1609 ਨੂੰ ਗੁਰਗੱਦੀ ਬਖ਼ਸ਼ੀ। ਆਪ ਨੇ ਸਿੰਘਾਸਨ 'ਤੇ ਵਿਰਾਜ ਕੇ ਸਿੱਖ ਧਰਮ ਦਾ ਉੱਤਮ ਪ੍ਰਚਾਰ ਕੀਤਾ। ਅੰਮ੍ਰਿਤਸਰ ਜੀ ਦੀ ਥਾਂ ਆਪ ਨੇ ਹੀ ਗੁਰੂ ਰਾਮਦਾਸ ਜੀ ਨੂੰ ਦੱਸ ਕੇ ਤਾਲ ਬਣਾਉਣ ਦੀ ਆਗਯਾ ਕੀਤੀ ਸੀ। ਸਭ ਦੇ ਹਿੱਤ ਲਈ ਸੰਮਤ 1616 ਵਿੱਚ ਚੁਰਾਸੀ ਪੌੜੀਆਂ ਦੀ ਬਾਵਲੀ ਬਣਾਈ। ਭਾਦੋਂ ਸੁਦੀ 15 ਸੰਮਤ 1631 (2 ਅੱਸੂ ਸੰਮਤ 1631, 1 ਸਤੰਬਰ ਸੰਨ 1574) ਨੂੰ ਆਪ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾਏ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

2.

ਜਿੱਥੇ-ਜਿੱਥੇ ਓਸ ਨੂੰ ਸੀ ਲਈ ਜਾਂਵਦੇ
ਮੀਂਹ ਦੇ ਛਰਾਟੇ ਓਥੇ ਪਈ ਜਾਂਵਦੇ
ਜਲ ਵਾਲੇ ਪਲਾਂ ਵਿੱਚ ਆਏ ਹੜ੍ਹ ਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

3.

ਪੰਜ ਸੱਤ ਜਾਣੇ ਉਹਨੂੰ ਧਿੱਕੀ ਜਾਂਵਦੇ
ਪੈਲੀ ਆਪੋ ਆਪਣੀ 'ਚ ਖਿੱਚੀ ਜਾਂਵਦੇ
ਇੱਕ-ਇੱਕ ਓਸਦਾ ਸੀ ਰੋਮ ਝੜਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

4.

ਜੱਟਾਂ ਬਲਦਾਂ ਦੀ ਜੋਗ ਨੂੰ ਮੰਗਾ ਲਿਆ
ਜੋਗੀ ਤਾਈਂ ਫੜ ਕੇ ਮਗਰ ਪਾ ਲਿਆ
ਓਸੇ ਵੇਲੇ ਅੰਬਰੋਂ ਬੱਦਲ ਚੜ੍ਹਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

5.

ਜਿਵੇਂ-ਜਿਵੇਂ ਅੰਬਰੋਂ ਛਰਾਟੇ ਆਂਵਦੇ
ਜੱਟ ਤਿਵੇਂ-ਤਿਵੇਂ ਖ਼ੁਸ਼ੀਆਂ ਮਨਾਂਵਦੇ
ਜਲ-ਥਲ ਹੋਇਆ ਜਦੋਂ ਮੀਂਹ ਵਰ੍ਹਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

6.

ਮਨ ਵਿੱਚ ਇਹਨੇ ਵੈਰ ਭਾਵ ਚਾਹਿਆ ਸੀ
ਗੁਰੂ ਅੰਗਦ ਨੂੰ ਨਗਰੋਂ ਕਢਾਇਆ ਸੀ
ਤਪੇ ਤਾਈਂ ਤਾਪ ਈਰਖਾ ਦਾ ਚੜ੍ਹਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

7.

ਖਿੱਚ-ਖਿੱਚ ਬਲਦਾਂ ਉਡਾਈ ਹੋਸ਼ ਆ
ਝੱਲੀ ਨਹੀਂ ਮਾਰ ਹੋ ਗਿਆ ਬੇਹੋਸ਼ ਆ



Sri Satguru Jagjit Singh Ji eLibrary NamdhariElibrary@gmail.com

ਮਿੱਟੀ ਵਿੱਚ ਰੋਲ ਬੁਰਾ ਹਾਲ ਕਰਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

8.

ਫ਼ਸਲਾਂ ਦੇ ਉੱਤੇ ਹਰਿਆਲੀ ਆ ਗਈ
ਧਰਤੀ ਦੇ ਉੱਤੇ ਖ਼ੁਸ਼ਹਾਲੀ ਆ ਗਈ
ਟਿੱਬਿਆਂ ਤੇ ਟੋਇਆਂ ਵਿੱਚ ਪਾਣੀ ਵੜਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

9.

ਚੜ੍ਹਿਆ ਗਰੂਰ ਜਿਹੜਾ ਦੂਰ ਹੋ ਗਿਆ
ਹੱਡ ਚੰਮ ਮਾਸ ਚੂਰੋ-ਚੂਰ ਹੋ ਗਿਆ
ਮੂਰਖ ਮੱਤੀ ਸੀ ਗੁਰੂ ਅੱਗੇ ਅੜਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

10.

ਮਹਾਂਪੁਰਖਾਂ ਦੀ ਨਿੰਦਿਆ ਸੀ ਕਰਦਾ
ਗੁਰ ਸੋਭਾ ਸੁਣ-ਸੁਣ ਰਹੇ ਸੜਦਾ
ਗੁਰੂ ਦੋਖੀ ਅੱਜ ਬੁਰੀ ਮੌਤ ਮਰਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

11.

ਸੱਚ ਕਵੀ ''ਗੁਰਸੇਵਕ'' ਸੁਨਾਂਵਦਾ
ਆਸਰੇ ਤੁਮਾਰੇ ਕਵਿਤਾ ਬਣਾਂਵਦਾ
ਸੰਗਤਾਂ ਦੇ ਵਿੱਚ ਗਾ ਕੇ ਛੰਦ ਪੜ੍ਹਿਆ
ਸ਼ਿਵਨਾਥ ਜੋਗੀ ਨੂੰ ਜੱਟਾਂ ਨੇ ਫੜਿਆ

ਤਪਾ ਬਲਦਾਂ ਦੇ ਮਗਰ ਧੂਹੀਦਾ-ਧੂਹੀਦਾ ਮਰ ਗਿਆ। ਉਹਦੀ ਲੋਥ ਵੀ ਜੱਟ ਖੇਤਾਂ ਵਿੱਚ ਧੂਹੀ ਫਿਰਨ। ਨਿੰਦਕ ਨੂੰ ਕਰਮਾਂ ਦਾ ਫਲ ਭੁਗਤਣਾ ਪਿਆ।

ਏਧਰੋਂ ਵਿਹਲੇ ਹੋ ਜੱਟ ਸ੍ਰੀ ਅਮਰਦਾਸ ਜੀ ਕੋਲ ਗਏ। ਉਨ੍ਹਾਂ ਦੇ ਚਰਨਾਂ ਵਿੱਚ ਝੁਕਣ ਲੱਗੇ। ਸ੍ਰੀ ਅਮਰਦਾਸ ਜੀ ਬੜੀ ਨਿਮਰਤਾ ਨਾਲ ਕਿਹਾ, ''ਸਾਧਸੰਗਤ ਜੀ ! ਮੈਂ ਤਾਂ ਸੇਵਾਦਾਰ ਹਾਂ, ਇਹ ਬਰਕਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀਆਂ ਹਨ। ਜੇ ਭੁੱਲਾਂ ਬਖ਼ਸ਼ਾਉਣੀਆਂ ਹਨ ਤਾਂ ਉਨ੍ਹਾਂ ਦੇ ਹਜ਼ੂਰ ਚੱਲੋ।''



Sri Satguru Jagjit Singh Ji eLibrary NamdhariElibrary@gmail.com

ਅਗਲੇ ਦਿਨ ਗੁਰੂ ਅੰਗਦ ਦੇਵ ਜੀ ਤੋਂ ਕੀਤੇ ਅਪਰਾਧਾਂ ਦੀ ਮਾਫ਼ੀ ਮੰਗੀ ਤੇ ਖਡੂਰ ਸਾਹਿਬ ਆਉਣ ਲਈ ਬੇਨਤੀ ਕੀਤੀ :

## ਕਬਿੱਤ

ਅੰਗਦ ਗੁਰਾਂ ਦੇ ਕੋਲ ਜੱਟ ਸਾਰੇ ਆਣ ਕੇ ਤੇ
ਆਖਦੇ ਗੁਰੂ ਜੀ ਆ ਖਡੂਰ ਡੇਰੇ ਲਾਓ ਜੀ
ਸਾਡੇ ਕੋਲੋਂ ਭੁੱਲ ਹੋਈ ਹੱਥ ਜੋੜ ਆਖਦੇ ਹਾਂ
ਭੁੱਲਾਂ ਸਭ ਸਾਡੀਆਂ ਗੁਰੂ ਜੀ ਬਖ਼ਸ਼ਾਓ ਜੀ
ਅਸੀਂ ਮਜ਼ਬੂਰ ਹੋਏ, ਚਰਨਾਂ ਤੋਂ ਦੂਰ ਹੋਏ
ਸਿਰ ਹੱਥ ਰੱਖੋ ਸਾਨੂੰ ਚਰਨਾਂ ਨਾ ਲਾਓ ਜੀ
ਕਹੇ "ਗੁਰਸੇਵਕ" ਗੁਰੂ ਹੋ ਤੁਮ, ਬਾਲ ਅਸੀਂ
ਆਪਣਿਆਂ ਸੇਵਕਾਂ ਨੂੰ ਜੱਗ 'ਚੋਂ ਤਰਾਓ ਜੀ

ਸਾਧ ਸੰਗਤ ਦੀ ਬੇਨਤੀ ਮੰਨ ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਵਾਪਸ ਆ ਗਏ। ਸ੍ਰੀ ਹਜ਼ੂਰ ਨੇ ਆਖਿਆ, "ਸਾਡੀ ਕਿਸੇ ਨਾਲ ਨਰਾਜ਼ਗੀ ਨਹੀਂ, ਸਭ ਭਾਣੇ ਦੀ ਖੇਡ ਹੈ। ਪਰ ਅਮਰਦਾਸ ਜੀ ਦੀ ਕਾਰਗੁਜ਼ਾਰੀ ਸਾਨੂੰ ਪਸੰਦ ਨਹੀਂ। ਫ਼ਕੀਰ ਨੂੰ ਕਦੇ ਵੀ ਕਰਾਮਾਤ ਦਾ ਆਸਰਾ ਨਹੀਂ ਲੈਣਾ ਚਾਹੀਦਾ।" ਫੇਰ ਹਜ਼ੂਰ ਨੇ ਸ੍ਰੀ ਅਮਰਦਾਸ ਜੀ ਨੂੰ ਆਖਿਆ, "ਸਬਰ ਸੰਤੋਖ ਵਿੱਚ ਰਹਿਣਾ ਚਾਹੀਦਾ ਹੈ।" ਗੁਰੂ ਜੀ ਦੇ ਬਚਨ ਸੁਣ ਕੇ ਅਮਰਦਾਸ ਜੀ ਦੇ ਨੈਣਾਂ ਵਿੱਚੋਂ ਹੰਝੂ ਵਹਿ ਤੁਰੇ। "ਹੇ ਗੁਰੂਦੇਵ ! ਭੁੱਲ ਹੋ ਗਈ ਪਿਛਲੇ ਔਗੁਣ ਬਖ਼ਸ਼ੋ। ਅੱਗੋਂ ਆਪਣੀ ਰਜ਼ਾ ਵਿੱਚ ਚੱਲਣ ਦਾ ਬਲ ਬਖ਼ਸ਼ੋ।"

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

## ਪ੍ਰਸੰਗ :
# ਬੀਬੀ ਰਜਨੀ ਜੀ ਤੇ ਪਿੰਗਲਾ ਪਤੀ

### ਬੰਦਨਾ

1. ਦੁਨੀਆਂ ਵਾਲਾ ਵਾਲੀ ਬਣ ਕੇ
ਜਗਤ ਬਾਗ ਦਾ ਮਾਲੀ ਬਣ ਕੇ
ਕੌਤਕ ਕਰੇ ਅਪਾਰ
ਤੇਰੀਆਂ ਤੂੰ ਜਾਣੇ, ਤੂੰ ਜਾਣੇ ਕਰਤਾਰ
ਤੇਰੀਆਂ ਤੂੰ ਜਾਣੇ......

2. ਥੰਮ੍ਹਾਂ ਤੋਂ ਬਿਨ ਗਗਨ ਬਣਾਇਆ
ਕੌਤਕ ਅਜ਼ਬ ਅਜ਼ੀਬ ਰਚਾਇਆ
ਆਦਿ ਅੰਤ ਨਾ ਆਵੇ
ਤੇਰਿਆਂ ਚੋਜਾਂ ਦਾ, ਭੇਦ ਕੋਈ ਨਾ ਪਾਵੇ
ਤੇਰਿਆਂ ਚੋਜਾਂ ਦਾ......

3. ਉਚੇ ਉਚੇ ਪਰਬਤ ਸਾਜੇ
ਸਾਗਰ ਡੂੰਘੇ ਬੇ-ਹਿਸਾਬੇ
ਅੰਤ ਨਾ ਪਾਰਾ ਵਾਰ
ਤੇਰੀਆਂ ਤੂੰ ਜਾਣੇ, ਤੂੰ ਜਾਣੇ ਕਰਤਾਰ।
ਤੇਰੀਆਂ ਤੂੰ ਜਾਣੇ......

4. ਚੰਦਰਮਾ ਤੇ ਸੂਰਜ ਦੇਵਾ
ਦੋਵੇਂ ਕਰਦੇ ਤੇਰੀ ਸੇਵਾ
ਲਖਤ ਲਖੀ ਨਾ ਜਾਵੇ
ਤੇਰਿਆਂ ਚੋਜਾਂ ਦਾ, ਭੇਦ ਕੋਈ ਨਾ ਪਾਵੇ
ਤੇਰਿਆਂ ਚੋਜਾਂ ਦਾ......



Sri Satguru Jagjit Singh Ji eLibrary NamdhariElibrary@gmail.com

5. ਕੋਈ ਮਹਿਲਾਂ ਵਿੱਚ ਸੌਂਦਾ ਡਿੱਠਾ

ਕੋਈ ਸੜਕਾਂ 'ਤੇ ਭੌਂਦਾ ਡਿੱਠਾ

ਕੋਈ ਠੀਕ ਤੇ ਕੋਈ ਬਿਮਾਰ

ਤੇਰੀਆਂ ਤੂੰ ਜਾਣੇ, ਤੂੰ ਜਾਣੇ ਕਰਤਾਰ

ਤੇਰੀਆਂ ਤੂੰ ਜਾਣੇ.....

6. ਕਈਆਂ ਦੇ ਘਰ ਵਿੱਚ ਨਾ ਦਾਣੇ

ਕਈ ਸੌਂਦੇ ਨੇ ਭੁੱਖਣ ਭਾਣੇ

ਕੋਈ ਛੋਲੇ ਪੂੜੀਆਂ ਖਾਵੇ

ਤੇਰਿਆਂ ਚੋਜਾਂ ਦਾ, ਭੇਦ ਕੋਈ ਨਾ ਪਾਵੇ

ਤੇਰਿਆਂ ਚੋਜਾਂ ਦਾ......

7. ਪੱਥਰਾਂ ਦੇ ਵਿੱਚ ਕੀੜੇ ਪਾਲੇ

ਪਸ਼ੂ ਪੰਛੀਆਂ ਤਾਈਂ ਸੰਭਾਲੇ

ਦੇਵੇ ਕਾਜ ਸਵਾਰ,

ਤੇਰੀਆਂ ਤੂੰ ਜਾਣੇ, ਤੂੰ ਜਾਣੇ ਕਰਤਾਰ

ਤੇਰੀਆਂ ਤੂੰ ਜਾਣੇ.....

8. ਕਈ ਨੇ ਬੇ-ਸਹਾਰੇ ਵੇਖੇ

ਲੁੱਟਦੇ ਕਈ ਨਜ਼ਾਰੇ ਵੇਖੇ

ਕੋਈ ਰੂੜੀ 'ਤੇ ਸੌਂ ਜਾਵੇ

ਤੇਰਿਆਂ ਚੋਜਾਂ ਦਾ, ਭੇਦ ਕੋਈ ਨਾ ਪਾਵੇ

ਤੇਰਿਆਂ ਚੋਜਾਂ ਦਾ......

9. ਕੋਈ ਕੌੜਾ ਕੋਈ ਬਹੁਤਾ ਮਿੱਠਾ

ਕੋਈ ਕਾਲਾ ਕੋਈ ਬਹੁਤਾ ਚਿੱਟਾ

ਸਾਜੇ ਤੂੰ ਨਰ-ਨਾਰ

ਤੇਰੀਆਂ ਤੂੰ ਜਾਣੇ, ਤੂੰ ਜਾਣੇ ਕਰਤਾਰ

ਤੇਰੀਆਂ ਤੂੰ ਜਾਣੇ.....

10. ਕੋਈ ਗਰੀਬ ਤੇ ਕੋਈ ਅਮੀਰ

ਕੋਈ ਬਾਦਸ਼ਾਹ ਕੋਈ ਫ਼ਕੀਰ



Sri Satguru Jagjit Singh Ji eLibrary NamdhariElibrary@gmail.com

ਕਿਸੇ ਤੋਂ ਭੀਖ ਮੰਗਾਵੇਂ

ਤੇਰਿਆਂ ਚੋਜਾਂ ਦਾ, ਭੇਦ ਕੋਈ ਨਾ ਪਾਵੇ

ਤੇਰਿਆਂ ਚੋਜਾਂ ਦਾ......

11. ਕੋਈ ਗਾਵੇ ਕੋਈ ਕਵਿਤਾ ਲਿਖਦਾ

ਗੁਰਸੇਵਕ ਬਣ ਸਿੱਖਿਆ ਸਿੱਖਦਾ

ਬਣ ਕੇ ਸੇਵਾਦਾਰ

ਤੇਰੀਆਂ ਤੂੰ ਜਾਣੇ, ਤੂੰ ਜਾਣੇ ਕਰਤਾਰ

ਤੇਰੀਆਂ ਤੂੰ ਜਾਣੇ.....

12. ਗਲੀ-ਗਲੀ ਵਿੱਚ ਫਿਰਦਾ ਭੁੱਲਾ

ਦੂਰ ਗੁਰੂ ਤੋਂ ਹੋਇਆ ਬੁੱਲ੍ਹਾ✲

ਨੱਚ ਕੇ ਯਾਰ ਮਨਾਵੇ

ਤੇਰਿਆਂ ਚੋਜਾਂ ਦਾ, ਭੇਦ ਕੋਈ ਨਾ ਪਾਵੇ

ਤੇਰਿਆਂ ਚੋਜਾਂ ਦਾ......

ਮੁਗਲਾਂ ਦੇ ਸਮੇਂ ਪੰਜਾਬ ਵਿੱਚ ਵੀ ਸਾਰੇ ਜ਼ਿਮੀਂਦਾਰਾ ਪ੍ਰਬੰਧ ਸੀ। ਦੁਨੀ ਚੰਦ ਪੱਟੀ ਦੇ ਇਲਾਕੇ ਦਾ ਬੜਾ ਵੱਡਾ ਜ਼ਿਮੀਂਦਾਰ ਸੀ। ਸਰਕਾਰ ਵੱਲੋਂ ਉਸ ਨੂੰ ਰਾਜੇ ਦਾ ਖਿਤਾਬ ਹਾਸਲ ਸੀ। ਬੜਾ ਅੜਬ ਤੇ ਧੱਕੇਖੋਰ ਹਾਕਮ ਸੀ। ਰਾਜਾ ਦੁਨੀ ਚੰਦ ਘਰ ਕੋਈ ਪੁੱਤਰ ਨਹੀਂ ਸੀ। ਉਸ ਨੇ ਬਹੁਤ ਯਤਨ ਕੀਤੇ, ਪੀਰ ਫ਼ਕੀਰ ਮਨਾਏ, ਦੇਹਰੇ ਮਕਬਰੇ ਪੂਜੇ, ਦੇਵੀ-ਦੇਵਤੇ ਮਨਾਏ, ਸੁੱਖਣਾ ਮੰਨਤਾਂ ਦਿੱਤੀਆਂ। ਪਰ ਉਸ ਦੀ ਮੁਰਾਦ ਕਿਤੋਂ ਵੀ ਪੂਰੀ ਨਾ ਹੋਈ। ਏਸ ਕਰਕੇ ਉਸ ਦਾ ਰੱਬ ਤੋਂ ਵਿਸ਼ਵਾਸ ਉੱਠ ਗਿਆ ਤੇ ਸੁਭਾਅ ਚਿੜਚਿੜਾ ਹੋ ਗਿਆ। ਉਹ ਨਾਸਤਕ ਹੋ ਗਿਆ। ਉਹ ਇਨਸਾਨੀਅਤ ਵੱਲੋਂ ਦੂਰ ਤੇ ਸ਼ੈਤਾਨੀਅਤ ਦੇ ਨੇੜੇ ਹੋ ਗਿਆ। ਇਤਿਹਾਸਕਾਰਾਂ ਨੇ ਦੁਨੀ ਚੰਦ ਦੀਆਂ ਪੰਜ ਜਾਂ ਸੱਤ ਧੀਆਂ ਲਿਖੀਆਂ ਹਨ। ਰਾਜੇ ਦੁਨੀ ਚੰਦ ਦੀਆਂ ਬਾਕੀ ਧੀਆਂ ਇਹ ਆਖਦੀਆਂ ਸਨ ਕਿ ਸਾਨੂੰ ਰੋਜ਼ੀ ਦੇਣ ਵਾਲੇ ਸਾਡੀ ਪਾਲਣਾ ਪੋਸਣਾ ਕਰਨ ਵਾਲੇ ਸਾਡੇ ਪਿਤਾ ਜੀ ਹਨ। ਪਰ ਸਭ ਤੋਂ ਛੋਟੀ ਬੇਟੀ ਰਜਨੀ ਆਖਦੀ ਹੈ, ਮੈਨੂੰ ਰੋਜ਼ੀ ਕਰਤਾਰ ਦੇਂਦਾ ਹੈ :

---

✲ ਬੁੱਲ੍ਹੇ ਸ਼ਾਹ :- (1680-1758) ਇੱਕ ਸੂਫੀ ਸੰਤ ਅਤੇ ਪੰਜਾਬੀ ਦੇ ਵੱਡੇ ਕਵੀ ਸਨ। ਪੰਜਾਬੀ ਸੂਫੀ ਕਾਵਿ ਦੇ ਚਾਰ ਮੀਨਾਰਾਂ — ਬਾਬਾ ਫਰੀਦ, ਸ਼ਾਹ ਹੁਸੈਨ, ਸੁਲਤਾਨ ਬਾਹੂ ਤੇ ਬੁੱਲ੍ਹੇ ਸ਼ਾਹ ਚੋਥਾ ਗਿਣਿਆ ਜਾਂਦਾ ਹੈ। ਉਨ੍ਹਾਂ ਦਾ ਅਸਲੀ ਨਾਂ (ਅਬਦੁੱਲਾ ਸ਼ਾਹ) ਸੀ। ਉਨ੍ਹਾਂ ਦੀਆਂ ਲਿਖੀਆਂ ਕਾਫ਼ੀਆਂ ਅੱਜ ਵੀ ਬੜੇ ਸ਼ੌਕ ਨਾਲ ਗਾਈਆਂ ਸੁਣੀਆਂ ਜਾਂਦੀਆਂ ਹਨ। ਜਨਮ 1680 ਪਿੰਡ ਪਾਂਡੋਕੇ ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ (ਹੁਣ ਪੰਜਾਬ ਪਾਕਿਸਤਾਨ) ਹੋਇਆ ਸੀ। (ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ)



Sri Satguru Jagjit Singh Ji eLibrary NamdhariElibrary@gmail.com

## ਕਬਿੱਤ

ਅਗਮ ਅਪਾਰ ਕਰਣਹਾਰ ਕਰਤਾਰ
ਹੈ ਭੀ ਸਚੁ ਨਿਰੰਕਾਰ ਸਰਬ ਕਲਾ ਸਮਰੱਥ ਹੈ
ਪੱਥਰਾਂ ਦੇ ਵਿੱਚ ਰੋਜ਼ੀ ਕੀੜਿਆਂ ਦੇ ਤਾਈਂ ਦੇਵੇ
ਓਸ ਦੇ ਸਹਾਰੇ ਚੱਲੇ ਜ਼ਿੰਦਗੀ ਦਾ ਰੱਥ ਹੈ
ਜੀਵ ਜੰਤ ਸੰਤ ਤੇ ਮਹੰਤ ਯੋਧੇ ਸੂਰਮੇ ਦੀ
ਓਸ ਦੇ ਹੀ ਹੱਥਾਂ ਵਿੱਚ ਫੜੀ ਹੋਈ ਨੱਥ ਹੈ
ਪੂਰਨ ਭਰੋਸਾ ਗੁਰਾਂ ਉੱਤੇ ਰੱਖ ਆਖਦੀ ਹਾਂ
ਰਜਨੀ ਦੀ ਰੋਜ਼ੀ ਸੱਚੇ ਪਾਤਸ਼ਾਹ ਦੇ ਹੱਥ ਹੈ

ਰਜਨੀ ਨੇ ਆਖਿਆ, ਜਿਹੜਾ ਮਾਲਕ ਸਭ ਨੂੰ ਪਾਲਦਾ ਹੈ। ਮੈਂ ਉਸ ਦੀ ਉਪਾਸ਼ਕ ਹਾਂ। ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ :

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥***
***ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥***(ਅੰਗ ੧੦)

ਰੇ ਮਨ ! ਤੂੰ ਕਿਉਂ ਸੋਚਦਾ ਹੈਂ, ਤੇਰੀ ਰੋਜ਼ੀ ਦਾ ਪ੍ਰਮਾਤਮਾ ਨੂੰ ਫ਼ਿਕਰ ਹੈ। ਜਿਹੜੇ ਜੀਵ ਪ੍ਰਭੂ ਨੇ ਪੱਥਰਾਂ ਵਿੱਚ ਪੈਦਾ ਕੀਤੇ, ਉਨ੍ਹਾਂ ਦਾ ਰਿਜ਼ਕ ਵੀ ਉਸ ਨੇ ਪਹਿਲਾਂ ਹੀ ਪੈਦਾ ਕੀਤਾ ਹੋਇਆ ਹੈ। ਰਜਨੀ ਦੇ ਵਿਚਾਰ ਕੁਝ ਇਸ ਤਰ੍ਹਾਂ ਦੇ ਸਨ :

## ਕੋਰੜਾ

1. ਰਜਨੀ ਨੇ ਨਾਅਰਾ ਸੱਚ ਵਾਲਾ ਲਾ ਦਿੱਤਾ
ਦੂਨੀ ਚੰਦ ਤਾਈਂ ਆਖ ਕੇ ਸੁਨਾ ਦਿੱਤਾ
ਅੰਨ ਜਲ ਪਰਵਦਿਗਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ
2. ਮਾਤਾ ਦੇ ਗਰਭ ਵਿੱਚ ਬੱਚਾ ਪਲਦਾ
ਓਥੇ ਉਸ ਵਾਸਤੇ ਖੁਰਾਕ ਘੱਲਦਾ
ਬਾਲਕ ਨੂੰ ਦੁੱਧ ਵਾਲੀ ਧਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ
3. ਪੱਥਰਾਂ ਦੇ ਵਿੱਚ ਕੀੜਿਆਂ ਨੂੰ ਪਾਲਦਾ
ਜੀਵ ਜੰਤੂਆਂ ਨੂੰ ਆਪ ਹੈ ਸੰਭਾਲਦਾ
ਜਗਤ ਭਿਖਾਰੀ ਦੈਨਹਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ।



Sri Satguru Jagjit Singh Ji eLibrary NamdhariElibrary@gmail.com

4. ਆਂਡੇ ਵਿੱਚ ਪ੍ਰਭੂ ਪੰਛੀ ਨੂੰ ਪਾ ਦਵੇ
ਸੁੱਤੇ ਹੋਏ ਭਾਗ ਜੀਵ ਦੇ ਜਗਾ ਦਵੇ
ਸਾਰੇ ਜੱਗ ਤਾਈਂ ਹੀ ਅਹਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ

5. ਸੁੰਦਰ ਚੌਬਾਰੇ ਸੀ ਤਿਆਰ ਕਰਤੇ
*ਕੰਗਲੇ ਸੋਦਾਮੇ ਦੇ ਭੰਡਾਰ ਭਰਤੇ
ਕਰਤਾ ਪੁਰਖ ਕੁਲ ਤਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ

6 ਜਿੱਥੇ-ਜਿੱਥੇ ਉਸ ਚੋਗ ਨੂੰ ਖਿਲਾਰਿਆ
ਓਥੇ ਓਥੇ ਚੋਗ ਚੁਗਣੀ ਪਿਆਰਿਆ
ਜਹਾਂ ਖਾਣੇ ਤਹਾਂ ਦਾਣੇ ਡਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ

7. ਬੈਠੀ ਹਾਂ ਪਿਤਾ ਜੀ ਵੱਡਾ ਰੱਖ ਜੇਰੇ ਨੂੰ
ਮੇਰੀ ਹੈ ਫ਼ਿਕਰ ਭਗਵਾਨ ਮੇਰੇ ਨੂੰ
ਸੇਵਕਾਂ ਦੇ ਕਾਰਜ ਸਵਾਰ ਦੇਂਵਦਾ
ਰਜਨੀ ਨੂੰ ਰੋਜ਼ੀ ਕਰਤਾਰ ਦੇਂਵਦਾ

ਰਜਨੀ ਨੇ ਜਦੋਂ ਇਹ ਗੱਲ ਆਖੀ ਕਿ ਸਾਰੇ ਸੰਸਾਰ ਨੂੰ ਰੋਜ਼ੀ ਪਰਮਾਤਮਾ ਦਿੰਦਾ ਹੈ। ਉਸ ਦੀ ਗੱਲ ਦੁਨੀ ਚੰਦ ਦੇ ਕਾਲਜੇ ਵਿੱਚ ਸੂਈ ਵਾਂਗ ਖੁੱਭ ਗਈ। ਉਸ ਨੇ ਓਸੇ ਵੇਲੇ ਰਜਨੀ ਨੂੰ ਆਖਿਆ—ਹੇ ਰਜਨੀ ! ਤੂੰ ਅਕ੍ਰਿਤਘਣ ਹੋ ਗਈ ਏਂ। ਤੂੰ ਆਖਦੀ ਏਂ ਤੈਨੂੰ ਖਾਣ ਨੂੰ ਰੱਬ ਦਿੰਦਾ ਹੈ। ਤੂੰ ਮਾਂ ਪਿਓ ਨੂੰ ਭੁੱਲ ਗਈ ਏਂ।

## ਕਬਿੱਤ

ਦੁਨੀ ਚੰਦ ਮੰਦ ਬੁੱਧ, ਰਜਨੀ ਨੂੰ ਆਖਦਾ ਏ
ਕੰਨ ਖੋਲ੍ਹ ਸੁਣ ਮੇਰੀ ਗੱਲ ਇਕ ਵਾਰ ਨੀ
ਖਾਂਦਾ ਕੀ ਏ, ਪੀਂਦਾ ਕੀ ਏ, ਕਿਸ ਜਗ੍ਹਾ ਵੱਸਦਾ ਏ
ਜਿਸ ਨੂੰ ਧਿਆਵੇਂ ਆਖ ਪਰਵਦਿਗਾਰ ਨੀ
ਜ਼ਿੱਦ ਉੱਤੇ ਜੇਕਰ ਤੂੰ ਅੜੀ ਰਹੀ ਅੜੀ ਕਰ
ਪਾਵੇਂਗੀ ਤੂੰ ਭਾਰਾ ਦੁੱਖ ਵਿੱਚ ਸੰਸਾਰ ਨੀ

* ਸੁਦਾਮਾ :- ਸ੍ਰੀ ਕ੍ਰਿਸ਼ਨ ਜੀ ਦਾ ਹਮਜਮਾਤੀ ਜਿਸ ਦੀ ਕ੍ਰਿਸ਼ਨ ਜੀ ਨੇ ਕੰਗਾਲੀ ਦੂਰ ਕੀਤੀ।



Sri Satguru Jagjit Singh Ji eLibrary NamdhariElibrary@gmail.com

ਪਿੰਗਲੇ ਦੇ ਨਾਲ ਤੇਰੇ ਲਾਵਾਂ ਫੇਰੇ ਕਰਾਂਗਾ ਮੈਂ
ਵੇਖਾਂਗਾ ਸਹਾਇਤਾ ਕਿਵੇਂ ਕਰੇ ਕਰਤਾਰ ਨੀ
ਕਹੇ "ਗੁਰਸੇਵਕ" ਨਾ ਸੁਖੀ ਕਦੇ ਵੱਸੇਂਗੀ ਤੂੰ
ਪਊਗਾ ਮੁਸੀਬਤਾਂ ਦਾ ਤੇਰੇ ਉੱਤੇ ਭਾਰ ਨੀ

ਦੁਨੀ ਚੰਦ ਨੇ ਆਖਿਆ—"ਰਜਨੀ ! ਮੈਂ ਸਾਰੀ ਉਮਰ ਰੱਬ ਨੂੰ ਪੂਜਦਿਆਂ ਮਰ ਗਿਆ, ਪਰ ਉਹ ਮੇਰੀਆਂ ਮਿੰਨਤਾਂ ਤਰਲਿਆਂ ਤੇ ਨਾ ਮੰਨਿਆ।" ਰਜਨੀ ਨੇ ਕਿਹਾ, "ਹੇ ਪਿਤਾ ਜੀ ! ਤੁਸੀਂ ਵੀ ਪਰਮਾਤਮਾ ਦਾ ਸਤਿਕਾਰ ਕਰੋ।" ਰਜਨੀ ਦੀਆਂ ਗੱਲਾਂ ਸੁਣ ਕੇ ਦੁਨੀ ਚੰਦ ਹੋਰ ਚਿੜ ਗਿਆ। ਉਸ ਨੇ ਕੜਕ ਕੇ ਆਖਿਆ, "ਰਜਨੀ ! ਮੈਂ ਤੇਰਾ ਉਪਦੇਸ਼ ਸੁਣਨ ਨੂੰ ਤਿਆਰ ਨਹੀਂ।"

ਕਹਿੰਦੇ ਹਨ, ਪੱਟੀ ਵਿੱਚ ਇਕ ਪਿੰਗਲਾ ਸੀ ਜਿਸ ਦੇ ਹੱਥ ਪੈਰ ਕੰਮ ਨਹੀਂ ਕਰਦੇ ਸਨ। ਉਸ ਦੇ ਸਰੀਰ 'ਤੇ ਕੋਹੜ ਹੋਇਆ ਸੀ। ਸਰੀਰ ਵਿੱਚੋਂ ਜ਼ਖ਼ਮ ਸਿੰਮਦੇ ਸਨ। ਪਾਕ ਵਗਦੀ ਸੀ। ਉਸ ਦੇ ਕੋਲੋਂ ਬਦਬੂ ਆਉਂਦੀ ਸੀ। ਦੁਨੀ ਚੰਦ ਕਹਿਣ ਲੱਗਾ, "ਹੇ ਰਜਨੀ ! ਤੈਨੂੰ ਪਿੰਗਲੇ ਨਾਲ ਵਿਆਹ ਦਿਆਂਗੇ, ਫੇਰ ਵੇਖਾਂਗਾ ਤੈਨੂੰ ਰੱਬ ਰੋਟੀ ਕਿਵੇਂ ਦਿੰਦਾ ਹੈ?" ਰਜਨੀ ਨੇ ਕਿਹਾ, "ਜੋ ਮੇਰੇ ਕਰਮ ਓਹੀ ਹੋਣਾ ਹੈ।" ਨਿਰਦਈ ਪਿਤਾ ਨੇ ਰਜਨੀ ਦਾ ਵਿਆਹ ਪਿੰਗਲੇ ਨਾਲ ਕਰ ਦਿੱਤਾ।

## ਕਮਾਨੀ ਛੰਦ

1. ਦੁਨੀ ਚੰਦ ਬਲਿਆ ਸੜਿਆ
ਆਪਣੀ ਉਹ ਜ਼ਿਦ ਤੇ ਅੜਿਆ
ਜ਼ਹਿਰੀ ਨੂੰ ਜ਼ਹਿਰ ਸੀ ਚੜ੍ਹਿਆ
ਮੰਨੇ ਉਹ ਹਾਰ ਕਿਵੇਂ
ਵੇਖਾਂਗਾ ਤੇਰੀ ਸਹਾਇਤਾ, ਕਰਦਾ ਕਰਤਾਰ ਕਿਵੇਂ

2. ਦਿਲ ਦੇ ਵਿੱਚ ਮਤਾ ਪਕਾਇਆ
ਕੋਹੜੀ ਇਕ ਪੁਰਸ਼ ਬੁਲਾਇਆ
ਮਨੋਹਰ ਉਸ ਨਾਮ ਬਤਾਇਆ
ਲਾਵਾਂ 'ਤੇ ਬਹਾ ਦਿੱਤਾ
ਰਜਨੀ ਨੂੰ ਦੁਨੀ ਚੰਦ ਨੇ, ਪਿੰਗਲੇ ਲੜ ਲਾ ਦਿੱਤਾ



Sri Satguru Jagjit Singh Ji eLibrary NamdhariElibrary@gmail.com

3. ਜਿਸ ਦੇ ਤੂੰ ਗੁਣ ਹੈ ਗਾਉਂਦੀ
ਜਿਸ ਨੂੰ ਤੂੰ ਦਿਲੋਂ ਧਿਆਉਂਦੀ
ਜਿਸ ਦੀ ਤੂੰ ਭਗਤ ਸਦਾਉਂਦੀ।
ਦੇਵੇਗਾ ਤਾਰ ਕਿਵੇਂ
ਵੇਖਾਂਗਾ ਤੇਰੀ ਸਹਾਇਤਾ, ਕਰਦਾ ਕਰਤਾਰ ਕਿਵੇਂ

4. ਤਨ ਵਿੱਚੋਂ ਪਾਣੀ ਚੋਵੇ
ਦਰਦਾਂ ਦਾ ਮਾਰਿਆ ਰੋਵੇ
ਐਸੀ ਕਿਸੇ ਨਾਲ ਨਾ ਹੋਵੇ
ਕਹਿਰ ਕਮਾ ਦਿੱਤਾ
ਰਜਨੀ ਨੂੰ ਦੂਨੀ ਚੰਦ ਨੇ, ਪਿੰਗਲੇ ਲੜ ਲਾ ਦਿੱਤਾ

5. ਪਿੰਗਲਾ ਕੰਮ ਕਰ ਨਾ ਸਕਦਾ
ਤੇਰਾ ਢਿੱਡ ਭਰ ਨਾ ਸਕਦਾ
ਭੁੱਖ ਦੇ ਨਾਲ ਲੜ ਨਾ ਸਕਦਾ
ਮਾਣੂ ਸੁੱਖ ਸਾਰ ਕਿਵੇਂ
ਵੇਖਾਂਗਾ ਤੇਰੀ ਸਹਾਇਤਾ, ਕਰਦਾ ਕਰਤਾਰ ਕਿਵੇਂ

6. ਤਨ ਵਿੱਚੋਂ ਬਦਬੂ ਆਵੇ
ਕੋਲ ਨਾ ਬੈਠਿਆ ਜਾਵੇ
ਕਰਤਾ ਕੀ ਕਾਰ ਕਰਾਵੇ
ਭਾਣਾ ਵਰਤਾ ਦਿੱਤਾ
ਰਜਨੀ ਨੂੰ ਦੂਨੀ ਚੰਦ ਨੇ, ਪਿੰਗਲੇ ਲੜ ਲਾ ਦਿੱਤਾ

7. ਕੱਪੜਾ ਨਾ ਸੀਣ ਨੂੰ ਮਿਲਿਆ
ਪਾਣੀ ਨਾ ਪੀਣ ਨੂੰ ਮਿਲਿਆ
ਜੱਗ ਵਿੱਚ ਨਾ ਜੀਣ ਨੂੰ ਮਿਲਿਆ।
ਆਊ ਬਹਾਰ ਕਿਵੇਂ
ਵੇਖਾਂਗਾ ਤੇਰੀ ਸਹਾਇਤਾ, ਕਰਦਾ ਕਰਤਾਰ ਕਿਵੇਂ


Sri Satguru Jagjit Singh Ji eLibrary NamdhariElibrary@gmail.com

8. "ਗੁਰਸੇਵਕ" ਸੱਚ ਸੁਣਾਵੇ
ਰਜਨੀ ਤਾਂ ਸ਼ੁਕਰ ਮਨਾਵੇ
ਖਾਰੀ ਵਿੱਚ ਪਤੀ ਨੂੰ ਪਾਵੇ
ਧਰਮ ਨਿਭਾ ਦਿੱਤਾ
ਰਜਨੀ ਨੂੰ ਦੁਨੀ ਚੰਦ ਨੇ, ਪਿੰਗਲੇ ਲੜ ਲਾ ਦਿੱਤਾ

ਰਜਨੀ ਦਾ ਪਿੰਗਲੇ ਨਾਲ ਵਿਆਹ ਹੋ ਰਿਹਾ ਸੀ। ਸਮਾਜ ਦੇ ਠੇਕੇਦਾਰ ਖੜ੍ਹੇ ਵੇਖ ਰਹੇ ਸਨ। ਕਿਸੇ ਨੇ ਹਉਕਾ ਨਾ ਭਰਿਆ। ਵਿਆਹ ਦੀ ਵੇਦੀ ਦੀਆਂ ਲਾਟਾਂ ਕੰਬ ਰਹੀਆਂ ਸਨ ਪਰ ਮੰਤਰ ਪੜ੍ਹਨ ਵਾਲੇ ਪੰਡਤ ਦੇ ਦਿਲ ਵਿੱਚ ਦਇਆ ਨਾ ਆਈ। ਮਰਦ-ਸਿਰੜ ਤੋਂ ਇਸਤਰੀ ਜੋਬਨ ਕੁਰਬਾਨ ਕਰ ਦਿੱਤਾ ਗਿਆ। ਰਜਨੀ ਸਾਦੇ ਜਿਹੇ ਕੱਪੜੇ ਪਾ ਕੇ ਲਾਵਾਂ 'ਤੇ ਬੈਠੀ, ਵਿਆਹ ਹੋ ਚੁੱਕਿਆ ਸੀ। ਬੀਬੀ ਰਜਨੀ ਹੁਣ ਪੱਟੀ ਵਿੱਚ ਨਹੀਂ ਰਹਿਣਾ ਚਾਹੁੰਦੀ ਸੀ।

## ਕਬਿੱਤ

ਰੇਹੜੀ ਵਿੱਚ ਪਿੰਗਲੇ ਪਤੀ ਨੂੰ ਪਾ ਕੇ ਤੁਰ ਪਈ
ਸੱਚਾ ਸੁੱਚਾ ਕਰਮ ਕਮਾਇਆ ਬੀਬੀ ਰਜਨੀ
ਦਿਲ ਨੂੰ ਦਲੇਰ ਕੀਤਾ, ਨਹੀਓਂ ਤੇਰ-ਮੇਰ ਕੀਤਾ
ਔਖੀ ਵੇਲੇ ਦਿਲ ਨਾ ਡੁਲਾਇਆ ਬੀਬੀ ਰਜਨੀ
ਰਸਨਾ ਤੋਂ ਨਾਮ ਜਪੇ ਹੌਸਲੇ ਬੁਲੰਦ ਰੱਖੇ
ਗੁਰ ਚਰਨਾਂ 'ਚ ਚਿੱਤ ਲਾਇਆ ਬੀਬੀ ਰਜਨੀ
ਕਹੇ 'ਗੁਰਸੇਵਕ' ਉਹ ਮਾਪਿਆਂ ਨੂੰ ਛੱਡ ਤੁਰੀ
ਪੱਟੀ ਵਿੱਚੋਂ ਪੈਰ ਬਾਹਰ ਪਾਇਆ ਬੀਬੀ ਰਜਨੀ

ਹੁਣ ਬੀਬੀ ਰਜਨੀ *ਪੱਟੀ ਸ਼ਹਿਰ 'ਚੋਂ ਪਾਣੀ ਪੀਣ ਤੇ ਵੀ ਖ਼ੁਸ਼ ਨਹੀਂ ਸੀ। ਉਹ ਪਿੰਗਲੇ ਪਤੀ ਦੀ ਰੇਹੜੀ ਲੈ ਕੇ ਪੱਟੀ 'ਚੋਂ ਬਾਹਰ ਜਾਣ ਵਾਸਤੇ ਤਿਆਰੀ ਕਰਦੀ ਹੈ। ਰਾਜ ਕੰਨਿਆ ਫ਼ਕੀਰਨੀਆਂ ਦਾ ਭੇਸ ਕਰ ਕੇ ਪਿੰਗਲੇ ਪਤੀ ਨੂੰ ਰੇਹੜੀ ਵਿੱਚ ਪਾ ਕੇ ਤੁਰ ਪਈ।

---

* **ਪੱਟੀ :** ਲਾਹੌਰ ਜ਼ਿਲ੍ਹੇ ਕਸੂਰ ਤਹਿਸੀਲ ਦਾ ਇਕ ਨਗਰ ਜੋ ਹੁਣ ਅੰਮ੍ਰਿਤਸਰ ਕਸੂਰ ਰੇਲਵੇ ਲੈਨ ਪੁਰ ਸਟੇਸ਼ਨ ਹੈ।



Sri Satguru Jagjit Singh Ji eLibrary NamdhariElibrary@gmail.com

## ਦੋਤਾਰਾ ਗੀਤ ਛੰਦ

1. ਮਾਤਾ ਪਿਤਾ ਨੂੰ ਫ਼ਤਿਹ ਬੁਲਾ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ ਬੀਬੀ ਰਜਨੀ ਤੁਰ ਚੱਲੀ

2. ਹੁਣ ਧਰਮ ਨਿਭਾਉਣਾ ਮੈਂ, ਤੇ ਫ਼ਰਜ਼ ਨਿਭਾਉਣੇ ਮੈਂ
ਜ਼ਿੰਦਗੀ ਦੇ ਪਲ-ਪਲ ਤਾਂ ਪਤੀ ਨਾਲ ਬਿਤਾਉਣੇ ਮੈਂ
ਇਸ ਗੱਲ ਦਾ ਗੁਰੂ ਗਵਾਹ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ ਬੀਬੀ ਰਜਨੀ ਤੁਰ ਚੱਲੀ

3. ਰੱਬ ਕੋਲੋਂ ਮੰਗ ਮੰਗੇ, ਮੇਰਾ ਧਰਮ ਈਮਾਨ ਨਾ ਡੋਲੇ
ਰਹਾਂ ਕਾਇਮ ਅਸੂਲਾਂ 'ਤੇ, ਭਾਵੇਂ ਸੜ ਕੇ ਹੋ ਜਾਂ ਕੋਲੇ
ਤੁਰਾਂ ਹਰਦਮ ਸੱਚ ਦੇ ਰਾਹ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ ਬੀਬੀ ਰਜਨੀ ਤੁਰ ਚੱਲੀ

4. ਕਦੇ ਰੱਬ ਤੋਂ ਪੁੱਛਦੀ ਹੈ ਇਸ ਤੋਂ ਹੋਇਆ ਕਸੂਰ ਕੀ ਦੱਸੋ
ਹੱਥ ਜੋੜ ਕੇ ਅਰਜ਼ ਕਰੇ ਮੇਰੇ ਪਤੀ ਦੇ ਦੁੱਖੜੇ ਕੱਟੋ
ਏਹਦੀ ਕਰਦੇ ਦੂਰ ਬਲਾ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ, ਬੀਬੀ ਰਜਨੀ ਤੁਰ ਚੱਲੀ

5. ਕਰਮਾਂ ਦੇ ਅੱਗੇ ਤਾਂ ਬੰਦੇ ਦੀ ਪੇਸ਼ ਕੋਈ ਨਾ ਜਾਵੇ
ਮੁੱਖੋਂ ਸਤਿਨਾਮ ਜਪੇ ਹਰਦਮ ਦਿਲ ਨੂੰ ਧੀਰ ਧਰਾਵੇ
ਸੀ ਰਹੀ ਸ਼ਬਦ ਉਹ ਗਾ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ, ਬੀਬੀ ਰਜਨੀ ਤੁਰ ਚੱਲੀ

6. ਉਹ ਪਤੀ ਆਪਣੇ ਦੀ ਤੁਰ ਪਈ ਬਣ ਕੇ ਆਗਿਆਕਾਰ
ਉਹ ਸੇਵਾ ਕਰਦੀ ਏ ਬਣ ਕੇ ਸੱਚੀ ਸੇਵਾਦਾਰ
ਰਹੀ ਸੇਵਾ ਉਹ ਖ਼ੂਬ ਕਮਾ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ, ਬੀਬੀ ਰਜਨੀ ਤੁਰ ਚੱਲੀ

7. ਮੈਨੂੰ ਪ੍ਰਤਿਪਾਲੇਗਾ ਪਤਿਤ ਉਧਾਰਣ ਸਤਿਗੁਰ ਮੇਰਾ
ਨਾਨਕ ਦਾ ਦਰ ਉੱਚਾ, ਮੈਨੂੰ ਹੈ ਭਰਵਾਸਾ ਤੇਰਾ
ਮੇਰੇ ਅੰਗ ਸੰਗ ਰਹੀਂ ਸਦਾ, ਬੀਬੀ ਰਜਨੀ ਤੁਰ ਚੱਲੀ



Sri Satguru Jagjit Singh Ji eLibrary NamdhariElibrary@gmail.com

ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ, ਬੀਬੀ ਰਜਨੀ ਤੁਰ ਚੱਲੀ

8. ਉਹ ਕਦੇ ਵੀ ਡਰਦੇ ਨਾ, ਜਿਨ੍ਹਾਂ ਦੀ ਹਿੰਮਤ ਵਾਂਗ ਚੱਟਾਨਾਂ
ਪਰਬਤ ਜਹੇ ਜ਼ੇਰੇ ਨੇ ਉਹ ਟਕਰਾਉਂਦੇ ਨਾਲ ਤੂਫ਼ਾਨਾਂ
ਹੈ "ਢਿੱਲੋਂ" ਇਤਿਹਾਸ ਗਵਾਹ, ਬੀਬੀ ਰਜਨੀ ਤੁਰ ਚੱਲੀ
ਪਤੀ ਪਿੰਗਲੇ ਨੂੰ ਰੇਹੜੀ 'ਚ ਬਿਠਾ, ਬੀਬੀ ਰਜਨੀ ਤੁਰ ਚੱਲੀ

ਬੀਬੀ ਰਜਨੀ ਪਿੰਗਲੇ ਪਤੀ ਦੀ ਰੇਹੜੀ(1) ਲੈ ਕੇ ਪਿੰਡ-ਪਿੰਡ ਤੁਰੀ ਫਿਰਦੀ। ਪਤੀ ਦੀ ਰੇਹੜੀ ਪਿੰਡੋਂ ਬਾਹਰ ਰੱਖ ਕੇ ਆਪ ਪਿੰਡ ਵਿੱਚ ਮੰਗਣ ਚਲੀ ਜਾਂਦੀ। ਜੋ ਭਿੱਛਿਆ ਮਿਲਦੀ, ਲਿਆ ਕੇ ਉਹ ਪਹਿਲਾਂ ਪਿੰਗਲੇ ਪਤੀ ਨੂੰ ਖੁਆਉਂਦੀ ਤੇ ਫਿਰ ਆਪ ਖਾਂਦੀ।

## ਕਬਿੱਤ

ਮਾਤਾ ਪਿਤਾ ਭੈਣਾਂ ਨੂੰ ਤਿਆਗ ਦਿੱਤਾ ਰਜਨੀ ਨੇ
ਔਖੀ ਵੇਲੇ ਅੱਖਾਂ 'ਚੋਂ ਵਹਾਇਆ ਉਸ ਨੀਰ ਨੀ
ਛੱਡ ਦਿੱਤੀ ਪੱਟੀ ਖੱਟੀ ਹੱਕ ਵਾਲੀ ਖੱਟੀ ਉਸ
ਬਿਖੜੇ ਸੀ ਪੈਂਡੇ ਉਹਦਾ ਡੋਲਿਆ ਸਰੀਰ ਨੀ
ਔਖੀਆਂ ਸੀ ਮੰਜ਼ਲਾਂ ਤੇ ਤੁਰੀ ਔਖੀ ਹੋ-ਹੋ ਕੇ
ਨੰਗੇ ਪੈਰ ਪੈਰਾਂ ਵਿੱਚ ਵੱਜਦੇ ਕਰੀਰ ਨੀ
ਕਹੇ 'ਗੁਰਸੇਵਕ' ਉਹ ਦਰ-ਦਰ ਮੰਗਦੀ ਏ
ਰਾਜੇ ਦੀ ਸੀ ਬੇਟੀ ਬਣੀ ਫਿਰਦੀ ਫ਼ਕੀਰਨੀ

ਫ਼ਕੀਰਾਂ ਵਾਲਾ ਹਾਲ, ਔਖਿਆਂ ਪੈਂਡਿਆਂ ਦੀ ਚਾਲ ਨੂੰ ਸਰ ਕਰਦੀ ਪਿੰਡੋਂ-ਪਿੰਡ ਮੰਗਦੀ ਫਿਰਦੀ ਹੈ।

## ਦੋਤਾਰਾ ਛੰਦ

1.

ਛੱਡ ਮਾਂ ਪਿਓ ਭੈਣਾਂ ਨੂੰ ਧਨ ਤੇ ਦੌਲਤ ਨੂੰ ਠੁਕਰਾ ਕੇ
ਪਿੰਡੋਂ ਪਿੰਡ ਲੈ ਜਾਂਦੀ, ਪਿੰਗਲਾ ਵਿੱਚ ਰੇਹੜੀ ਦੇ ਪਾ ਕੇ
ਆਉਂਦਾ ਸ਼ਹਿਰ ਵੇਖਣੇ ਨੂੰ ਓਥੇ ਸਾਰਾ ਹੁੰਮ ਹੁੰਮਾ ਕੇ
ਹੁਣ ਵਾਂਗ ਫ਼ਕੀਰਾਂ ਦੇ, ਰਜਨੀ ਮੰਗਦੀ ਦਰ-ਦਰ ਜਾ ਕੇ

---

(1) ਰੇਹੜੀ :- ਕਈ ਲਿਖਾਰੀਆਂ ਦਾ ਮੱਤ ਹੈ ਕਿ ਬੀਬੀ ਰਜਨੀ ਨੇ ਆਪਣੇ ਪਿੰਗਲੇ ਪਤੀ ਨੂੰ ਟੋਕਰੇ ਵਿੱਚ ਪਾਇਆ। ਪਰ ਜੇ ਵਿਚਾਰ ਕਰੀਏ ਤਾਂ ਇਹ ਪਤਾ ਲੱਗਦਾ ਕਿ ਇਕ ਇਸਤਰੀ ਟੋਕਰੇ ਵਿੱਚ ਆਪਣੇ ਪਤੀ ਨੂੰ ਪਾ ਕੇ ਸਿਰ 'ਤੇ ਚੁੱਕ ਕੇ ਪਿੰਡੋ ਪਿੰਡ ਨਹੀਂ ਜਾ ਸਕਦੀ। ਸੋ ਰੇਹੜੀ ਵਾਲੀ ਗੱਲ ਦਰੁਸਤ ਜਾਪਦੀ ਹੈ। ਕਈ ਲੇਖਕਾਂ ਖਾਰੀ ਲਿਖੀ ਹੈ। ਕਈਆਂ ਰੇਹੜੀ ਤੇ ਕਈਆਂ ਨੇ ਟੋਕਰਾ ਲਿਖਿਆ ਹੈ।



Sri Satguru Jagjit Singh Ji eLibrary NamdhariElibrary@gmail.com

2.

ਬਾਬਲ ਦੇ ਦੇਸ਼ ਦਾ ਨੀ, ਹੁਣ ਮੈਂ ਖਾਣਾ ਵੀ ਨਾ ਖਾਵਾਂ
ਨਾ ਪੀਵਾਂ ਪਾਣੀ ਨੂੰ ਨਾ ਮੈਂ ਤਨ 'ਤੇ ਕੱਪੜਾ ਪਾਵਾਂ
ਕਿਸੇ ਹੋਰ ਪਿੰਡ ਜਾ ਕੇ ਬਹਿ ਗਈ ਹੈ ਡੇਰਾ ਉਹ ਲਾ ਕੇ
ਹੁਣ ਵਾਂਗ ਫ਼ਕੀਰਾਂ ਦੇ, ਰਜਨੀ ਮੰਗਦੀ ਦਰ-ਦਰ ਜਾ ਕੇ

3.

ਛੱਡ ਕੇ ਜੂਹ ਪੱਟੀ ਦੀ ਨੀ, ਮੈਂ ਅੱਜ ਪਰਦੇਸਣ ਹੋਈ
ਸਤਿਗੁਰ ਦੇ ਬਾਝੋਂ ਜੀ ਮੇਰੀ ਬਾਤ ਨਾ ਪੁੱਛੇ ਕੋਈ
ਹੱਥ ਠੂਠਾ ਫੜਿਆ ਏ ਮੰਗਦੀ ਪਿੰਡ-ਪਿੰਡ ਫੇਰੀ ਪਾ ਕੇ
ਹੁਣ ਵਾਂਗ ਫ਼ਕੀਰਾਂ ਦੇ, ਰਜਨੀ ਮੰਗਦੀ ਦਰ-ਦਰ ਜਾ ਕੇ

4.

ਜੋ ਕੁਛ ਵੀ ਮਿਲ ਜਾਂਦਾ, ਉਸ ਨੂੰ ਖਾ ਕੇ ਸ਼ੁਕਰ ਮਨਾਵੇ
ਨਾਂ ਜਪਦੀ ਸਤਿਗੁਰ ਦਾ, ਉਸ ਦੇ ਸ਼ਬਦ ਭਜਨ ਵੀ ਗਾਵੇ
ਆਪ ਪਿੱਛੋਂ ਖਾਂਦੀ ਸੀ, ਪਹਿਲਾਂ ਪਤੀ ਦੇ ਤਾਈਂ ਛਕਾ ਕੇ
ਹੁਣ ਵਾਂਗ ਫ਼ਕੀਰਾਂ ਦੇ, ਰਜਨੀ ਮੰਗਦੀ ਦਰ-ਦਰ ਜਾ ਕੇ

5.

ਉਹ ਧਰਮ 'ਚ ਪੱਕੀ ਸੀ, ਪੱਕੀ ਸੀ ਅਸੂਲਣ ਨਾਰੀ
ਉਹ ਸ਼ਰਧਾਵਾਨ ਬੜੀ ਕਰਦੀ ਪਤੀ ਦੀ ਸੇਵਾਦਾਰੀ
ਉਹ ਮੰਜ਼ਲ ਪਾਉਣ ਲਈ, ਚਲਦੀ ਰਸਤੇ ਤਾਈਂ ਤਕਾ ਕੇ
ਹੁਣ ਵਾਂਗ ਫ਼ਕੀਰਾਂ ਦੇ, ਰਜਨੀ ਮੰਗਦੀ ਦਰ-ਦਰ ਜਾ ਕੇ

6.

"ਗੁਰਸੇਵਕ ਸਿੰਘ" ਕਹਿੰਦਾ ਜਿੱਤ ਸਦਾ ਧਰਮ ਦੀ ਹੋਵੇ
ਝੂਠੇ ਦੀ ਹਾਰ ਸਦਾ ਝੂਠਾ ਦਰ-ਦਰ ਬਹਿ ਕੇ ਰੋਵੇ
ਫ਼ਲ ਲੱਗੂ ਮਿਹਨਤ ਨੂੰ ਕਿਸਮਤ ਵੇਖ ਰਹੀ ਅਜ਼ਮਾ ਕੇ
ਹੁਣ ਵਾਂਗ ਫ਼ਕੀਰਾਂ ਦੇ, ਰਜਨੀ ਮੰਗਦੀ ਦਰ-ਦਰ ਜਾ ਕੇ

ਪਿੰਡੋਂ ਪਿੰਡ ਮੰਗਦੀ ਫਿਰਦੀ ਬੀਬੀ ਰਜਨੀ ਪਰਮਾਤਮਾ ਦਾ ਸ਼ੁਕਰ ਕਰਦੀ। ਜੋ ਕੁਝ ਮਿਲਦਾ ਪਹਿਲਾਂ ਆਪਣੇ ਪਤੀ ਮਨੋਹਰ ਨੂੰ ਖਵਾਉਂਦੀ ਪਿੱਛੋਂ ਆਪ ਖਾਂਦੀ। ਇਹ ਰਜਨੀ ਦੇ ਸਿਦਕ ਦੀ ਹੱਦ ਸੀ। ਦੁੱਖ ਤਕਲੀਫ਼ਾਂ ਝੱਲਦੀ ਆਖਰ ਉਹ ਉਸ ਪਾਵਨ ਪਵਿੱਤਰ ਜਗ੍ਹਾ 'ਤੇ ਪਹੁੰਚ ਗਈ, ਜਿੱਥੇ ਅੱਜ ਕੱਲ੍ਹ ਅੰਮ੍ਰਿਤਸਰ ਸ਼ਹਿਰ ਹੈ। ਸ੍ਰੀ ਗੁਰੂ



Sri Satguru Jagjit Singh Ji eLibrary NamdhariElibrary@gmail.com

ਰਾਮਦਾਸ ਜੀ ਸਿੱਖਾਂ ਦਾ ਇਕ ਕੇਂਦਰੀ ਤੀਰਥ ਰਚਨਾ ਚਾਹੁੰਦੇ ਸਨ। ਹਜ਼ੂਰ ਨੇ ਮਾਝੇ ਦੇ ਵਿਚਕਾਰ ਇਹ ਥਾਂ ਚੁਣਿਆ, ਜਿਸ ਨੂੰ ਅੱਜ ਕੱਲ ਅੰਮ੍ਰਿਤਸਰ ਕਹਿੰਦੇ ਹਨ। 'ਅੰਮ੍ਰਿਤਸਰ' ਉਸ ਸਰੋਵਰ ਦਾ ਨਾਮ ਰੱਖਿਆ ਗਿਆ, ਜਿਸ ਵਿੱਚ ਹਰਿਮੰਦਰ ਸਾਹਿਬ ਹੈ। ਨਾਲ ਹੀ ਇਕ ਨਗਰ ਵੀ ਵਸਾਉਣਾ ਸ਼ੁਰੂ ਕੀਤਾ। ਜਿਸ ਦਾ ਨਾਂ 'ਗੁਰੂ ਕਾ ਚੱਕ' ਧਰਿਆ। ਪਿੱਛੋਂ ਉਸ ਸਰੋਵਰ ਦੇ ਨਾਮ ਉੱਤੇ ਹੀ ਸ਼ਹਿਰ ਦਾ ਨਾਂ ਅੰਮ੍ਰਿਤਸਰ ਪੈ ਗਿਆ। ਗੁਰੂ ਰਾਮਦਾਸ ਜੀ ਦਾ ਉਸ ਥਾਂ ਡੇਰਾ ਸੀ ਜਿੱਥੇ ਅੱਜ ਕੱਲ ਸੰਤੋਖਸਰ ਹੈ। ਅੰਮ੍ਰਿਤ ਸਰੋਵਰ ਦੀ ਪੁਟਾਈ ਸ਼ੁਰੂ ਹੋ ਚੁੱਕੀ ਸੀ। ਕਈ ਥਾਂਵਾਂ 'ਤੇ ਖਤਾਨ ਡੂੰਘੇ ਪੁੱਟੇ ਗਏ ਸਨ ਤੇ ਕਈ ਥਾਂਵਾਂ 'ਤੇ ਧਰਤੀ ਪੱਧਰ ਪਈ ਸੀ। ਜਿੱਥੇ ਅੱਜ ਕੱਲ ਦੁੱਖ ਭੰਜਨੀ ਬੇਰ ਹੈ। ਏਥੇ ਵੀ ਇਕ ਚੋਖਾ ਡੂੰਘਾ ਖਤਾਨ ਪੁੱਟਿਆ ਗਿਆ ਸੀ। ਮੀਂਹ ਪੈਣ ਨਾਲ ਉੱਥੇ ਪਾਣੀ ਖਲੋ ਕੇ ਚੋਖੀ ਡੂੰਘੀ ਢਾਬ ਬਣ ਗਈ ਸੀ। ਰਜਨੀ ਨੇ ਦੁੱਖ ਭੰਜਨੀ ਬੇਰ ਦੀ ਸੰਘਣੀ ਛਾਂਵੇਂ ਆਪਣੇ ਪਤੀ ਦੀ ਰੇਹੜੀ ਖਲਾਰ ਦਿੱਤੀ। ਕੁਝ ਚਿਰ ਸਾਹ ਲੈਣ ਉਪਰੰਤ ਰਜਨੀ ਨਾਲ ਦੇ ਪਿੰਡੋਂ ਭਿੱਖਿਆ ਮੰਗਣ ਚਲੀ ਗਈ। ਪਿੰਗਲਾ ਬੇਰੀ ਦੀ ਛਾਂਵੇਂ ਬੈਠਾ ਢਾਬ ਵੱਲ ਤੱਕ ਰਿਹਾ ਸੀ। ਉਹਦੇ ਵਹਿੰਦਿਆਂ ਦੋ ਕਾਂ ਲੜਦੇ ਲੜਦੇ ਢਾਬ ਦੇ ਪਾਣੀ ਵਿੱਚ ਆ ਡਿੱਗੇ ਤੇ ਪਾਣੀ ਵਿੱਚ ਟੁੱਭਾ ਲਾ ਕੇ ਉਨ੍ਹਾਂ ਦਾ ਰੰਗ ਚਿੱਟਾ ਹੋ ਗਿਆ। ਇਹ ਗੁਰੂ ਰਾਮਦਾਸ ਜੀ ਨੇ ਕੌਤਕ ਵਿਖਾਇਆ ਸੀ। ਪਿੰਗਲੇ ਨੂੰ ਗੁਰੂ ਜੀ ਨੇ ਇਉਂ ਜਣਾਇਆ ਕਿ ਇਹ ਕੋਈ ਮਹਾਨ ਤੀਰਥ ਹੈ।

## ਕਬਿੱਤ

ਢਾਬ ਦੇ ਕਿਨਾਰੇ ਬੈਠਾ ਪਿੰਗਲਾ ਸੀ ਵੇਖ ਰਿਹਾ
ਕਾਲਿਆਂ ਕਾਂਵਾਂ ਦਾ ਉਥੇ ਜੋੜਾ ਇਕ ਆਇਆ ਏ
ਮਾਰ ਕੇ ਉਡਾਰੀ ਆ ਕੇ ਡਿੱਗੇ ਦੋਵੇਂ ਢਾਬ ਵਿੱਚ
ਪਾਣੀ ਵਿੱਚ ਟੁੱਭਾ ਉਨ੍ਹਾਂ ਆਣ ਕੇ ਤੇ ਲਾਇਆ ਏ
ਪਲ ਵਿੱਚ ਕਾਲਿਆਂ ਕਾਂਵਾਂ ਦਾ ਜੋੜਾ ਚਿੱਟਾ ਹੋਇਆ
ਗੁਰੂ ਮਹਾਰਾਜ ਇਹ ਕੌਤਕ ਵਿਖਾਇਆ ਏ
ਕਹੇ 'ਗੁਰਸੇਵਕ' ਨਾ ਉਸ ਦੇ ਸਮਾਨ ਕੋਈ
ਪੁਰਖ ਅਕਾਲ ਦੇ ਮੈਂ ਗੁਣਾਂ ਤਾਈਂ ਗਾਇਆ ਏ

ਪਿੰਗਲਾ ਥੋੜ੍ਹਾ-ਥੋੜ੍ਹਾ ਅੱਗੇ ਵਧਿਆ ਤੇ ਉਸ ਢਾਬ ਵਿੱਚ ਡੁੱਬਕੀ ਲਗਾਈ ਤਾਂ ਅਰੋਗ ਹੋ ਗਿਆ।



Sri Satguru Jagjit Singh Ji eLibrary NamdhariElibrary@gmail.com

# ਕੋਰੜਾ ਛੰਦ

1. ਦੋਵਾਂ ਕਾਂਵਾਂ [2]ਢਾਬ ਵਿੱਚ ਟੁੱਭਾ ਲਾ ਲਿਆ
ਪਿੰਗਲੇ ਨੇ ਅੱਖੀਂ ਆਪਣੀ ਤਕਾ ਲਿਆ
ਰੰਗ ਕਾਲਾ ਚਿੱਟਾ ਸੰਜੋਗ ਹੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

2. ਰਿੜ ਰਿੜ ਕੇ ਤੇ ਢਾਬ ਕੋਲ ਜਾਂਵਦਾ
ਰੱਜ-ਰੱਜ ਓਥੇ ਟੁੱਭੀਆਂ ਲਗਾਂਵਦਾ
ਸੋਗੀਆਂ ਦਾ ਓਥੇ ਦੂਰ ਸੋਗ ਹੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

3. ਪਿੰਗਲੇ ਨੇ ਓਥੇ ਜਦੋਂ ਮਾਰੀ ਝਾਤ ਹੈ
ਜਾਣ ਲਿਆ ਜਲ ਵਿੱਚ ਕਰਾਮਾਤ ਹੈ
ਬੁੱਧੀਵਾਨ ਬਲਵਾਨ ਜੋਗ ਹੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

4. ਜਿੱਥੇ ਨ੍ਹਾ ਕੇ ਕਾਗ ਹੰਸ ਬਣ ਜਾਂਵਦੇ
ਕਰ ਇਸ਼ਨਾਨ ਦੁੱਖੜੇ ਮਿਟਾਂਵਦੇ
ਰੋਗੀਆਂ ਦਾ ਦੂਰ ਓਥੇ ਰੋਗ ਹੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

5. ਕਰਮਾਂ ਦੀ ਰੇਖ ਵਿੱਚ ਮੇਖ ਮਾਰਦੇ
ਸਤਿਗੁਰ ਮੇਰੇ ਕਾਰਜ ਸਵਾਰਦੇ
ਪਾਪਾਂ ਵਾਲੀ ਚੜ੍ਹੀ ਸਾਰੀ ਮੈਲ ਧੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

6. ਰਜਨੀ ਨੇ ਆਣ ਓਸ ਥਾਂ ਤਕਾਇਆ ਏ
ਓਸ ਥਾਂ 'ਤੇ ਪਤੀ ਨਾ ਨਜ਼ਰ ਆਇਆ ਏ
ਮਨ ਵਿੱਚ ਓਸਦੇ ਵਿਯੋਗ ਹੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

---

(2) ਦੁੱਖ ਭੰਜਨੀ :- ਸ੍ਰੀ ਅੰਮ੍ਰਿਤਸਰ ਤਾਲ ਦੇ ਚੜ੍ਹਦੇ ਵੱਲ ਇਕ ਬੇਰੀ ਵਾਲੇ ਘਾਟ ਦਾ ਨਾਉਂ ਹੈ ਜਿੱਥੇ ਦੁਨੀ ਚੰਦ ਖੱਤ੍ਰੀ (ਮਾਫੀਦਾਰ ਪੱਟੀ) ਦੀ ਇਕ ਪੁੱਤ੍ਰੀ ਦਾ ਕੁਸ਼ਟੀ ਪਤੀ ਸ਼ਨਾਨ ਕਰਕੇ ਅਰੋਗ ਹੋ ਗਿਆ ਸੀ।
(ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

7. ਗੁਰੂ ਰਾਮਦਾਸ ਮੌਜ ਵਿੱਚ ਆਂਵਦੇ
ਸੁੱਕੇ ਘਾਹ ਦੇ ਉੱਤੇ ਜਲ ਛਿੜਕਾਂਵਦੇ
ਗੁਰਸੇਵਕਾਂ ਦਾ ਸੰਯੋਗ ਹੋ ਗਿਆ
ਟੁੱਭੀ ਮਾਰ ਪਿੰਗਲਾ ਅਰੋਗ ਹੋ ਗਿਆ

ਸਤੀ ਰਜਨੀ ਦੀ ਤਪੱਸਿਆ ਨੂੰ ਫਲ ਲੱਗਾ। ਚੌਥੇ ਪਾਤਸ਼ਾਹ ਸ੍ਰੀ 'ਜਪੁਜੀ' ਦਾ ਪਾਠ ਕਰਦੇ ਹੋਏ ਸੁੱਕੇ ਘਾਹ ਉੱਤੇ ਪਾਣੀ ਛਿੜਕ ਰਹੇ ਸਨ। ਕਾਂਵਾਂ ਨੂੰ ਹੰਸ ਬਣ ਕੇ ਬਾਹਰ ਨਿਕਲਦੇ ਹੋਏ ਵੇਖ, ਪਿੰਗਲੇ ਦੇ ਮਨ ਵਿੱਚ ਰੱਬੀ ਪ੍ਰੇਰਨਾ ਹੋਈ। ਉਹ ਰੇਹੜੀ 'ਚੋਂ ਨਿਕਲ ਰਿੜ੍ਹਦਾ-ਰਿੜ੍ਹਦਾ ਢਾਬ ਵਿੱਚ ਜਾ ਵੜਿਆ। ਜਿਉਂ ਹੀ ਉਸ ਨੇ ਟੁੱਭੀ ਮਾਰੀ, ਓਧਰੋਂ ਗੁਰਦੇਵ ਨੇ ਪਾਣੀ ਦੀ ਗੜਵੀ ਸੁੱਕੇ ਘਾਹ ਉੱਤੇ ਪਲਟ ਦਿੱਤੀ। ਓਧਰੋਂ ਘਾਹ ਹਰਾ ਹੋ ਗਿਆ ਤੇ ਇਧਰੋਂ ਪਿੰਗਲਾ ਅਰੋਗ ਹੋ ਗਿਆ। ਉਹਦਾ ਕੇਵਲ ਉਹੋ ਹੱਥ ਜ਼ਖ਼ਮੀ ਰਹਿ ਗਿਆ, ਜਿਹੜਾ ਉਸ ਨੇ ਲਾਗੇ ਖੜੀ ਝਾੜੀ ਵਿੱਚ ਅੜਾ ਲਿਆ ਸੀ। ਆਪਣੀ ਦੇਹੀ ਵੱਲ ਵੇਖ ਪਿੰਗਲਾ ਖ਼ੁਸ਼ੀ 'ਚ ਨੱਚ ਉਠਿਆ। ਏਨੇ ਨੂੰ ਰਜਨੀ ਭਿੱਖਿਆ ਲੈ ਕੇ ਵਾਪਸ ਆਈ। ਕੀ ਵੇਖਿਆ ਪਿੰਗਲੇ ਦੀ ਥਾਂ ਇਕ ਸੁੰਦਰ ਜਵਾਨ ਬੈਠਾ ਹੋਇਆ ਹੈ। ਹੁਣ ਉਹ ਰਜਨੀ ਨੂੰ ਦੱਸਦਾ ਹੈ ਕਿ ਮੈਂ ਹੀ ਤੇਰਾ ਪਤੀ ਹਾਂ :

## ਪਉੜੀ

ਪਿੰਗਲੇ ਤੱਕਿਆ ਉਸ ਥਾਂ ਕੌਤਕ ਸੀ ਭਾਰਾ
ਅੱਖਾਂ ਦੇ ਨਾਲ ਵੇਖਿਆ ਸੀ ਅਜ਼ਬ ਨਜ਼ਾਰਾ
ਰਿੜ੍ਹਦਾ ਰਿੜ੍ਹਦਾ ਢਾਬ ਕੋਲ ਆ ਗਿਆ ਵਿਚਾਰਾ
ਕੰਚਨ ਵਰਗਾ ਹੋ ਗਿਆ ਸਾਰੇ ਦਾ ਸਾਰਾ
'ਗੁਰਸੇਵਕ ਸਿੰਘ' ਹੋ ਗਿਆ ਸੀ ਚਮਤਕਾਰਾ
ਪਾਣੀ ਦੇ ਵਿੱਚ ਉਸ ਨੇ ਜਾ ਚੁੱਭਾ ਮਾਰਾ

## ਦੋਹਿਰਾ

ਪਿੰਗਲੇ ਪਤੀ ਦੀ ਥਾਂ 'ਤੇ ਬੈਠਾ ਨੌਜਵਾਨ
ਰਜਨੀ ਉਸ ਨੂੰ ਵੇਖ ਕੇ ਸੀ ਹੋਈ ਹੈਰਾਨ
ਬੰਦਾ ਗੈਰ ਹੈ ਜਾਪਦਾ ਜਾਂ ਕੋਈ ਸ਼ੈਤਾਨ
ਉਸ ਨੂੰ ਆਪਣੇ ਪਤੀ ਦੀ ਨਾ ਆਈ ਪਛਾਣ
'ਗੁਰਸੇਵਕ ਸਿੰਘ' ਉਸ ਦਾ ਸੀ ਮਨ ਪਰੇਸ਼ਾਨ



Sri Satguru Jagjit Singh Ji eLibrary NamdhariElibrary@gmail.com

ਪਿੰਗਲਾ ਜੋ ਹੁਣ ਪਿੰਗਲਾ ਨਹੀਂ ਅਰੋਗ ਹੋ ਚੁੱਕਾ ਸੀ। ਰਜਨੀ ਨੂੰ ਦੱਸਦਾ ਹੈ ਕਿ ਮੈਂ ਹੀ ਤੇਰਾ ਪਤੀ ਹਾਂ। ਪਰ ਬੀਬੀ ਰਜਨੀ ਕਹਿੰਦੀ, ਤੂੰ ਮੇਰੇ ਪਤੀ ਨੂੰ ਮਾਰ ਦਿੱਤਾ ਹੈ। ਉਸ ਦੀ ਜਗ੍ਹਾ 'ਤੇ ਆਪ ਬੈਠ ਗਿਆ ਹੈਂ। ਦੋਵਾਂ ਦੇ ਆਮ੍ਹੋ-ਸਾਮ੍ਹਣੇ ਸਵਾਲ ਜਵਾਬ ਇੰਝ ਹੁੰਦੇ ਹਨ:

## ਮਨੋਹਰ ਭਵਾਨੀ ਛੰਦ

| 1. | 1. |
|---|---|
| ਹੋਈ ਵੇਖ ਹੈਰਾਨ | ਅੱਗੋਂ ਹੱਸਿਆ ਜਵਾਨ |
| ਲੱਗੀ ਰੋਣ ਕੁਰਲਾਣ | ਹੋਈ ਕਾਸਤੋਂ ਹੈਰਾਨ |
| ਉਹਨੂੰ ਆਈ ਨਾ ਪਛਾਣ | ਤੂੰ ਹੀ ਮੇਰੀ ਜਿੰਦ ਜਾਨ |
| ਦਿਲ ਹੈ ਪੁਕਾਰਿਆ | ਹੁਣ ਸੱਚ ਜਾਣ ਲੈ |
| ਤੂੰ ਹੀ ਮੇਰੇ ਪਤੀ | ਮੈਂ ਹਾਂ ਤੇਰਾ ਪਤੀ |
| ਤਾਈਂ ਦਿੱਤਾ ਮਾਰ ਆ | ਮੁਝ ਨੂੰ ਪਛਾਣ ਲੈ |
| **2.** | **2.** |
| ਗਿਓਂ ਰੂਪ ਦੇਖ ਮਰ | ਸੁਣ ਧੀਰਜ ਦੇ ਨਾਲ |
| ਮੈਂ ਤਾਂ ਸਕਦੀ ਨਾ ਜ਼ਰ | ਤੇਰੇ ਤਪ ਨੂੰ ਅਕਾਲ |
| ਕਹਿੰਦੀ ਰੱਬ ਕੋਲੋਂ ਡਰ | ਭਾਗ ਲਾਇਆ ਹੋ ਦਇਆਲ |
| ਕਹਿਰ ਗੁਜ਼ਾਰਿਆ | ਸਾਰੇ ਸੁੱਖ ਮਾਣ ਲੈ |
| ਤੂੰ ਹੀ ਮੇਰੇ ਪਤੀ | ਮੈਂ ਹਾਂ ਤੇਰਾ ਪਤੀ |
| ਤਾਈਂ ਦਿੱਤਾ ਮਾਰ ਆ | ਮੁਝ ਨੂੰ ਪਛਾਣ ਲੈ |
| **3.** | **3.** |
| ਕੀਤਾ ਘੋਰ ਵੱਡਾ ਪਾਪ | ਸੁਣ ਕਥਾ ਮੈਥੋਂ ਸਾਰੀ |
| ਤੈਨੂੰ ਆਣ ਚੜ੍ਹੇ ਤਾਪ | ਇਹ ਜੋ ਢਾਬ ਹੈ ਪਿਆਰੀ |
| ਲੈ ਨਾ ਸਤੀ ਤੋਂ ਸਰਾਪ | ਇਹਦੇ ਵਿੱਚ ਚੁੱਭੀ ਮਾਰੀ |
| ਕੀਤੀ ਭੈੜੀ ਕਾਰ ਆ | ਸਭ ਸੱਚ ਜਾਣ ਲੈ |
| ਤੂੰ ਹੀ ਮੇਰੇ ਪਤੀ | ਮੈਂ ਹਾਂ ਤੇਰਾ ਪਤੀ |
| ਤਾਈਂ ਦਿੱਤਾ ਮਾਰ ਆ | ਮੁਝ ਨੂੰ ਪਛਾਣ ਲੈ |
| **4.** | **4.** |
| ਸੁਣ ਆਇਆ ਨਾ ਯਕੀਨ | ਕਰ ਮੇਰੇ 'ਤੇ ਭਰੋਸਾ |
| ਹੋਈ ਸੋਗ ਵਿੱਚ ਲੀਨ | ਹੱਥੋਂ ਲੰਘਜੇ ਨਾ ਮੌਕਾ |



Sri Satguru Jagjit Singh Ji eLibrary NamdhariElibrary@gmail.com

ਯਾਦ ਆਇਆ ਸਾਰਾ ਸੀਨ
ਸੁਣ ਹਤਿਆਰਿਆ
ਤੂੰ ਹੀ ਮੇਰੇ ਪਤੀ
ਤਾਈਂ ਦਿੱਤਾ ਮਾਰ ਆ

5.

"ਗੁਰਸੇਵਕ" ਨਾਦਾਨ
ਤੂੰ ਹੀ ਕੱਢੇ ਨੇ ਪ੍ਰਾਣ
ਲਿਆ ਤੁਝ ਨੂੰ ਪਛਾਣ
ਕੀਤਾ ਆਰ ਪਾਰ ਆ
ਤੂੰ ਹੀ ਮੇਰੇ ਪਤੀ
ਤਾਈਂ ਦਿੱਤਾ ਮਾਰ ਆ

ਨੇੜੇ ਬੈਠਾ ਗੁਰੂ ਚੌਥਾ[3]
ਦਿਲ ਦੀਆਂ ਜਾਣ ਲੈ
ਮੈਂ ਹਾਂ ਤੇਰਾ ਪਤੀ
ਮੁਝ ਨੂੰ ਪਛਾਣ ਲੈ

5.

ਢਹਿ ਚਰਨੀਂ ਗੁਰਾਂ ਦੇ
ਪੈ ਚਰਨੀਂ ਗੁਰਾਂ ਦੇ
ਰਹਿ ਚਰਨੀਂ ਗੁਰਾਂ ਦੇ
ਹੁਣ ਰੰਗ ਮਾਣ ਲੈ
ਮੈਂ ਹਾਂ ਤੇਰਾ ਪਤੀ
ਮੁਝ ਨੂੰ ਪਛਾਣ ਲੈ

ਨੌਜਵਾਨ ਤੇ ਬੀਬੀ ਰਜਨੀ ਵਿੱਚ ਆਮ੍ਹੋ-ਸਾਮ੍ਹਣੇ ਸਵਾਲ ਜਵਾਬ ਹੋਏ। ਉਹਨਾਂ ਦੋਹਾਂ ਨੂੰ ਝਗੜਦੇ ਵੇਖ ਕੇ ਕੁਝ ਹੋਰ ਆਦਮੀ ਵੀ ਇਕੱਠੇ ਹੋ ਗਏ। ਇਕ ਸਿਆਣੇ ਆਦਮੀ ਨੇ ਆਖਿਆ, "ਭਾਈ ! ਤੁਸੀਂ ਦੋਵੇਂ ਝਗੜੋ ਨਾ। ਅਹੁ ਵੇਖੋ ਗੁਰੂ ਰਾਮਦਾਸ ਜੀ ਤੰਬੂ ਲਾਈ ਬੈਠੇ ਨੇ। ਉਹਨਾਂ ਪਾਸ ਜਾ ਕੇ ਆਪਣਾ ਝਗੜਾ ਨਿਬੇੜ ਲਵੋ।" ਗੱਲ ਸਭ ਦੇ ਦਿਲ ਲੱਗੀ। ਗੁਰੂ ਜੀ ਦੇ ਜਾ ਕੇ ਪੇਸ਼ ਹੋਏ। ਬੀਬੀ ਰਜਨੀ ਨੇ ਗਲ ਵਿੱਚ ਪੱਲਾ ਪਾ ਕੇ ਬੇਰੀ ਥੱਲੇ ਹੋਈ ਸਾਰੀ ਵਾਰਤਾ ਗੁਰੂ ਜੀ ਨੂੰ ਅਰਜ਼ ਕਰ ਦਿੱਤੀ। ਰਜਨੀ ਦੀ ਵਾਰਤਾ ਸੁਣ ਕੇ ਫੇਰ ਹਜ਼ੂਰ ਨੇ ਉਸ ਨੌਜਵਾਨ ਨੂੰ ਵਾਰਤਾ ਸੁਣਾਉਣ ਲਈ ਆਖਿਆ। ਹਜ਼ੂਰ ਦੀ ਮਿਹਰ ਨਾਲ ਹੀ ਪਿੰਗਲਾ ਰਾਜ਼ੀ ਹੋਇਆ ਸੀ। ਭਾਵੇਂ ਉਹ ਇਸ ਗੱਲ ਨੂੰ ਜਾਣਦੇ ਸਨ। ਪਰ ਰਜਨੀ ਦੇ ਦਿਲ ਦੀ ਤਸੱਲੀ ਵਾਸਤੇ ਹਜ਼ੂਰ ਨੇ ਆਖਿਆ, "ਹੇ ਭਲੇ ਪੁਰਸ਼ ! ਤੇਰਾ ਇਕ ਹੱਥ ਅਜੇ ਵੀ ਕੋਹੜ ਦਾ ਰੋਗੀ ਹੈ। ਚੱਲੋ ਓਸੇ ਢਾਬ ਦੇ ਕਿਨਾਰੇ ਜਾ ਕੇ ਨਿਰਣਾ ਕਰਦੇ ਹਾਂ। ਜੇ ਪਾਣੀ ਵਿੱਚ ਪਾਇਆ ਤੇਰਾ ਇਹ ਹੱਥ ਵੀ ਅਰੋਗ ਹੋ ਗਿਆ ਤਾਂ ਰਜਨੀ ਤੇਰੇ ਉੱਪਰ ਵਿਸ਼ਵਾਸ ਕਰ ਲਵੇਗੀ।"

---

(3) ਚੌਥਾ ਗੁਰੂ :- ਸ੍ਰੀ ਗੁਰੂ ਰਾਮਦਾਸ ਜੀ ਸਿੱਖਾਂ ਦੇ ਚੌਥੇ ਗੁਰੂ ਸਨ। ਜਿਨ੍ਹਾਂ ਦਾ ਜਨਮ 26 ਅੱਸੂ (ਕੱਤਕ ਵਦੀ ਦੂਜ) ਸੰਮਤ 1591 (ਸੰਨ 1534) ਨੂੰ ਸ੍ਰੀ ਹਰਿਦਾਸ ਮੱਲ ਸੋਢੀ ਖੱਤ੍ਰੀ ਤੇ ਮਾਤਾ ਦਯਾ ਕੌਰ ਦੇ ਘਰ ਚੂਨਾ ਮੰਡੀ ਲਾਹੌਰ ਵਿਖੇ ਹੋਇਆ। ਗੁਰਸਿੱਖ ਹੋਣ ਤੋਂ ਪਹਿਲਾਂ ਇਨ੍ਹਾਂ ਦਾ ਨਾਮ ਜੇਠਾ ਸੀ। 22 ਫੱਗਣ ਸੰਮਤ 1610 ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤ੍ਰੀ ਬੀਬੀ ਭਾਨੀ ਜੀ ਨਾਲ ਇਨ੍ਹਾਂ ਦੀ ਸ਼ਾਦੀ ਹੋਈ। ਆਪ ਜੀ ਦੇ ਸ੍ਰੀ ਪ੍ਰਿਥੀ ਚੰਦ, ਸ੍ਰੀ ਮਹਾਂਦੇਵ ਜੀ, ਸ੍ਰੀ (ਗੁਰੂ) ਅਰਜਨ ਦੇਵ ਜੀ ਸਪੁੱਤਰ ਸਨ। ਆਪ ਜੀ 2 ਅੱਸੂ ਸੰਮਤ 1631 (ਸਤੰਬਰ 1574) ਨੂੰ ਗੁਰਗੱਦੀ 'ਤੇ ਸੁਭਾਇਮਾਨ ਹੋਏ। ਭਾਦੋਂ ਸੁਦੀ ਤੀਜ, ਸੰਮਤ 1638 (ਸਤੰਬਰ 1581) 47 ਸਾਲ ਦੀ ਉਮਰ ਵਿੱਚ ਗੋਇੰਦਵਾਲ ਵਿਖੇ ਆਪ ਜੋਤੀ ਜੋਤ ਸਮਾਏ। ਆਪ ਜੀ ਨੇ 30 ਰਾਗਾਂ ਵਿੱਚ 635 ਸ਼ਬਦ, ਪਉੜੀਆਂ ਤੇ ਸਲੋਕਾਂ ਸਮੇਤ ਸੋਹਿਲੇ, ਘੋੜੀਆਂ, ਕਰਹਲੇ, ਸੋਲਹੇ ਤੇ ਛੰਤ, 8 ਵਾਰਾਂ, ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠ, ਬਿਲਾਵਲ, ਸਾਰੰਗ, ਕਾਨੜਾ ਆਦਿ ਉਚਾਰਣ ਕੀਤੇ। ਜੋ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਹਨ। (ਮਹਾਨ ਕੋਸ਼ - ਕਰਤਾ ਭਾਈ ਕਾਨ੍ਹ ਸਿੰਘ ਨਾਭਾ)



Sri Satguru Jagjit Singh Ji eLibrary NamdhariElibrary@gmail.com

ਢਾਬ ਕਿਨਾਰੇ ਜਾ ਕੇ ਜਦੋਂ ਉਸ ਨੌਜਵਾਨ ਨੇ ਆਪਣਾ ਹੱਥ ਪਾਣੀ ਵਿੱਚ ਪਾਇਆ ਤਾਂ ਉਸ ਦਾ ਹੱਥ ਠੀਕ ਹੋ ਗਿਆ। ਬੀਬੀ ਰਜਨੀ ਇਹ ਕੌਤਕ ਵੇਖ ਹੈਰਾਨ ਹੋ ਗਈ। ਉਸ ਨੂੰ ਯਕੀਨ ਹੋ ਗਿਆ ਕਿ ਇਹ ਮੇਰਾ ਪਤੀ ਹੈ। ਬੀਬੀ ਰਜਨੀ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ 'ਚੋਂ ਬਖ਼ਸ਼ਿਸ਼ ਮੰਗਦੀ ਹੈ :

## ਪਉੜੀ ਛੰਦ

1.

ਚੌਥੇ ਸਤਿਗੁਰ ਆਖਦੇ ਹੁਣ ਦੇਰ ਨਾ ਲਾਓ
ਸਾਡੇ ਨਾਲ ਪਿਆਰਿਓ ਕੋਲ ਢਾਬ ਦੇ ਆਓ
ਸਫ਼ਲ ਹੋ ਗਈ ਸਤੀ ਦੀ ਕਹਿਣੀ ਤੇ ਕਰਨੀ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

2.

ਪਿੰਗਲੇ ਤਾਈਂ ਆਖਿਆ ਆ ਭਰਮ ਮਿਟਾਓ
ਪਿੰਗਲਾ ਹੱਥ ਪਿਆਰਿਆ ਪਾਣੀ ਵਿੱਚ ਪਾਓ
ਹਰ ਦੇ ਦੁੱਖ ਨੂੰ ਹਰ ਲਵੇ ਪੀੜ ਹਰ ਦੀ ਹਰਨੀਂ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

3.

ਸਤਿ ਕਰਤਾਰ ਉਚਾਰ ਕੇ ਜਦ ਹੱਥ ਡੁਬੋਇਆ
ਬੀਬੀ ਰਜਨੀ ਸਤੀ ਦਾ ਦੂਰ ਸ਼ੰਕਾ ਹੋਇਆ
ਸੁੱਖ ਤੇ ਸ਼ੋਭਾ ਪਾਂਵਦੀ ਸਤਿਗੁਰ ਦੀ ਸ਼ਰਨੀਂ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

4.

ਰਜਨੀ ਕੌਤਕ ਵੇਖ ਕੇ ਹੈਰਾਨ ਸੀ ਹੋਈ
ਸੱਚੇ ਸਤਿਗੁਰ ਮੇਰਿਆ ਮਿਲੀ ਮੈਨੂੰ ਢੋਈ
ਫਲ ਲੱਗਾ ਏ ਸਿਦਕ ਨੂੰ ਨਿਗ੍ਹਾ ਮਿਹਰ ਦੀ ਧਰਨੀ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

5.

ਇਸ਼ਨਾਨ ਕਰੂ ਜੋ ਏਸ ਥਾਂ ਬੇੜਾ ਪਾਰ ਕਰੂਗਾ
ਸਤਿਗੁਰ ਨਾਨਕ ਪਾਤਸ਼ਾਹ ਉਧਾਰ ਕਰੂਗਾ



Sri Satguru Jagjit Singh Ji eLibrary NamdhariElibrary@gmail.com

ਏਥੇ ਆਣ ਸ਼ੈਤਾਨ ਦੀ ਮੰਦੀ ਮੱਤ ਮਰਨੀ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

6.

ਇਹਦਾ ਨਾਂ ਦੁੱਖ ਭੰਜਨੀ ਹੈ ਬੇਰੀ ਹੋਸੀ
ਪਤਿਤ ਪਵਿੱਤਰ ਹੋਣਗੇ ਜੋ ਆਵਣ ਦੋਸ਼ੀ
ਏਥੇ ਜਿਹੜੇ ਆਉਣਗੇ ਕੁਲ ਉਨ੍ਹਾਂ ਦੀ ਤਰਨੀਂ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

7.

''ਗੁਰਸੇਵਕ ਸਿੰਘਾ'' ਦੋਹਾਂ ਨੂੰ ਸਤਿਗੁਰ ਵਰ ਦਿੱਤਾ
ਮਿਹਰਾਂ ਵਾਲੇ ਮਿਹਰ ਦਾ ਸਿਰ ਹੱਥ ਧਰ ਦਿੱਤਾ
ਹਿਰਦਿਓਂ ਸੱਚੇ ਸੇਵਕਾਂ ਨੂੰ ਜਮਾਂ ਦਾ ਡਰ ਨਹੀਂ
ਬੀਬੀ ਰਜਨੀ ਢਹਿ ਪਈ ਸਤਿਗੁਰ ਦੇ ਚਰਨੀਂ

ਰਜਨੀ ਤੇ ਪਿੰਗਲੇ ਨੇ ਪ੍ਰਸੰਨ ਹੋ ਕੇ ਗੁਰੂਦੇਵ ਦੇ ਚਰਨ ਪਕੜ ਲਏ। ਗੁਰੂਦੇਵ ਕਹਿਣ ਲੱਗੇ, ''ਹੇ ਰਜਨੀ ! ਇਹ ਤੇਰੀ ਭਗਤੀ ਦਾ ਫਲ ਹੈ। ਪਤੀਬ੍ਰਤ ਧਰਮ ਨਿਭਾਉਂਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਤੇਰੇ 'ਤੇ ਕ੍ਰਿਪਾ ਕੀਤੀ ਹੈ। ਇਸ ਅਸਥਾਨ ਦਾ ਨਾਮ ਦੁੱਖ ਭੰਜਨੀ ਬੇਰ ਹੋਵੇਗਾ। ਏਥੇ ਅਨੇਕਾਂ ਰੋਗੀਆਂ ਦੇ ਰੋਗ ਦੂਰ ਹੋਇਆ ਕਰਨਗੇ। ਸਿਦਕ ਵਾਲਿਆਂ ਦੀ ਹਰ ਮੁਰਾਦ ਏਥੇ ਪੂਰੀ ਹੋਇਆ ਕਰੇਗੀ।''

ਇਸ ਤੋਂ ਪਿੱਛੋਂ ਰਜਨੀ ਤੇ ਉਸ ਦਾ ਪਤੀ ਕਾਫ਼ੀ ਦੇਰ ਗੁਰੂ ਘਰ ਰਹਿ ਕੇ ਸਰੋਵਰ ਦੀ ਸੇਵਾ ਕਰਦੇ ਰਹੇ। ਪਿੰਗਲੇ ਦੇ ਰਾਜ਼ੀ ਹੋਣ ਦੀ ਚਰਚਾ ਦੂਰ-ਦੂਰ ਤੱਕ ਪਹੁੰਚ ਗਈ। ਰਾਜਾ ਦੁਨੀ ਚੰਦ ਵੀ ਗੁਰੂ ਘਰ ਦੀ ਸ਼ੋਭਾ ਸੁਣ ਕੇ ਆ ਹਾਜ਼ਰ ਹੋਇਆ। ਭੁੱਲ ਦੀ ਮਾਫ਼ੀ ਮੰਗੀ। ਰਾਜੇ ਘਰ ਪੁੱਤਰ ਕੋਈ ਨਹੀਂ ਸੀ। ਉਸ ਨੂੰ ਆਪਣਾ ਪੁੱਤਰ ਬਣਾ ਲਿਆ। ਇਹ ਹੈ ਸਤੀ ਦੇ ਸਿਦਕ ਦੀ ਜਿੱਤ।





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਭਾਈ ਪਤੰਗ ਜੀ

## ਬੰਦਨਾ

### ਦੋਤਾਰਾ-ਛੰਦ

1. ਗੁਰੂ ਰਾਮਦਾਸ ਜੀ ਦੇ ਘਰ ਵਿੱਚ ਆਈ ਜੋਤ ਇਲਾਹੀ
ਧੰਨ ਧੰਨ ਸੀ ਸੋ ਜਣਨੀ ਭਾਨੀ ਮਾਈ ਉਪਮਾ ਗਾਈ
ਜੋ ਯਾਦ ਕਰਨ ਤੁਝ ਨੂੰ ਵਿਗੜੇ ਕਾਜ ਉਨ੍ਹਾਂ ਦੇ ਸਰ ਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

2. ਵਿੱਚ ਗੋਇੰਦਵਾਲ* ਦੇ ਜੀ ਜੋਤ ਅਕਾਲ ਖੇਡਦਾ ਬਾਲ
ਗੁਰੂ ਅਮਰਦਾਸ ਜੀ ਨੇ ਸੁਰਤ ਸੰਭਾਲ ਪ੍ਰੇਮ ਦੇ ਨਾਲ
ਵਰ ਦਿੱਤਾ ਇਨ੍ਹਾਂ ਨੂੰ ਨਾਲ ਇਸ਼ਾਰੇ ਸ਼ੁਭ ਕੰਮ ਕਰ ਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

3. ਗੁਰੂ ਰਾਮਦਾਸ ਜੀ ਨੇ ਵੇਖ ਵਡਿਆਈ ਦਿੱਤੀ ਗੁਰਿਆਈ
ਚਰਨਾਂ ਵਿੱਚ ਆ ਕੇ ਤੇ ਸੁਰਤ ਟਿਕਾਈ ਝੁਕੇ ਮਾਈ-ਭਾਈ
ਗੁਰਗੱਦੀ 'ਤੇ ਬਹਿ ਕੇ ਲੱਗੇ ਮਨਮੱਤ ਵੱਲੋਂ ਵਰਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

4. ਇੱਕ ਵੱਡਾ ਭਰਾਤਾ ਸੀ ਨਾਮ ਪ੍ਰਿਥੀ ਚੰਦ ਬੋਲਦਾ ਮੰਦ
ਉਸਰੀ ਸੀ ਹਿਰਦੇ 'ਚ ਈਰਖਾ ਕੰਧ ਮਾਇਆ ਦਾ ਫੰਧ
ਤੱਕ ਸੂਰਤ ਤੇਰੀ ਨੂੰ ਕਾਮੀ ਕ੍ਰੋਧੀ ਨਿੰਦਕ ਹਰਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

---

* ਗੋਇੰਦਵਾਲ :- ਜ਼ਿਲ੍ਹਾ ਅੰਮ੍ਰਿਤਸਰ ਤਹਿਸੀਲ ਤਰਨ ਤਾਰਨ, ਥਾਣਾ ਵੈਰੋਵਾਲ ਵਿੱਚ ਵਿਆਸ (ਵਿਪਾਸ਼ਾ) ਦੇ ਕਿਨਾਰੇ ਗੋਇੰਦਾ (ਅਥਵਾ ਗੋਂਦਾ ਨਾਮੀ ਮਰਵਾਹੇ ਖੱਤ੍ਰੀ ਦਾ) ਸ੍ਰੀ ਗੁਰੂ ਅਮਰਦਾਸ ਜੀ ਦੀ ਸਹਾਇਤਾ ਨਾਲ ਵਸਾਇਆ ਨਗਰ, ਜੋ ਰੇਲਵੇ ਸਟੇਸ਼ਨ ਤਰਨ ਤਾਰਨ ਤੋਂ 15 ਮੀਲ ਅਗਨਿਕੋਣ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

5. ਚੜ੍ਹ ਆਇਆ ਤੇਰੇ 'ਤੇ ਸੁਲਹੀ ਖ਼ਾਨ ਸੀ ਮਹਾਂ ਨਾਦਾਨ
ਸੜ ਮਰਿਆ ਆਵੇ 'ਚ ਵੱਡਾ ਬਲਵਾਨ ਹੋ ਗਿਆ ਘਾਣ
ਪਈ ਜਿੱਧਰ ਨਜ਼ਰ ਤੇਰੀ ਵੱਡੇ ਕਸ਼ਟ ਪਲਾਂ ਵਿੱਚ ਟਰਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

6. ਮੰਡੀ ਦੇ ਰਾਜੇ ਦੇ ਪਈ ਗਲ ਫਾਸੀ ਜਿੰਦ ਉਦਾਸੀ
ਤੁਸੀਂ ਉਸਦੀ ਸੁਪਨੇ 'ਚ ਕੱਟੀ ਚੌਰਾਸੀ ਕਰੀ ਖਲਾਸੀ
ਹੱਥ ਜੋੜ ਖਲੋ ਜਾਂਦੇ ਤੈਥੋਂ ਜਮ ਵੀ ਦਾਤਾ ਡਰਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

7. ਦਰ ਤੇਰੇ ਦਾ ਸੇਵਕ ਮੰਝ ਸੀ ਭਾਈ ਸੇਵ ਕਮਾਈ
ਸੇਵਾ ਪਰਵਾਨ ਹੋਈ ਵੱਡੀ ਵਡਿਆਈ ਸੀ ਦੂਣ ਸਵਾਈ
ਉਹ ਭਵਜਲ ਪਾਰ ਹੁੰਦੇ ਸੀਸ ਨੂੰ ਜੋ ਚਰਨਾਂ ਵਿੱਚ ਧਰ ਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

8. ਤੇਰੇ ਦਰ ਆਏ ਸੀ ਅਜ਼ਬ ਅਜਾਇਬ ਪ੍ਰੇਮੀ ਭਾਰੇ
ਦੋਵੇਂ ਗੁਰਸਿੱਖ ਬਣੇ ਲੁੱਟਣ ਨਜ਼ਾਰੇ ਗਏ ਸਤਿਕਾਰੇ
ਭਰੇ ਹੋ ਜਾਣ ਖਾਲੀ ਤੇ ਖਾਲੀ ਭਾਂਡੇ ਦਰ 'ਤੇ ਭਰ ਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

9. ਛੇਹਰਟੇ ਵਿੱਚ ਜਾ ਕੇ ਇਕ ਸੀ ਸੁੰਦਰ ਖੂਹ ਲਵਾਇਆ
ਵਰ ਦਿੱਤਾ ਖੂਹ ਤਾਈਂ ਮੁੱਖ 'ਚੋਂ ਏਦਾਂ ਬਚਨ ਅਲਾਇਆ
ਏਥੇ ਇਸ਼ਨਾਨ ਕਰੇ ਉਸ ਦੇ ਪਾਪ ਅਨੇਕਾਂ ਖਰ ਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

10. ਵਿੱਚ ਰਾਗ ਬਿਲਾਵਲੁ ਦੇ ਰਚਤੀ ਤੁਸਾਂ ਇਲਾਹੀ ਬਾਣੀ
ਸੁਖਮਨੀ ਹੈ ਸੁੱਖਾਂ ਦੀ ਜਿਸ ਦੀ ਗਤਿ ਜਾਏ ਨਾ ਜਾਣੀ
ਜਿਸਨੂੰ ਪੜ੍ਹ ਸੁਣ ਕੇ ਤੇ ਸੰਗਤੇ ਕਈ "ਗੁਰਸੇਵਕ" ਤਰ ਜਣ
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਸ੍ਰੀ ਸਤਿਗੁਰੂ ਅਰਜਣ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਹੁਤ ਪ੍ਰੇਮੀ ਸਿੱਖ ਭਾਈ ਪਤੰਗ ਜੀ ਲਾਹੌਰ ਵਿੱਚ ਰਹਿੰਦਾ ਸੀ। ਆਸੇ ਪਾਸੇ ਸਾਰੇ ਲੋਕ ਇਸ ਦਾ ਸਤਿਕਾਰ ਕਰਦੇ ਸਨ। ਇਹ ਬਹੁਤ ਇਮਾਨਦਾਰ ਸਿੱਖ ਸੀ।



Sri Satguru Jagjit Singh Ji eLibrary NamdhariElibrary@gmail.com

## ਕਬਿੱਤ

ਪੰਜਵੇਂ ਗੁਰਾਂ ਦਾ ਸਿੱਖ ਪ੍ਰੇਮੀ ਨਿੱਤਨੇਮੀ ਪੂਰਾ
ਭਾਈ ਜੀ ਪਤੰਗ ਉਹਦਾ ਨਾਮ ਮਸ਼ਹੂਰ ਸੀ
ਅਰਜਨ ਗੁਰੂ ਨੂੰ ਸਦਾ ਅੰਗ-ਸੰਗ ਜਾਣਦਾ ਸੀ
ਨਾਮ ਦੀ ਖੁਮਾਰੀ ਚੜ੍ਹੀ ਮੁੱਖੜੇ 'ਤੇ ਨੂਰ ਸੀ
ਭਾਰਾ ਸਤਸੰਗੀ ਰੂਹ ਸੀ ਸੇਵਾ ਵਿੱਚ ਰੰਗੀ
ਲੁੱਟ ਰਾਮ ਨਾਮ ਵਾਲੀ ਲੁੱਟਦਾ ਜ਼ਰੂਰ ਸੀ
ਕਹੇ "ਗੁਰਸੇਵਕ" ਉਹ ਸੇਵਕ ਗੁਰੂ ਦਾ ਪੱਕਾ
ਆਸੇ ਪਾਸੇ ਹੁੰਦਾ ਉਹਦਾ ਜੱਸ ਭਰਪੂਰ ਸੀ

ਭਾਈ ਪਤੰਗ ਜੀ ਦਾ ਨਿੱਤ ਕਰਮ ਕੀ ਸੀ, ਉਸ ਦੀ ਸ਼ਖ਼ਸੀਅਤ ਕਿਵੇਂ ਦੀ ਸੀ ਇੰਝ ਬਿਆਨ ਹੈ :

## ਪਉੜੀ ਛੰਦ

1. [1]ਪੰਜਵੇਂ ਗੁਰ ਦਾ ਸਿੱਖ ਸੀ ਪੂਰਾ ਨਿੱਤਨੇਮੀ
ਸੁੰਦਰ ਤੇ ਮਿੱਠ ਬੋਲੜਾ ਸੀ ਦਿਲ ਦਾ ਪ੍ਰੇਮੀ
ਗੁਰ ਅਰਜਨ ਨੂੰ ਜਾਣਦਾ ਸੀ ਅੰਗ ਤੇ ਸੰਗ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ
2. ਝੂਠਾ ਬੋਲ ਨਾ ਬੋਲਦਾ ਸੀ ਦਿਲ ਦਾ ਸੱਚਾ
ਕੀਤੇ ਬਚਨ ਨਿਭਾਂਵਦਾ ਬਚਨਾਂ ਦਾ ਪੱਕਾ
ਮਰਦਾਂ ਵਰਗੇ ਓਸਦੇ ਸੀ ਬੋਲ ਬੁਲੰਦ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ
3. ਪਰਮ ਪਿਆਰਾ ਸਿੱਖ ਸੀ ਪੂਰਾ ਸ਼ਰਧਾਲੂ
ਧੀਰਜ ਸ਼ਾਂਤੀ ਨਿਮਰਤਾ ਦਿਆਲੂ ਕ੍ਰਿਪਾਲੂ
ਪਰਮੇਸ਼ਰ ਦੇ ਰੰਗ 'ਚ ਲਿਆ ਮਨ ਨੂੰ ਰੰਗ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ

---

(1) **ਪੰਜਵੇਂ ਗੁਰ :-** ਸ੍ਰੀ ਗੁਰੂ ਅਰਜਨ ਦੇਵ ਜੀ ਵੈਸਾਖ ਸੁਦੀ 7 ਸੰਮਤ 1620 (15 ਅਪ੍ਰੈਲ ਸੰਨ 1563) ਨੂੰ ਸ੍ਰੀ ਗੋਇੰਦਵਾਲ (ਜ਼ਿਲ੍ਹਾ ਅੰਮ੍ਰਿਤਸਰ) ਪਿਤਾ ਸ੍ਰੀ ਗੁਰੂ ਰਾਮਦਾਸ ਜੀ ਮਾਤਾ ਬੀਬੀ ਭਾਨੀ ਜੀ ਦੇ ਗ੍ਰਹਿ ਵਿਖੇ ਪ੍ਰਗਟੇ। ਇਨ੍ਹਾਂ ਦੇ ਮਹਿਲ ਸ੍ਰੀ ਮਾਤਾ ਗੰਗਾ ਜੀ ਸਨ। ਇਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਜੀ ਸਨ। 2 ਅੱਸੂ 1638 (1 ਸਤੰਬਰ 1581) ਨੂੰ ਆਪ ਜੀ ਗੁਰਗੱਦੀ ਪਰ ਸੁਭਾਇਮਾਨ ਹੋਏ। ਜੇਠ ਸੁਦੀ ਚੌਥ ਸੰਮਤ 1663 (30 ਮਈ ਸੰਨ 1606) ਨੂੰ 43 ਸਾਲ ਦੀ ਉਮਰ ਭੋਗ ਲਾਹੌਰ ਵਿਖੇ ਜੋਤੀ ਜੋਤ ਸਮਾਏ। ਸੰਮਤ 1645 ਵਿੱਚ ਸੰਤੋਖਸਰ ਤਾਲ ਪੱਕਾ ਕਰਵਾਇਆ। ਸੰਮਤ 1645 ਵਿੱਚ ਹੀ ਹਰਿਮੰਦਰ ਦੀ ਨੀਂਹ ਰੱਖੀ। ਸੰਮਤ 1647 ਵਿੱਚ ਤਰਨ ਤਾਰਨ ਤਾਲ ਰਚਿਆ। ਸੰਮਤ 1651 ਵਿੱਚ ਕਰਤਾਰਪੁਰ ਨਗਰ ਵਸਾਇਆ। ਸੰਮਤ 1661 ਵਿੱਚ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ।



Sri Satguru Jagjit Singh Ji eLibrary NamdhariElibrary@gmail.com

4. ਹਿੰਦੂ ਮੁਸਲਮ ਓਸਨੂੰ ਪਿਆਰ ਸੀ ਕਰਦੇ
ਸਭ ਮਜ਼ਬਾਂ ਦੇ ਲੋਕ ਵੀ ਸਤਿਕਾਰ ਸੀ ਕਰਦੇ
ਸਭਨਾਂ ਦੇ ਸੀ ਆ ਗਿਆ ਉਹ ਮਨਪਸੰਦ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ

5. ਗੁਰ ਨਾਨਕ ਦੇ ਘਰ ਦੇ ਉਹ ਹੈਸੀ ਗੋਲੇ
ਉੱਚਾ ਨੀਵਾਂ ਬੋਲ ਨਾ ਉਹ ਕਿਸੇ ਨੂੰ ਬੋਲੇ
ਮਿੱਠੇ ਬਚਨ ਸੀ ਬੋਲਦਾ ਮਿਸ਼ਰੀ ਗੁਲਕੰਦ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ

6. ਕਾਬਲ ਦੇਸ਼ ਦੇ ਯਾਤਰੂ ਕਾਬਲ ਨੂੰ ਜਾਂਦੇ
ਗਹਿਣਾ ਗੱਟਾ ਸਿੱਖ ਦੇ ਰੱਖ ਕੋਲ ਸੀ ਜਾਂਦੇ
ਧਰਮੀ ਕਰਮੀ ਸਿੱਖ ਸੀ ਤੇ ਗੈਰਤਮੰਦ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ

7. ਚੰਦਨ ਰੁੱਖ ਦੇ ਵਾਂਗ ਸੀ ਖੁਸ਼ਬੂ ਖਿਲਾਰੇ
ਸਿਦਕੀ ਸਿੱਖ ਮਹਾਨ ਤੋਂ ਜਾਵਾਂ ਬਲਿਹਾਰੇ
"ਗੁਰਸੇਵਕ" ਨੇ ਸਿੱਖ ਦਾ ਹੈ ਲਿਖਿਆ ਛੰਦ
ਸ਼ਹਿਰ ਲਾਹੌਰ 'ਚ ਵੱਸਦਾ ਸੀ ਭਾਈ ਪਤੰਗ

ਉਸ ਵਕਤ ਦੇ ਮੁਸਲਮਾਨ ਤੇ ਬਾਦਸ਼ਾਹ ਭਾਈ ਪਤੰਗ ਦਾ ਸਤਿਕਾਰ ਕਰਦੇ ਸਨ। ਸਭ ਨੂੰ ਭਾਈ ਪਤੰਗ ਜੀ ਦੇ ਉੱਤੇ ਬਹੁਤ ਭਰੋਸਾ ਸੀ। ਭਾਈ ਜੀ ਦੀ ਇਮਾਨਦਾਰੀ ਦੀਆਂ ਧੁੰਮਾਂ ਦੂਰ-ਦੂਰ ਤੱਕ ਸਨ। ਏਸੇ ਕਰਕੇ ਕਾਬਲ ਨੂੰ ਜਾਣ ਵਾਲੇ ਲੋਕ ਗਹਿਣਾ ਗੱਟਾ ਹੋਰ ਕੀਮਤੀ ਸਮਾਨ ਭਾਈ ਜੀ ਕੋਲ ਰੱਖ ਜਾਇਆ ਕਰਦੇ ਤੇ ਵਾਪਸ ਆ ਕੇ ਲੈ ਜਾਇਆ ਕਰਦੇ ਸਨ। ਲਾਹੌਰ ਵਿੱਚ ਇਕ ਜਮਾਲ ਖ਼ਾਨ ਵੱਸਦਾ ਸੀ। ਉਹ ਸਿਰਕੱਢ ਆਦਮੀ ਸੀ। ਬੜੇ ਰੋਹਬ-ਦਾਬ ਵਾਲਾ ਇਨਸਾਨ ਸੀ।

## ਕਬਿੱਤ

ਵੱਸਦਾ ਲਾਹੌਰ ਵਿੱਚ ਖ਼ਾਨ ਸੀ ਜਮਾਲ ਖ਼ਾਨ
ਰੋਹਬ ਦਾਬ ਰੱਖਦਾ ਤੇ ਉੱਚੀ ਉਹਦੀ ਸ਼ਾਨ ਸੀ
ਸਿਰਕੱਢ ਆਦਮੀ ਲਾਹੌਰ ਸਾਰਾ ਜਾਣਦਾ ਸੀ
ਬੰਦਿਆਂ ਦੇ ਵਿੱਚ ਉਹਦਾ ਪੂਰਾ ਮਾਣ-ਤਾਣ ਸੀ
ਮੋਹਰਾਂ ਵਾਲੀ ਥੈਲੀ ਲੈ ਕੇ ਆਇਆ ਸੀ ਦੁਕਾਨ ਉੱਤੇ
ਭਾਈ ਜੀ ਪਤੰਗ ਕੋਲ ਰੱਖਤੀ ਅਮਾਨ ਸੀ



Sri Satguru Jagjit Singh Ji eLibrary NamdhariElibrary@gmail.com

ਕਹੇ ''ਗੁਰਸੇਵਕ'' ਸਮਾਨ ਰੱਖ ਭਾਈ ਕੋਲ
ਕਾਬਲ ਕੰਧਾਰ ਵੱਲ ਹੋਇਆ ਉਹ ਰਵਾਨ ਸੀ

ਜਮਾਲ ਖ਼ਾਨ ਨੇ ਲਾਹੌਰ ਤੋਂ ਕਾਬਲ ਜਾਣਾ ਸੀ। ਉਸ ਕੋਲ ਮੋਹਰਾਂ ਵਾਲੀ ਥੈਲੀ ਸੀ। ਥੈਲੀ ਲੈ ਕੇ ਉਹ ਭਾਈ ਪਤੰਗ ਜੀ ਦੀ ਦੁਕਾਨ 'ਤੇ ਪਹੁੰਚ ਗਿਆ। ਮੋਹਰਾਂ ਵਾਲੀ ਥੈਲੀ ਭਾਈ ਪਤੰਗ ਜੀ ਨੂੰ ਫੜਾ ਕੇ ਉਸ ਨੇ ਕਿਹਾ, ''ਭਾਈ ਜੀ ! ਆਹ ਮੇਰੀ ਅਮਾਨਤ ਰੱਖ ਲਓ। ਮੈਂ ਕਾਬਲ ਕੰਧਾਰ ਤੋਂ ਵਾਪਸ ਆ ਕੇ ਲੈ ਲਵਾਂਗਾ।''

## ਗੀਤ ਗੱਡੀ

1. ਇਕ ਖ਼ਾਨ ਲਾਹੌਰ ਵਿੱਚ ਵੱਸਦਾ
ਜਮਾਲ ਖ਼ਾਂ ਸੀ ਨਾਮ ਓਸਦਾ
ਉਹ ਕਾਬਲ ਕੰਧਾਰ ਵੱਲ ਤੁਰਿਆ
ਤੇ ਸੁਣ ਲਓ ਪੈਗਾਮ ਓਸਦਾ
ਲੈ ਕੇ ਆ ਗਿਆ ਉਹ ਮੋਹਰਾਂ ਵਾਲੀ ਥੈਲੀ, ਜਾਣ ਅਨਭੋਲ ਰੱਖ ਲਓ
ਭਾਈ ਸਾਹਿਬ ਅਮਾਨਤ ਮੇਰੀ, ਆਪਣੇ ਜੀ ਕੋਲ ਰੱਖ ਲਓ

2. ਜਦੋਂ ਆਵਾਂਗਾ ਤੇ ਆ ਕੇ ਲੈ ਜਾਵਾਂਗਾ
ਜੀ ਓਨਾ ਚਿਰ ਕੋਲ ਰੱਖਿਓ
ਇਹ ਗੱਲ ਤੁਹਾਡੇ ਮੇਰੇ ਵਿੱਚ ਹੀ
ਤੇ ਭੇਦ ਨਾ ਕਿਸੇ ਨੂੰ ਦੱਸਿਓ
ਕਦੇ ਕਿਸੇ ਨੂੰ ਖ਼ਬਰ ਨਾ ਹੋਵੇ, ਜੀ ਗੱਲ ਗੋਲ-ਮੋਲ ਰੱਖ ਲਓ
ਭਾਈ ਸਾਹਿਬ ਅਮਾਨਤ ਮੇਰੀ, ਆਪਣੇ ਜੀ ਕੋਲ ਰੱਖ ਲਓ

3. ਹੁਣ ਚੱਲਿਆਂ ਹਾਂ ਫਿਰ ਮੁੜ ਆਣ ਕੇ
ਜੀ ਕਰਾਂਗਾ ਤੁਹਾਡੀ ਦੀਦ ਨੂੰ
ਕਿਤੇ ਦਿਲ 'ਚੋਂ ਵਿਸਾਰ ਨਾ ਦੇਣਾ
ਜੀ ਮੇਰੀ ਅਨਮੁੱਲੀ ਚੀਜ਼ ਨੂੰ
ਹੱਥ ਜੋੜ ਕੇ ਤੇ ਅਰਜ਼ ਗੁਜ਼ਾਰਾਂ, ਜੀ ਬੋਲਿਆ ਹਾਂ ਬੋਲ ਰੱਖ ਲਓ
ਭਾਈ ਸਾਹਿਬ ਅਮਾਨਤ ਮੇਰੀ, ਆਪਣੇ ਜੀ ਕੋਲ ਰੱਖ ਲਓ

4. ਯਾਰਾਂ ਨਾਲ ਬਹਾਰਾਂ ਹੋਣ ਜੱਗ 'ਤੇ
ਤੇ ਯਾਰ ਯਾਰਾਂ ਲਈ ਨੇ ਮਰਦੇ


Sri Satguru Jagjit Singh Ji eLibrary NamdhariElibrary@gmail.com

ਹੁੰਦਾ ਮਿੱਤਰ ਨੂੰ ਮਿੱਤਰ ਦਾ ਆਸਰਾ
ਤੇ ਮਿੱਤਰ ਮਦਦ ਕਰਦੇ
ਮੇਰੇ ਪਰਮ ਮਿੱਤਰ ਬਣ ਜਾਵੋ, ਤੇ ਬਣ ਹਮਜੋਲ ਰੱਖ ਲਓ
ਭਾਈ ਸਾਹਿਬ ਅਮਾਨਤ ਮੇਰੀ, ਆਪਣੇ ਜੀ ਕੋਲ ਰੱਖ ਲਓ

5. ਉਹਦੇ ਮਨ ਵਿੱਚ ਪੂਰਨ ਭਰੋਸਾ
ਤੇ ਰਤਾ ਨਹੀਓਂ ਮਨ ਝੁਰਿਆ
ਰੱਖ ਭਾਈ ਪਤੰਗ ਪਾਸ ਮੋਹਰਾਂ
ਜਮਾਲ ਕਾਬਲ ਨੂੰ ਤੁਰਿਆ
'ਗੁਰਸੇਵਕ' ਸੁਨਾਵੇ ਸਾਰੀ ਵਾਰਤਾ, ਜੀ ਮਨ ਨੂੰ ਅਡੋਲ ਰੱਖ ਲਓ
ਭਾਈ ਸਾਹਿਬ ਅਮਾਨਤ ਮੇਰੀ, ਆਪਣੇ ਜੀ ਕੋਲ ਰੱਖ ਲਓ

ਮੋਹਰਾਂ ਵਾਲੀ ਥੈਲੀ ਭਾਈ ਪਤੰਗ ਜੀ ਨੂੰ ਫੜਾ ਕੇ ਜਮਾਲ ਖ਼ਾਨ ਕਾਬਲ ਵੱਲ ਚਲਾ ਗਿਆ। ਭਾਈ ਜੀ ਉਸ ਵਕਤ ਆਪਣਾ ਕਰਿਆਨੇ ਦਾ ਸਮਾਨ ਕੁੱਜਿਆਂ ਵਿੱਚ ਰੱਖਦੇ ਸਨ। ਉਹਨਾਂ ਨੇ ਮੋਹਰਾਂ ਵਾਲੀ ਥੈਲੀ ਇਕ ਕੁੱਜੇ ਵਿੱਚ ਰੱਖ ਦਿੱਤੀ। ਕੁਝ ਚਿਰ ਕਾਬਲ ਰਹਿਣ ਤੋਂ ਬਾਅਦ ਜਮਾਲ ਖ਼ਾਨ ਵਾਪਸ ਭਾਈ ਜੀ ਦੀ ਦੁਕਾਨ 'ਤੇ ਆ ਗਿਆ ਤੇ ਮੋਹਰਾਂ ਵਾਲੀ ਥੈਲੀ ਦੀ ਮੰਗ ਕੀਤੀ :

## ਕਬਿੱਤ

ਮੁੜ ਕੇ ਕੰਧਾਰ ਵਿੱਚੋਂ ਆਇਆ ਜਾਂ ਜਮਾਲ ਖ਼ਾਨ
ਮੋਹਰਾਂ ਵਾਲੀ ਥੈਲੀ ਮੰਗੀ ਭਾਈ ਜੀ ਤੋਂ ਆਣ ਕੇ
ਭਾਈ ਸਾਹਿਬ ਸਤਿਸੰਗੀ ਮੋੜਨੀਂ ਵਸਤ ਚੰਗੀ
ਦੇਵੋ ਮੈਨੂੰ ਆਪ ਮੇਰੀ ਵਸਤੂ ਪਛਾਣ ਕੇ
ਦੇਰ ਨਹੀਂ ਲਾਵਾਂ ਛੇਤੀ ਘਰ ਨੂੰ ਮੈਂ ਜਾਵਾਂ ਭਾਈ
ਦਿਲ ਵਿੱਚ ਆਇਆ ਹਾਂ ਮੈਂ ਪੱਕੀ ਗੱਲ ਠਾਣ ਕੇ
ਕਹੇ "ਗੁਰਸੇਵਕ" ਜਮਾਲ ਖ਼ਾਨ ਆਖਦਾ ਹੈ
ਵਾਰ ਵਾਰ ਆਖਾਂ ਤੈਨੂੰ ਯਾਰ ਜਾਣ-ਜਾਣ ਕੇ

ਭਾਈ ਸਾਹਿਬ ਨਾਲ ਇਕ ਅਨਹੋਣੀ ਘਟਨਾ ਵਾਪਰੀ। ਭਾਈ ਜੀ ਮੋਹਰਾਂ ਵਾਲੀ ਥੈਲੀ ਰੱਖ ਕੇ ਭੁੱਲ ਗਏ। ਉਹ ਹਰ ਆਏ ਗਏ ਦਾ ਆਪਣੇ ਵਹੀ ਖਾਤੇ ਵਿੱਚ ਨਾਮ ਪਤਾ ਲਿਖਦੇ ਸਨ ਤੇ ਕਿਹੜੀ ਵਸਤੂ ਕਿਸ ਨੇ ਦਿੱਤੀ, ਉਸ ਵਸਤੂ ਦਾ ਨਾਮ ਤੇ ਗਿਣਤੀ ਵੀ ਲਿਖਦੇ ਸਨ। ਪਰ ਭਾਈ ਜੀ ਜਮਾਲ ਖ਼ਾਨ ਵੱਲੋਂ ਦਿੱਤੀ ਮੋਹਰਾਂ ਦੀ ਥੈਲੀ ਵਹੀ ਖਾਤੇ ਵਿੱਚ ਵੀ ਲਿਖਣੀ ਭੁੱਲ ਗਏ ਸਨ।



Sri Satguru Jagjit Singh Ji eLibrary NamdhariElibrary@gmail.com

## ਗੱਡੀ ਛੰਦ

ਜਦੋਂ ਮੁੜ ਕੇ ਜਮਾਲ ਖ਼ਾਨ ਆਇਆ
ਭਾਈ ਜੀ ਪਤੰਗ ਪਾਸ ਆ
ਉਸ ਆਣ ਕੇ ਤੇ ਹਾਲ-ਚਾਲ ਪੁੱਛਿਆ
ਮੋਹਰਾਂ ਵਾਲੀ ਥੈਲੀ ਮੰਗ ਲਈ
ਕਹੇ ਦੇ ਦਿਉ ਅਮਾਨਤ ਮੇਰੀ
ਰੱਖੀ ਜਿਹੜੀ ਤੁਸਾਂ ਪਾਸ ਸੀ
ਅੱਗੋਂ ਭਾਈ ਜੀ ਨੇ ਖਾਤਾ ਫੋਲ ਵੇਖਿਆ
ਨਾਮ ਨਾ ਕਿਤੇ ਵੀ ਲਿਖਿਆ
ਫੇਰ ਉੱਠ ਕੇ ਤੇ ਹਰ ਜਗ੍ਹਾ ਵੇਖਿਆ
ਥੈਲੀ ਦੀ ਖ਼ਬਰ ਮਿਲੀ ਨਾ
ਭਾਈ ਸਾਹਿਬ ਜੀ ਥੈਲੀ ਨੂੰ ਰੱਖ ਭੁੱਲ ਗਏ
ਪਤਨੀ ਦੇ ਕੋਲੋਂ ਪੁੱਛਦੇ
ਭਾਗਾਂ ਵਾਲੀਏ ਤੂੰ ਥੈਲੀ ਕਿਤੇ ਵੇਖੀ
ਆਸੇ ਪਾਸੇ ਭਾਲ ਕਰ ਲੈ
ਅੱਗੋਂ ਪਤਨੀ ਜਵਾਬ ਝੱਟ ਦੇਂਵਦੀ
ਮੇਰੇ ਕੋਲ ਥੈਲੀ ਕੋਈ ਨਾ
ਭਾਈ ਸਾਹਿਬ ਜੀ ਜਮਾਲ ਖ਼ਾਂ ਨੂੰ ਆਖਦੇ
ਥੈਲੀ ਤੇਰੀ ਮੇਰੇ ਪਾਸ ਨਾ
ਕਿਹਾ ਖ਼ਾਨ ਨੇ ਪਤੰਗ ਭਾਈ ਤਾਈਂ
ਬੇਈਮਾਨ ਤੁਸੀਂ ਹੋ ਗਏ
ਗੁੱਸਾ ਚੜ੍ਹਿਆ ਜਮਾਲ ਖ਼ਾਨ-ਖ਼ਾਨ ਨੂੰ
ਅੱਖਾਂ ਝੱਟ ਲਾਲ ਹੋ ਗਈਆਂ
ਖ਼ਾਨ ਅੱਖਾਂ 'ਚੋਂ ਵਰ੍ਹਾਵੇ ਅਗਨੀ
ਮਾਰ ਕੇ ਭਬਕ ਖ਼ਾਨ ਸੀ, ਗੱਜਿਆ-ਗੱਜਿਆ
ਦਿਲ 'ਚ ਕ੍ਰੋਧ ਦਾ ਬਿਗਲ ਆ ਕੇ ਵੱਜਿਆ

ਭਾਈ ਪਤੰਗ ਜੀ ਨੇ ਵਹੀ ਖਾਤਾ ਫੋਲ ਕੇ ਵੇਖਿਆ। ਪਰ ਕਿਤੇ ਵੀ ਨਾਮ ਪਤਾ ਨਹੀਂ ਸੀ ਲਿਖਿਆ। ਉਹ ਨਾਮ ਪਤਾ ਲਿਖਣਾ ਵੀ ਭੁੱਲ ਗਏ ਤੇ ਮੋਹਰਾਂ ਵਾਲੀ ਥੈਲੀ ਵੀ


Sri Satguru Jagjit Singh Ji eLibrary NamdhariElibrary@gmail.com

ਰੱਖ ਕੇ ਭੁੱਲ ਗਏ। ਜਦੋਂ ਥੈਲੀ ਨਾ ਲੱਭੀ ਤਾਂ ਜਮਾਲ ਖ਼ਾਨ ਗੁੱਸੇ ਵਿੱਚ ਭੜਕ ਪਿਆ। ਭਾਈ ਜੀ ਨੂੰ ਕਹਿਣ ਲੱਗਾ, "ਓਏ ਪਤੰਗ ! ਤੂੰ ਬੇਈਮਾਨ ਹੋ ਗਿਆ ਏਂ। ਮੇਰੀ ਅਮਾਨਤ ਲੈ ਕੇ ਮੁਕਰ ਗਿਆ ਏਂ।" ਭਾਈ ਜੀ ਨੇ ਆਪਣੀ ਘਰਵਾਲੀ ਤੋਂ ਵੀ ਪੁੱਛ ਵੇਖਿਆ, ਪਰ ਕੁਝ ਵੀ ਅਤਾ ਪਤਾ ਨਾ ਮਿਲਿਆ। ਜਮਾਲ ਖ਼ਾਨ ਗੁੱਸੇ ਵਿੱਚ ਆਪੇ ਤੋਂ ਬਾਹਰ ਹੋਇਆ ਉਸ ਇਲਾਕੇ ਦੇ ਬਾਦਸ਼ਾਹ ਕੋਲ ਚਲਾ ਗਿਆ।

## ਕਬਿੱਤ

ਬਾਦਸ਼ਾਹ ਦੇ ਕੋਲ ਆ ਜਮਾਲ ਖ਼ਾਂ ਆਖਦਾ ਏ
ਥੈਲੀ ਮੇਰੀ ਮੈਨੂੰ ਨਾ ਪਤੰਗ ਭਾਈ ਮੋੜਦਾ
ਛੱਡ ਕੇ ਇਮਾਨ ਉਹ ਤਾਂ ਹੋਇਆ ਬੇਈਮਾਨ ਭਾਰਾ
ਦੌਲਤ ਅਮਾਨਤ ਹੈ ਮੇਰੀ ਆਪ ਲੋੜਦਾ
ਮੈਨੂੰ ਕੀ ਪਤਾ ਸੀ ਉਹਦੇ ਦਿਲ ਵਿੱਚ ਖੋਟ ਹੋਊ
ਸਿੱਖ ਹੋ ਕੇ ਸਿੱਖੀ ਦੇ ਅਸੂਲ ਫਿਰੇ ਤੋੜਦਾ
ਮੋਹਰਾਂ ਦੀ ਚਮਕ ਵੇਖ ਡੋਲ ਗਿਆ ਦਿਲ ਓਹਦਾ
ਮਨ ਓਹਦਾ ਭਰਿਆ ਏ ਨੱਕੋ-ਨੱਕ ਕੋਹੜ ਦਾ
ਕਹੇ "ਗੁਰਸੇਵਕ" ਬੁਲਾਓ ਵਿੱਚ ਸਭਾ ਓਹਨੂੰ
ਮੋੜ ਦੇਵੇ ਥੈਲੀ ਜੇ ਉਹ ਜਿੰਦ ਜਾਨ ਲੋੜਦਾ

ਜਮਾਲ ਖ਼ਾਨ ਨੇ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ ਕਿ ਭਾਈ ਪਤੰਗ ਮੇਰੀ ਮੋਹਰਾਂ ਵਾਲੀ ਥੈਲੀ ਨਹੀਂ ਮੋੜਦਾ :

## ਕੋਰੜਾ ਛੰਦ

1. ਵਿੱਚ ਦਰਬਾਰ ਆਣ ਕੇ ਜਮਾਲ ਨੇ
   ਬਾਦਸ਼ਾਹ ਨੂੰ ਦੱਸੇ ਆਪਣੇ ਖਿਆਲ ਨੇ
   ਬਾਦਸ਼ਾਹ ਦੇ ਅੱਗੇ ਆ ਕੇ ਹੱਥ ਜੋੜਦਾ
   ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ
2. ਸਿੱਖ ਤਾਈਂ ਲੱਗਦਾ ਗੁਮਾਨ ਹੋ ਗਿਆ
   ਛੱਡ ਕੇ ਇਮਾਨ ਬੇਈਮਾਨ ਹੋ ਗਿਆ
   ਦੌਲਤ ਅਮਾਨਤ ਹੈ ਮੇਰੀ ਲੋੜਦਾ
   ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ
3. ਮੈਂ ਤਾਂ ਉਹਦੇ ਉੱਤੇ ਰੱਖਿਆ ਭਰੋਸਾ ਸੀ
   ਮੈਨੂੰ ਨਹੀਂ ਪਤਾ ਕਿ ਉਹਦਾ ਮਨ ਖੋਟਾ ਸੀ



Sri Satguru Jagjit Singh Ji eLibrary NamdhariElibrary@gmail.com

ਸਿੱਖ ਹੋ ਕੇ ਸਿੱਖੀ ਦੇ ਅਸੂਲ ਤੋੜਦਾ
ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ

4. ਮੁੱਖੜੇ ਤੋਂ ਲੱਗੇ ਅਨਭੋਲ ਜਿਹਾ ਏ
ਮਾਇਆ ਦੀ ਚਮਕ ਵੇਖ ਡੋਲ ਗਿਆ ਏ
ਦਿਲ ਉਹਦਾ ਭਰਿਆ ਏ ਜਿਵੇਂ ਕੋਹੜ ਦਾ
ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ

5. ਕੀਤੀ ਉਹਨੇ ਮੇਰੇ ਨਾਲ ਹੁਸ਼ਿਆਰੀ ਆ
ਯਾਰ ਹੋ ਕੇ ਉਹਨੇ ਕਰਤੀ ਗੱਦਾਰੀ ਆ
ਲਾਲਚ ਮਨੁੱਖ ਦਾ ਹੈ ਲੱਕ ਤੋੜਦਾ
ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ

6. ਲਾਓ ਦਰਬਾਰ ਉਸ ਨੂੰ ਬੁਲਾਓ ਜੀ
ਥੈਲੀ ਮੇਰੀ ਮੈਨੂੰ ਵਾਪਸ ਦਿਵਾਓ ਜੀ
ਕਰ ਲਵੇ ਫੈਸਲਾ ਜੇ ਜਿੰਦ ਲੋੜਦਾ
ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ

7. ਸੁਣ ਕੇ ਕਹਾਣੀ ਬਾਦਸ਼ਾਹ ਸੀ ਗੱਜਿਆ
ਭਾਈ ਪਤੰਗ ਤਾਈਂ ਓਹਨੇ ਸੱਦਿਆ
"ਗੁਰਸੇਵਕ ਜੀ" ਚੱਲ ਆਊ ਦੌੜਦਾ
ਥੈਲੀ ਮੇਰੀ ਮੈਨੂੰ ਨਾ ਪਤੰਗ ਮੋੜਦਾ

ਬਾਦਸ਼ਾਹ ਨੇ ਜਮਾਲ ਖ਼ਾਨ ਦੀ ਸਾਰੀ ਗੱਲ ਸੁਣ ਲਈ। ਜਮਾਲ ਖ਼ਾਨ ਕਿਵੇਂ [2]ਲਾਹੌਰ ਤੋਂ ਕਾਬਲ ਤੇ ਕਾਬਲ ਤੋਂ ਲਾਹੌਰ ਵਾਪਸ ਆਇਆ। ਸਾਰੀ ਗੱਲ ਉਸ ਨੇ ਬਾਦਸ਼ਾਹ ਨੂੰ ਦੱਸੀ। ਬਾਦਸ਼ਾਹ ਪੂਰੇ ਜੋਸ਼ ਵਿੱਚ ਗੱਜਿਆ :

## ਕਬਿੱਤ

ਵਿੱਚ ਦਰਬਾਰ ਬਾਦਸ਼ਾਹ ਨੇ ਸੱਦ ਆਖਿਆ ਏ
ਸੱਚ ਝੂਠ ਵਾਲਾ ਹੁਣੇ ਕਰਦੂੰ ਨਤਾਰਾ ਮੈਂ

---

(2) ਲਾਹੌਰ :- ਲਵਪੁਰ ਰਾਮਚੰਦ੍ਰ ਜੀ ਦੇ ਬੇਟੇ ਲਵ ਦਾ ਵਸਾਇਆ, ਰਾਵੀ (ਏਰਾਵਤੀ) ਕਿਨਾਰੇ ਨਗਰ, ਤੈਮੂਰ ਨੇ ਸੰਨ 1398 ਵਿੱਚ ਲਾਹੌਰ ਫਤ੍ਹੇ ਕੀਤਾ। ਸੰਨ 1524 ਵਿੱਚ ਬਾਬਰ ਨੇ ਫਤੇ ਕੀਤਾ। ਅਕਬਰ, ਜਹਾਂਗੀਰ, ਸ਼ਾਹਜਹਾਂ ਨੇ ਆਪਣੇ-ਆਪਣੇ ਸਮੇਂ ਵਿੱਚ ਇਸ ਨੂੰ ਸ਼ਿੰਗਾਰਿਆ। ਸੰਨ 1799 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਫਤੇ ਕੀਤਾ ਤੇ ਏਥੇ ਸਿੱਖ ਰਾਜ ਕਾਇਮ ਹੋਇਆ। 29 ਮਾਰਚ ਸੰਨ 1849 ਨੂੰ ਲਾਹੌਰ ਅੰਗ੍ਰੇਜ਼ਾਂ ਦੇ ਅਧਿਕਾਰ ਵਿੱਚ ਆਇਆ। ਸਿੱਖ ਇਤਿਹਾਸ ਨਾਲ ਲਾਹੌਰ ਦਾ ਬਹੁਤ ਗੂੜ੍ਹਾ ਸੰਬੰਧ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਦੋਹਾਂ ਦਾ ਹੀ ਪੱਖ ਵੇਖ ਪੱਖ ਵਿੱਚ ਖੜ੍ਹਾ ਹੋਵਾਂ
ਪਰਚਾ ਪਰਖ ਵਾਲਾ ਪਾਵਾਂ ਸਿਰ ਭਾਰਾ ਮੈਂ
ਤਪਦੇ ਕੜਾਹੇ ਵਿੱਚ ਦੋਵੇਂ ਹੱਥ ਪਾ ਦੇਵੋ
ਅੱਖਾਂ ਨਾਲ ਤੱਕ ਲਵਾਂ ਅਜ਼ਬ ਨਜ਼ਾਰਾ ਮੈਂ
ਕਹੇ "ਗੁਰਸੇਵਕ" ਨਾ ਹੇਰਾਫੇਰੀ ਹੋਣ ਦੇਵਾਂ
ਲੱਗੀ ਹੋਈ ਕਚਹਿਰੀ ਵਿੱਚ ਭੇਦ ਖੋਲ੍ਹਾਂ ਸਾਰਾ ਮੈਂ

ਦੋਹਾਂ ਦੀ ਗੱਲ ਸੁਣ ਕੇ ਬਾਦਸ਼ਾਹ ਨੇ ਆਖਿਆ, "ਤੁਸੀਂ ਆਪਣੀ-ਆਪਣੀ ਥਾਂ ਦੋਵੇਂ ਹੀ ਸੱਚੇ ਹੋ ਪਰ ਸੱਚ ਝੂਠ ਦਾ ਨਤਾਰਾ ਤਾਂ ਕਰਨਾ ਹੀ ਪਵੇਗਾ।" ਸੱਚ ਝੂਠ ਦੀ ਪਰਖ ਕਰਨ ਵਾਸਤੇ ਬਾਦਸ਼ਾਹ ਨੇ ਇਕ ਗਰਮ ਤੇਲ ਦਾ ਕੜਾਹਾ ਅੱਗ 'ਤੇ ਰਖਵਾ ਦਿੱਤਾ ਤੇ ਆਖਿਆ :

## ਪਉੜੀ ਛੰਦ

1.

ਬਾਦਸ਼ਾਹ ਨੇ ਆਪਣਾ ਦਰਬਾਰ ਲਗਾਇਆ
ਭਾਈ ਪਤੰਗ ਜਮਾਲ ਨੂੰ ਸੱਦ ਕੋਲ ਬੁਲਾਇਆ
ਕੋਈ ਬਾਤ ਮੇਂ ਰਾਜ ਹੈ ਭੇਦ ਖੁੱਲਜੂ ਸਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

2.

ਦੋਵੇਂ ਸੱਚੇ ਲੱਗਦੇ ਗੱਲ ਸੱਚ ਸੁਨਾਵਾਂ
ਪਰਖ ਤੁਸਾਂ ਦੀ ਦੋਸਤੋ ਮੈਂ ਕਰਨੀ ਚਾਹਵਾਂ
ਪਤਾ ਹੁਣੇ ਹੀ ਲੱਗਜੂ ਕੌਣ ਜਿੱਤਿਆ ਹਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

3.

ਬਾਦਸ਼ਾਹ ਨੇ ਤੁਰਤ ਹੀ ਇਕ ਹੁਕਮ ਸੁਨਾਇਆ
ਇਕ ਕੜਾਹਾ ਤੇਲ ਦਾ ਹੁਣੇ ਜਾਏ ਤਪਾਇਆ
ਹੱਥ ਤੇਲ ਵਿੱਚ ਪਾ ਦਿਓ ਰੱਖੂ ਰੱਖਣਹਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

4.

ਸੜਦੇ ਬਲਦੇ ਤੇਲ ਵਿੱਚ ਇਕ ਪੈਸਾ ਸੁੱਟੋ
ਹੱਥ ਡਾਰ ਕੇ ਕੱਢ ਲਵੋ ਤੇ ਮੌਜਾਂ ਲੁੱਟੋ



Sri Satguru Jagjit Singh Ji eLibrary NamdhariElibrary@gmail.com

ਅੱਖਾਂ ਸਾਹਵੇਂ ਵੇਖ ਲਾਂ ਇਹ ਅਜ਼ਬ ਨਜ਼ਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

5.

ਝੂਠਾ ਓਹਨੂੰ ਮੰਨ ਲਾਂ ਦਿਲ ਕਰੇ ਨਾ ਜੀਹਦਾ
ਉਸ ਨੂੰ ਸੱਚਾ ਮੰਨ ਲਾਂ ਹੱਥ ਸੜੇ ਨਾ ਜੀਹਦਾ
ਅਉਖੀ ਵੇਲੇ ਬੰਦੇ ਦਾ ਕੋਈ ਚੱਲੇ ਨਾ ਚਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

6.

ਪੰਜਵੇਂ ਗੁਰ ਦਾ ਸਿੱਖ ਨੂੰ ਸੀ ਚੇਤਾ ਆਇਆ
ਭਾਈ ਪਤੰਗ ਨੇ ਤੇਲ ਵਿੱਚ ਜਾ ਹੱਥ ਸੀ ਪਾਇਆ
ਹੱਥ ਨਾ ਸੜਿਆ ਓਸਦਾ ਹੋਇਆ ਚਮਤਕਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

7.

ਜਮਾਲ ਖ਼ਾਨ ਨੇ ਤੇਲ ਵਿੱਚ ਜਾ ਪਾਇਆ ਹੱਥ
ਹੱਥ ਸੜ ਗਿਆ ਓਸਦਾ ਤੇ ਰਿਹਾ ਨਾ ਕੱਖ
ਭਾਈ ਪਤੰਗ ਸੀ ਜਿੱਤਿਆ ਜਮਾਲ ਖ਼ਾਂ ਸੀ ਹਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

8.

"ਗੁਰਸੇਵਕ ਸਿੰਘ" ਆਖਦਾ ਤਵਾਰੀਖ ਇਹ ਦੱਸੇ
ਅਕਾਲ ਪੁਰਖ ਦਾ ਆਸਰਾ ਓਟ ਇੱਕ 'ਤੇ ਰੱਖੇ
ਓਸ ਪੁਰਖ ਦਾ ਸੰਗਤੇ ਹੋਊ ਪਾਰ ਉਤਾਰਾ
ਸੱਚ ਝੂਠ ਦਾ ਬਾਦਸ਼ਾਹ ਕਰ ਦਊ ਨਤਾਰਾ

ਬਾਦਸ਼ਾਹ ਨੇ ਇਕ ਤੇਲ ਦਾ ਕੜਾਹਾ ਗਰਮ ਕਰਕੇ ਜਮਾਲ ਖ਼ਾਨ ਤੇ ਭਾਈ ਪਤੰਗ ਨੂੰ ਉਸ ਵਿੱਚ ਹੱਥ ਪਾ ਕੇ ਇਕ ਪੈਸਾ ਕੱਢਣ ਨੂੰ ਆਖਿਆ। ਅਜਿਹਾ ਬਾਦਸ਼ਾਹ ਨੂੰ ਇਸ ਕਰਕੇ ਕਰਨਾ ਪਿਆ ਕਿ ਗੱਲ ਸਿਰੇ ਨਹੀਂ ਲੱਗ ਰਹੀ ਸੀ। ਦੋਵੇਂ ਆਪੋ ਆਪਣੀ ਸਫਾਈ ਦੇ ਰਹੇ ਸਨ। ਭਾਈ ਪਤੰਗ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਿਆਨ ਧਰ ਕੇ ਸੜਦੇ ਬਲਦੇ ਤੇਲ ਵਿੱਚ ਹੱਥ ਪਾ ਦਿੱਤਾ, ਪਰ ਹੱਥ ਨੂੰ ਜ਼ਰਾ ਵੀ ਆਂਚ ਨਾ ਆਈ। ਜਦੋਂ ਜਮਾਲ ਖ਼ਾਨ ਨੇ ਤੇਲ 'ਚ ਹੱਥ ਪਾਇਆ, ਉਸ ਦਾ ਹੱਥ ਸੜ ਗਿਆ। ਉਹ ਚੀਕਾਂ ਮਾਰਨ ਲੱਗ ਪਿਆ।



Sri Satguru Jagjit Singh Ji eLibrary NamdhariElibrary@gmail.com

ਬਾਦਸ਼ਾਹ ਨੇ ਭਾਈ ਪਤੰਗ ਨੂੰ ਸੱਚਾ,ਤੇ ਜਮਾਲ ਖ਼ਾਨ ਨੂੰ ਝੂਠਾ ਕਰਾਰ ਦੇ ਦਿੱਤਾ। ਕਚਹਿਰੀ ਵਿੱਚੋਂ ਜਦੋਂ ਭਾਈ ਪਤੰਗ ਘਰ ਆਏ ਤਾਂ ਹੱਟੀ 'ਤੇ ਬੈਠ ਗਏ। ਸੋਚਾਂ ਸੋਚਦੇ ਹਨ ਕਿ ਜਮਾਲ ਖ਼ਾਨ ਝੂਠਾ ਨਹੀਂ ਹੋਵੇਗਾ। ਮੈਨੂੰ ਜ਼ਰੂਰ ਕੋਈ ਭੁਲੇਖਾ ਲੱਗਾ ਹੈ। ਏਨੇ ਨੂੰ ਇਕ ਗਾਹਕ ਸੌਦਾ ਲੈਣ ਦੁਕਾਨ 'ਤੇ ਆਇਆ। ਭਾਈ ਜੀ ਜਾ ਸੌਦਾ ਦੇਣ ਲੱਗੇ ਤਾਂ ਕੁੱਜੇ 'ਚੋਂ ਮੋਹਰਾਂ ਦੀ ਥੈਲੀ ਮਿਲ ਗਈ। ਭਾਈ ਜੀ ਨੂੰ ਸਾਰਾ ਕੁਝ ਯਾਦ ਆ ਗਿਆ। ਮੋਹਰਾਂ ਦੀ ਥੈਲੀ ਭਾਈ ਜੀ ਨੇ ਜਮਾਲ ਖ਼ਾਨ ਨੂੰ ਪੇਸ਼ ਕੀਤੀ। ਪੰਜਵੇਂ ਗੁਰਾਂ ਕੀ ਕੌਤਕ ਵਿਖਾਏ ਨਜ਼ਰੇ ਅਨਾਇਤ ਹੈ।

## ਕੋਰੜਾ-ਛੰਦ

1.

ਭਾਈ ਜੀ ਪਤੰਗ ਹੱਟੀ ਵਿੱਚ ਆਏ ਆ
ਹੱਟੀ ਵਿੱਚ ਆਣ ਕੇ ਜਾਂ ਡੇਰੇ ਲਾਏ ਆ
ਮੁੱਖੜੇ ਦੇ ਉਤੇ ਸੋਚਾਂ ਵਾਲੇ ਸਾਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ

2.

ਸੋਚਦੇ ਜਮਾਲ ਖ਼ਾਂ ਪੁਕਾਰ ਕੀਤੀ ਆ
ਝੂਠੀ ਨਹੀਂ ਸੱਚੀ ਹੀ ਜੁਹਾਰ ਕੀਤੀ ਆ
ਇੱਕੋ ਗੱਲ ਵਾਰ-ਵਾਰ ਹੀ ਸਤਾਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ

3.

ਚੱਲ ਕੇ ਦੁਕਾਨ ਉਤੇ ਗਾਹਕ ਆਂਵਦਾ
ਇਕ ਸੌਦਾ ਭਾਈ ਸਾਹਿਬ ਤੋਂ ਮੰਗਾਂਵਦਾ
ਸੌਦੇ ਵੱਲ ਭਾਈ ਜੀ ਧਿਆਨ ਲਾਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ

4.

ਕੁੱਜੇ ਵਿੱਚ ਜਦੋਂ ਹੱਥ ਨੂੰ ਸੀ ਮਾਰਿਆ
ਮੋਹਰਾਂ ਵਾਲੀ ਥੈਲੀ ਪਈ ਵਿਚਕਾਰ ਆ
ਭਾਈ ਜੀ ਨੇ ਹੁਣ ਸ਼ੁਕਰ ਮਨਾਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ



Sri Satguru Jagjit Singh Ji eLibrary NamdhariElibrary@gmail.com

5.

ਭਾਈ ਪਤੰਗ ਤਾਈਂ ਯਾਦ ਆ ਗਿਆ
ਖ਼ਾਨ ਜਮਾਲ ਥੈਲੀ ਸੀ ਰਖਾ ਗਿਆ
ਲੈ ਕੇ ਮੋਹਰਾਂ ਹੁਣ ਖ਼ਾਨ ਕੋਲ ਆਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ

6.

ਭਾਈ ਜੀ ਨੇ ਹੋਈ ਵਾਰਤਾ ਸੀ ਦੱਸਤੀ
ਥੈਲੀ ਜਾ ਕੇ ਖ਼ਾਨ ਦੇ ਅੱਗੇ ਸੀ ਰੱਖਤੀ
ਮੁੱਖ ਵਿੱਚੋਂ ਆਖ ਬਚਨ ਸੁਣਾਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ

7.

ਕਵੀਆਂ ਨੇ ਛੰਦ ਬੋਲਤਾ ਜ਼ੁਬਾਨੀ ਆ
ਅੱਗੋਂ ਸੁਣ ਲਵੋ ਸਿੱਖ ਦੀ ਕਹਾਣੀ ਆ
'ਗੁਰਸੇਵਕ' ਨੇ ਸੋਹਣੇ ਛੰਦ ਗਾਏ ਆ
ਪੰਜਵੇਂ ਗੁਰਾਂ ਨੇ ਕੌਤਕ ਵਿਖਾਏ ਆ

ਭਾਈ ਪਤੰਗ ਜੀ ਨੇ ਜਦੋਂ ਮੋਹਰਾਂ ਵਾਲੀ ਥੈਲੀ ਜਮਾਲ ਖ਼ਾਨ ਨੂੰ ਦਿੱਤੀ ਤਾਂ ਜਮਾਲ ਖ਼ਾਨ ਲੈਣ ਤੋਂ ਇਨਕਾਰ ਕਰਦਾ ਹੈ। ਉਹ ਆਖਦਾ ਹੈ, "ਮੈਂ ਝੂਠਾ ਹੋ ਗਿਆ ਹਾਂ। ਹੇ ਭਾਈ ਪਤੰਗ ! ਤੂੰ ਮੈਨੂੰ ਇਹ ਦੱਸ ਕਿ ਤੇਰਾ ਗੁਰੂ ਕੌਣ ਹੈ। ਉਹ ਕਿੱਥੇ ਰਹਿੰਦਾ ਹੈ।" ਜਮਾਲ ਖ਼ਾਨ ਭਾਈ ਪਤੰਗ ਨਾਲ ਗੱਲਬਾਤ ਕਰ ਰਿਹਾ ਹੈ।

## ਮਿਰਜ਼ਾ ਵਾਰ

ਜਦੋਂ ਜਮਾਲ ਖ਼ਾਂ ਨੇ ਪੁੱਛਿਆ
ਸੀ ਭਾਈ ਪਤੰਗ ਨੂੰ ਜਾ
ਸਿੱਖਾ ਤੇਰਾ ਗੁਰੂ ਕੌਣ ਵੇ
ਮੈਨੂੰ ਦੇਵੋ ਪਤਾ ਬਤਾ
ਉਹਦੇ ਦਰਸ਼ਨ ਨੂੰ ਮਨ ਲੋਚਦਾ
ਮੈਂ ਦਰਸ਼ਨ ਕਰਨੇ ਜਾ
ਅੱਗੋਂ ਭਾਈ ਪਤੰਗ ਨੇ ਆਖਿਆ
ਮੇਰਾ ਅਰਜਨ ਗੁਰੂ ਮਲਾਹ



Sri Satguru Jagjit Singh Ji eLibrary NamdhariElibrary@gmail.com

ਉਹ ਤਾਂ ਡੁੱਬੇ ਬੇੜੇ ਤਾਰਦਾ
ਹੈ ਕਲਯੁੱਗ ਦੇ ਵਿੱਚ ਆ
ਦੋਵੇਂ ਤੁਰ ਪਏ ਅੰਮ੍ਰਿਤਸਰ ਨੂੰ
ਭਾਈ ਪਤੰਗ ਜਮਾਲ ਖ਼ਾਂ
ਅੱਗੇ ਸੋਹਣੇ ਪੰਜਵੇਂ ਪਾਤਸ਼ਾਹ
ਬੈਠੇ ਸੀ ਦਰਬਾਰ ਲਗਾ
ਆ ਕੇ ਮੱਥਾ ਟੇਕਿਆ ਖ਼ਾਨ ਨੇ
ਤੇ ਬੈਠਾ ਹੋਸ਼ ਭੁਲਾ
ਉਸਨੇ ਅਰਜ਼ ਕਰੀ ਗੁਰਦੇਵ ਨੂੰ
ਮੈਨੂੰ ਦੇਵੋ ਬਾਤ ਬਤਾ
ਤੇਰਾ ਸਿੱਖ ਝੂਠਾ ਸੀ ਪਾਤਸ਼ਾਹ
ਤੁਸਾਂ ਦਿੱਤਾ ਸੱਚ ਵਿਖਾ
ਤੇ ਮੈਂ ਸੱਚਾ ਝੂਠਾ ਹੋ ਗਿਆ
ਤੇਰੀ ਸਮਝ ਨਾ ਆਈ ਰਜ਼ਾ
ਅੱਗੋਂ ਸਤਿਗੁਰ ਹੱਸ ਕੇ ਬੋਲਦੇ
ਸੁਣ ਖ਼ਾਨ ਜੀ ਚਿੱਤ ਟਿਕਾ
ਸਾਡਾ ਭਾਈ ਪਤੰਗ ਸੀ ਭੁੱਲਿਆ
ਰੱਖੀਆਂ ਮੋਹਰਾਂ ਕਿੱਥੇ ਜਾ
ਤੇ ਜਦ ਹੱਥ ਤੇਲ ਵਿੱਚ ਪਾਵਣਾ
ਉਹਨੇ ਲਿਆ ਸੀ ਮਨ ਬਣਾ
ਕੀਤਾ ਯਾਦ ਗੁਰਾਂ ਨੂੰ ਉਸਨੇ
ਤੇ ਗੁਰਾਂ ਨੇ ਲਿਆ ਬਚਾਅ
ਤੇਰਾ ਇਕ ਦੇ ਵਿੱਚ ਧਿਆਨ ਨਾ
ਮਨ ਫਿਰਦਾ ਦਰ ਦਰ ਜਾ
ਜਿਹੜਾ ਦਰ ਦਰ ਉੱਤੇ ਭਟਕਦਾ
ਉਹਨੂੰ ਮਿਲਦਾ ਨਹੀਂ ਖੁਦਾ
ਤਾਹੀਓਂ ਹੱਥ ਤੇਰਾ ਸੀ ਸੜ ਗਿਆ
ਵਿੱਚ ਤੇਲ ਦੇ ਪਾਇਆ ਜਾ



Sri Satguru Jagjit Singh Ji eLibrary NamdhariElibrary@gmail.com

ਜੀਹਨੂੰ ਇਕ ਰੱਬ ਦਾ ਆਸਰਾ
ਉਹ ਕਦੇ ਨਾ ਹਰਦਾ ਆ
ਉਹਨੂੰ ਝੱਟ-ਪੱਟ ਅਰਜਨ ਗੁਰੂ ਨੇ
ਦਿੱਤਾ ਸੀ ਗਿਆਨ ਕਰਵਾ
ਸਿੱਖੀ ਧਾਰਨ ਕਰ ਲਈ ਖ਼ਾਨ ਨੇ
ਗੁਰ ਚਰਨੀਂ ਲੱਗਿਆ ਆ
ਬਣਿਆ ਸਿੱਖ ਸੀ ਅਰਜਨ ਗੁਰੂ ਦਾ
ਗੁਰਸੇਵਕ ਰਿਹਾ ਬਤਾ
ਜੀ ਗੁਰਸੇਵਕ ਰਿਹਾ ਬਤਾ

ਜਮਾਲ ਖ਼ਾਨ ਨੇ ਆ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ। ਅਰਜ਼ ਕੀਤੀ, "ਹੇ ਮੇਰੇ ਮਾਲਕ ! ਤੁਹਾਡਾ ਸਿੱਖ ਭਾਈ ਪਤੰਗ ਝੂਠਾ ਸੀ ਇਹ ਸੱਚਾ ਹੋ ਗਿਆ। ਮੈਂ ਸੱਚਾ ਹੁੰਦਿਆਂ ਹੋਇਆਂ ਝੂਠਾ ਹੋ ਗਿਆ। ਇਸ ਦਾ ਹੱਥ ਨਹੀਂ ਸੜਿਆ, ਮੇਰਾ ਹੱਥ ਸੜ ਗਿਆ। ਇਹ ਕੀ ਰਾਜ਼ ਹੈ?" ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਖਿਆ, "ਜਮਾਲ ਖ਼ਾਨ ! ਜਦੋਂ ਭਾਈ ਪਤੰਗ ਨੇ ਤੇਲ ਦੇ ਕੜਾਹੇ ਵਿੱਚ ਹੱਥ ਪਾਇਆ ਤਾਂ ਇਸ ਦਾ ਧਿਆਨ ਸਾਡੇ ਵਿੱਚ ਸੀ। ਕਿਸੇ ਹੋਰ ਪਾਸੇ ਨਹੀਂ ਗਿਆ। ਜਦੋਂ ਤੂੰ ਕੜਾਹੇ ਵਿੱਚ ਹੱਥ ਪਾਇਆ ਤਾਂ ਤੂੰ ਕਈ ਪੀਰਾਂ ਫ਼ਕੀਰਾਂ ਨੂੰ ਯਾਦ ਕੀਤਾ। ਤੇਰਾ ਇਕ ਦੇ ਵਿੱਚ ਧਿਆਨ ਨਹੀਂ ਸੀ। ਇਸ ਕਰਕੇ ਤੈਨੂੰ ਕੋਈ ਬਚਾਉਣ ਨਹੀਂ ਆਇਆ ਤੇ ਤੇਰਾ ਹੱਥ ਸੜ ਗਿਆ ਤੇ ਭਾਈ ਪਤੰਗ ਦੀ ਸਾਨੂੰ ਲਾਜ ਰੱਖਣੀ ਪਈ। ਭਾਈ ਜੀ ਨੇ ਸ੍ਰੀ ਗੁਰੂ ਨਾਨਕ ਦੇ ਦਰ ਉਤੇ ਸਵਾ ਰੁਪੈ ਦੀ ਮੰਨਤ ਵੀ ਮੰਨੀ ਸੀ। ਜੇ ਭਾਈ ਪਤੰਗ ਨੇ ਤੇਰੀਆਂ ਮੋਹਰਾਂ ਰੱਖਣੀਆਂ ਹੁੰਦੀਆਂ ਤਾਂ ਉਹ ਕਚਹਿਰੀ ਵਿੱਚ ਸੱਚਾ ਸੀ ਰੱਖ ਲੈਂਦਾ, ਪਰ ਜਦੋਂ ਉਸ ਨੂੰ ਯਾਦ ਆਇਆ ਉਹ ਤੇਰੀਆਂ ਮੋਹਰਾਂ ਦੇਣ ਤੇਰੇ ਕੋਲ ਆ ਗਿਆ।" ਜਮਾਲ ਖ਼ਾਨ ਦਾ ਸ਼ੰਕਾ ਨਵਿਰਤ ਹੋਇਆ ਤੇ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਗਿਆ।





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ :
# ਬ੍ਰਾਹਮਣ ਗੰਗਾ ਰਾਮ ਤੇ
# ਸ੍ਰੀ ਗੁਰੂ ਅਰਜਨ ਦੇਵ ਜੀ

## ਬੰਦਨਾ ਝੋਕ-ਛੰਦ

1. ਪੰਜਵੇਂ ਸਤਿਗੁਰ ਜੀ ਦਾ ਮੈਂ ਜੱਸ ਸੁਣਾਇਆ ਏ
ਤੱਤੀ ਤਵੀ 'ਤੇ ਬਹਿ ਕੇ ਸ਼ੁਕਰ ਮਨਾਇਆ ਏ
ਤੇਰਾ ਕੀਆ ਮੀਠਾ ਲਾਗੇ ਮੁੱਖੋਂ ਫੁਰਮਾਇਆ ਏ
ਮੁਗ਼ਲਾਂ ਦੇ ਹਉਮੈ ਵਾਲੇ ਕੱਟਿਆ ਸੀ ਜਾਲ ਨੂੰ
ਮੇਰੀ ਡੰਡਉਤ ਬੰਦਨਾ ਭਾਨੀ ਦੇ ਲਾਲ ਨੂੰ
ਸੋਢੀ ਸੁਲਤਾਨ ਪਾਤਸ਼ਾਹ

2. ਚਰਨਾਂ ਵਿੱਚ ਨਮਨ ਦਾਸ ਦੀ ਸਿਰਤਾਜ ਸ਼ਹੀਦਾਂ ਦੇ
ਮਿਹਰ ਦੀ ਨਿਗ੍ਹਾ ਰੱਖਣੀ ਮਾਲਕ ਮੁਰੀਦਾਂ ਦੇ
ਭੁੱਖੇ ਹਾਂ ਸਦਾ ਦਾਤਿਆ ਤੇਰੀਆਂ ਦੀਦਾਂ ਦੇ
ਤੁਸਾਂ ਹੀ ਪੂਰਾ ਕਰਨਾ ਕਵਿਤਾ ਦੇ ਬੰਦਾਂ ਨੂੰ
ਧੰਨ ਗੁਰੂ ਅਰਜਨ ਦੇਵ ਜੀ ਲਿਖਦਾ ਰਹਾਂ ਛੰਦਾਂ ਨੂੰ
ਤੇਰੀ ਮੈਂ ਓਟ ਤਕਾ ਕੇ

3. ✡ਸ੍ਰੀ ਦਰਬਾਰ ਸਾਹਿਬ ਦੀ ਕੀਤੀ ਸੀ ਕਾਰ ਜੀ
ਕਿਰਪਾ ਕਰ ਬਖ਼ਸ਼ੀ ਉਸਨੂੰ ਨਵੀਂ ਨੁਹਾਰ ਜੀ
ਤਾਲ ਸੰਤੋਖਸਰੇ ਨੂੰ ਕੀਤਾ ਤਿਆਰ ਜੀ
ਟੁੱਭਾ ਲਾ ਦੁੱਖੜੇ ਟੁੱਟਦੇ ਕੀਤਾ ਕਮਾਲ ਨੂੰ
ਮੇਰੀ ਡੰਡਉਤ ਬੰਦਨਾ ਭਾਨੀ ਦੇ ਲਾਲ ਨੂੰ
ਸੋਢੀ ਸੁਲਤਾਨ ਪਾਤਸ਼ਾਹ

---

✡ **ਸ੍ਰੀ ਦਰਬਾਰ ਸਾਹਿਬ :-** ਸ੍ਰੀ ਗੁਰੂ ਅਮਰਦਾਸ ਜੀ ਦੀ ਆਗਯਾ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ 1621 ਵਿੱਚ ਤੁੰਗ ਗੁਮਟਾਲਾ ਸੁਲਤਾਨਵਿੰਡ ਪਿੰਡਾਂ ਪਾਸ ਪਹਿਲਾਂ ਇਕ ਤਾਲ ਖੁਦਵਾਇਆ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ 1645 ਵਿੱਚ ਪੂਰਾ ਕੀਤਾ ਅਤੇ ਨਾਓਂ ਸੰਤੋਖਸਰ ਰੱਖਿਆ। ਇਸ ਦਾ ਨਾਓਂ ਗੁਰੂ ਕਾ ਚੱਕ, ਰਾਮਦਾਸਪੁਰ ਤੇ ਫੇਰ ਅੰਮ੍ਰਿਤਸਰ ਹੋਇਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

4. ਵੇਲਾਂ ਸੁੱਕੀਆਂ ਨੂੰ ਦਾਤਾ ਫ਼ਲ ਤੁਸੀਂ ਲਾ ਦੇਵੋ
ਪਿੰਗਲੇ ਪਹਾੜ ਦੇ ਉੱਤੇ ਦਾਤਾ ਚੜ੍ਹਾ ਦੇਵੋ
ਗੂੰਗੇ ਨੂੰ ਵਿੱਚ ਪਲਾਂ ਦੇ ਬੋਲਣ ਨੂੰ ਲਾ ਦੇਵੋ
ਦਿੰਦੇ ਹੋ ਗੰਢ ਦੁਬਾਰਾ ਟੁੱਟੇ ਹੋਏ ਤੰਦਾਂ ਨੂੰ
ਧੰਨ ਗੁਰੂ ਅਰਜਨ ਦੇਵ ਜੀ ਲਿਖਦਾ ਰਹਾਂ ਛੰਦਾਂ ਨੂੰ
ਤੇਰੀ ਮੈਂ ਓਟ ਤਕਾ ਕੇ

5. *ਤਰਨ ਤਾਰਨ ਦੀ ਰਚਨਾ ਤੁਸਾਂ ਕਰਵਾਈ ਸੀ
ਪਾਕ ਸਰੋਵਰ ਵਾਲੀ ਕੀਤੀ ਖੁਦਾਈ ਸੀ
ਸੰਮਤ ਸੋਲ੍ਹਾਂ ਸੰਤਾਲੀ ਨੀਂਵ ਰਖਾਈ ਸੀ
ਕਰਤਾ ਮਹਾਨ ਜਗਤ ਵਿੱਚ ਸੁੰਦਰ ਇਸ ਤਾਲ ਨੂੰ
ਮੇਰੀ ਡੰਡਉਤ ਬੰਦਨਾ ਭਾਨੀ ਦੇ ਲਾਲ ਨੂੰ
ਸੋਢੀ ਸੁਲਤਾਨ ਪਾਤਸ਼ਾਹ

6. ਵਿੱਦਿਆ ਦੀ ਦਾਤ ਬਖ਼ਸ਼ ਦਿਓ ਹੋ ਕੇ ਮਿਹਰਵਾਨ ਜੀ
ਸ਼ਬਦਾਂ ਦਾ ਤੁਸਾਂ ਦੇ ਕੋਲੋਂ ਮੰਗਦਾ ਹਾਂ ਦਾਨ ਜੀ
ਅਕਲਾਂ ਦੇ ਤਾਲੇ ਖੋਲ੍ਹੋ ਹੋਜੇ ਗਿਆਨ ਜੀ
ਗਿਆਨ ਦੇ ਨਾਲ ਕੱਟ ਦਿਓ ਅਗਿਆਨ ਦੇ ਫੰਧਾਂ ਨੂੰ
ਧੰਨ ਗੁਰੂ ਅਰਜਨ ਦੇਵ ਜੀ ਲਿਖਦਾ ਰਹਾਂ ਛੰਦਾਂ ਨੂੰ
ਤੇਰੀ ਮੈਂ ਓਟ ਤਕਾ ਕੇ

7. **ਸੰਮਨ ਤੇ ਮੂਸਨ ਵਾਲਾ ਪ੍ਰੇਮ ਤਕਾਇਆ ਸੀ
ਸੰਮਨ ਨੇ ਆਪਣੇ ਪੁੱਤ ਦੇ ਸੀਸ ਨੂੰ ਲਾਹਿਆ ਸੀ
ਮਾਰੀ ਇਕ 'ਵਾਜ਼ ਤੁਸਾਂ ਨੇ ਮੁਰਦਾ ਜੀਵਾਇਆ ਸੀ
ਦਿੱਤਾ ਸੀ ਨਵ ਜੀਵਨ ਜੀ ਸੰਮਨ ਦੇ ਬਾਲ ਨੂੰ
ਮੇਰੀ ਡੰਡਉਤ ਬੰਦਨਾ ਭਾਨੀ ਦੇ ਲਾਲ ਨੂੰ
ਸੋਢੀ ਸੁਲਤਾਨ ਪਾਤਸ਼ਾਹ

---

* ਤਰਨ ਤਾਰਨ :-ਜ਼ਿਲ੍ਹਾ ਅੰਮ੍ਰਿਤਸਰ ਤੋਂ 14 ਮੀਲ ਉੱਤਰ ਇਕ ਗੁਰਧਾਮ ਰੇਲਵੇ ਸਟੇਸ਼ਨ ਖਾਸ ਤਰਨ ਤਾਰਨ ਹੈ। ਗੁਰੂ ਅਰਜਨ ਦੇਵ ਜੀ ਨੇ ਪਿੰਡ ਖਾਰਾ ਅਤੇ ਪਲਾਸੂਰ ਦੀ ਜ਼ਮੀਨ ਇਕ ਲੱਖ ਸਤਵੰਜਾ ਹਜ਼ਾਰ ਨੂੰ ਖਰੀਦ ਕੇ ਤਰਨ ਤਾਰਨ ਤਾਲ 17 ਵੈਸਾਖ ਸੰਮਤ 1647 ਨੂੰ ਖੁਦਵਾਇਆ। ਸੰਮਤ 1653 ਵਿੱਚ ਨਗਰ ਆਬਾਦ ਕੀਤਾ।

** ਸੰਮਨ :- ਸ਼ਾਹਬਾਜਪੁਰੇ ਦਾ ਵਸਨੀਕ ਮੂਸਨ ਦਾ ਪਿਤਾ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਨਿੰਨ ਸਿੱਖ। ਇਹ ਭਾਣਾ ਮੰਨਣ ਵਿੱਚ ਅਦੁੱਤੀ ਸੀ। ਇਸ ਦਾ ਨਾਓਂ ਚੌਬੋਲਿਆਂ ਵਿੱਚ ਵੀ ਆਉਂਦਾ ਹੈ। "ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥" (ਅੰਗ ੧੩੬੩) (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

8\. ਗੁਰਸੇਵਕ ਸਿੰਘ ਆਖਦਾ ਚੰਗੀ ਗੱਲ ਮਿਥਦੀ ਰਹੇ
ਸ਼ੁਭ ਗੁਣ ਸ਼ੁੱਭ ਸਿੱਖਿਆ ਦਾਤਾ ਜੀ ਸਿੱਖਦੀ ਰਹੇ
ਕਲਮ 'ਤੇ ਕਿਰਪਾ ਕਰ ਦਿਓ ਤੇਰਾ ਜੱਸ ਲਿਖਦੀ ਰਹੇ
ਸੌਖਾ ਹੀ ਸਰ ਕਰ ਜਾਵਾਂ ਸ਼ਾਇਰੀ ਦੇ ਪੰਧਾਂ ਨੂੰ
ਧੰਨ ਗੁਰੂ ਅਰਜਨ ਦੇਵ ਜੀ ਲਿਖਦਾ ਰਹਾਂ ਛੰਦਾਂ ਨੂੰ
ਤੇਰੀ ਮੈਂ ਓਟ ਤਕਾ ਕੇ

ਬਠਿੰਡੇ ਸ਼ਹਿਰ ਦਾ ਰਹਿਣ ਵਾਲਾ ਗੰਗਾ ਰਾਮ ਬ੍ਰਾਹਮਣ ਸੀ। ਖੇਤੀ ਕਰਦਾ ਸੀ। ਉਨ੍ਹਾਂ ਦਿਨਾਂ ਵਿੱਚ ਫ਼ਸਲਾਂ ਪਿੰਡਾਂ ਵਿੱਚ ਗੇੜਾ ਲਾ ਕੇ ਵੇਚਣੀਆਂ ਪੈਂਦੀਆਂ ਸਨ। ਜਿੱਥੇ ਚੰਗਾ ਮੁੱਲ ਮਿਲਦਾ ਓਥੇ ਹੀ ਆਪਣੀ ਫ਼ਸਲ ਲੋਕ ਵੇਚ ਦਿਆ ਕਰਦੇ ਸਨ। ਗੰਗਾ ਰਾਮ ਇਕ ਵਾਰੀ ਊਠਾਂ 'ਤੇ ਬਾਜਰਾ ਲੱਦ ਕੇ ਉਸ ਨੂੰ ਵੇਚਣ ਵਾਸਤੇ ਪਿੰਡੋ ਪਿੰਡ ਤੁਰਿਆ।

## ਡਬਲ ਕਮਾਨੀ ਛੰਦ

1\. ਸ਼ਹਿਰ ਬਠਿੰਡੇ ਰਹਿੰਦਾ
ਪ੍ਰੇਮ ਦੇ ਵਹਿਣ 'ਚ ਵਹਿੰਦਾ
ਜੀਵਨ ਵਿੱਚ ਸੁੱਖ ਸੀ ਲੈਂਦਾ
ਮਾੜਾ ਨਾ ਕਿਸੇ ਨੂੰ ਕਹਿੰਦਾ
ਉਹ ਧਰਮ ਦੀ ਕਿਰਤ ਕਮਾਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

2\. ਖੇਤਾਂ ਵਿੱਚ ਬਾਜਰਾ ਲਾਇਆ
ਹੋਇਆ ਸੀ ਦੂਣ ਸਵਾਇਆ
ਉਸਨੇ ਸੀ ਵੇਚਣਾ ਚਾਹਿਆ
ਸ਼ਹਿਰ ਵੱਲ ਉਹ ਸੀ ਆਇਆ
ਹੌਲੀ ਹੌਲੀ ਪਿਆ ਸਫ਼ਰ ਮੁਕਾਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

3\. ਨਿਰਮਲ ਸੀ ਉਸ ਦਾ ਚੀਤ
ਮੀਤਾਂ ਦਾ ਉਹ ਸੀ ਮੀਤ
ਹਿਰਦਾ ਸੀ ਡਾਹਢਾ ਸੀਤ


Sri Satguru Jagjit Singh Ji eLibrary NamdhariElibrary@gmail.com

ਸਾਫ਼ ਸੀ ਉਸ ਦੀ ਨੀਤ
ਰੱਬ ਫਲ ਨੀਤਾਂ ਨੂੰ ਲਾਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

4. ਹਿਰਦੇ ਵਿੱਚ ਪ੍ਰੇਮਾ ਭਗਤੀ
ਗਿਆਨ ਦੀ ਜੋਤ ਸੀ ਜਗਤੀ
ਦਇਆ ਦੀ ਗੰਗਾ ਵਗਤੀ
ਸੂਰਤ ਸੀ ਉਸ ਦੀ ਦਗਤੀ
ਮੱਥੇ ਤਿਲਕ ਸੰਧੂਰ ਦਾ ਲਾਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

5. ਤੇੜ ਸੀ ਧੋਤੀ ਪਾਈ
ਗਲ ਵਿੱਚ ਮਾਲਾ ਲਮਕਾਈ
ਰੀਝਾਂ ਨਾ ਚਾਈਂ-ਚਾਈਂ
ਜਾਂਦਾ ਸੀ ਪੰਧ ਮੁਕਾਈ
ਸ੍ਰੀ ਅੰਮ੍ਰਿਤਸਰ ਨੂੰ ਆਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

6. ਅੰਮ੍ਰਿਤਸਰ ਆਣ ਅਟਕਿਆ
ਦਿਲ ਦਾ ਦਵਾਰ ਖੜਕਿਆ
ਅੱਧ ਵਿਚਕਾਰ ਲਟਕਿਆ
ਜਿਵੇਂ ਕੋਈ ਰਾਹੀ ਭਟਕਿਆ
ਸ੍ਰੀ ਸਤਿਗੁਰੂ ਚੋਜ ਵਰਤਾਵੇ
ਊਠਾਂ ਉੱਤੇ ਲੱਦ ਬਾਜਰਾ, *ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

* ਗੰਗਾ ਰਾਮ :- ਬਠਿੰਡੇ ਦਾ ਵਸਨੀਕ ਇੱਕ ਬ੍ਰਾਹਮਣ, ਜੋ ਪੰਜਵੇਂ ਸਤਿਗੁਰੂ ਦਾ ਸਿੱਖ ਹੋਇਆ। ਇਸ ਨੇ ਹਰਿਮੰਦਰ ਸਾਹਿਬ ਬਣਨ ਸਮੇਂ ਬਹੁਤ ਅੰਨ ਲੰਗਰ ਲਈ ਅਰਪਿਆ ਸੀ। ਭਾਈ ਮੂਲ ਚੰਦ (ਸਿਧੀ ਚੰਦ) ਖੱਤ੍ਰੀ ਦਾ ਪੁੱਤਰ ਜਿਸ ਦੇ ਪ੍ਰਸਿੱਧ ਅਸਥਾਨ ਸੁਨਾਮ ਅਤੇ ਸੰਗਰੂਰ ਹਨ। ਏਸੇ ਮਹਾਤਮਾ ਦਾ ਚੇਲਾ ਸੀ। (ਮਹਾਨ ਕੋਸ਼)


Sri Satguru Jagjit Singh Ji eLibrary NamdhariElibrary@gmail.com

7. ਪੂਰੀ ਸੀ ਕਰਨੀ ਕਹਿਣੀ
ਸਾਦੀ ਸੀ ਉਸ ਦੀ ਰਹਿਣੀ
ਚੰਗੇ ਲੋਕਾਂ ਵਿੱਚ ਬਹਿਣੀ
ਸਿੱਖੀ ਗੱਲ ਕਿਸੇ ਦੀ ਸਹਿਣੀ
ਰੋਟੀ ਹੱਕ ਤੇ ਸੱਚ ਦੀ ਖਾਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

8. ਅੰਮ੍ਰਿਤਸਰ ਦੇ ਵਿੱਚ ਆਇਆ
ਆਣ ਜਦ ਦਰਸ਼ਨ ਪਾਇਆ
ਸਤਿਗੁਰ ਦਾ ਦਰ ਰੁਸ਼ਨਾਇਆ
ਨੈਣਾਂ ਦੇ ਨਾਲ ਤਕਾਇਆ
'ਗੁਰਸੇਵਕ', ਹਾਲ ਸੁਣਾਵੇ
ਊਠਾਂ ਉੱਤੇ ਲੱਦ ਬਾਜਰਾ, ਗੰਗਾ ਰਾਮ ਬ੍ਰਾਹਮਣ ਜਾਵੇ
ਊਠਾਂ ਉੱਤੇ ਲੱਦ ਬਾਜਰਾ....

ਗੰਗਾ ਰਾਮ ਬ੍ਰਾਹਮਣ ਬਾਜ਼ਰਾ ਊਠਾਂ ਉਤੇ ਲੱਦ ਕੇ ਪਿੰਡੋ ਪਿੰਡ ਗੇੜੇ ਲਾਉਂਦਾ, ਸ੍ਰੀ ਅੰਮ੍ਰਿਤਸਰ ਸਾਹਿਬ ਆ ਗਿਆ। ਉਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਸੰਤੋਖਸਰ ਦੀ ਸੇਵਾ ਕਰਵਾ ਰਹੇ ਸਨ। ਗੰਗਾ ਰਾਮ ਦਾ ਦਰਸ਼ਨ ਕਰਕੇ ਮਨ ਮੋਹਿਤ ਹੋ ਗਿਆ। ਗੰਗਾ ਰਾਮ ਗੁਰੂ ਘਰ ਦੀ ਸ਼ੋਭਾ ਸੁਣ ਕੇ ਨਿਹਾਲ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸੇਵਾ ਵਿਚ ਲੀਨ ਹਨ।

## ਫਿਰਨਾ ਛੰਦ

1. ਜਦ ਅੰਮ੍ਰਿਤਸਰ ਵਿੱਚ ਆਇਆ
ਆ ਕੇ ਸੀ ਦਰਸ਼ਨ ਪਾਇਆ
ਦਰਸ਼ਨ ਕਰ ਮਨ ਤ੍ਰਿਪਤਾਇਆ
ਸਿੱਖ ਸ਼ਬਦ ਗੁਰੂ ਦੇ ਗਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

2. ਸੰਤੋਖਸਰਾ ਜੋ ਤਾਲ
ਲੱਗੇ ਉਸ ਨੂੰ ਕਰਨ ਬਹਾਲ



Sri Satguru Jagjit Singh Ji eLibrary NamdhariElibrary@gmail.com

ਸਤਿਗੁਰ ਜੀ ਪ੍ਰੇਮ ਦੇ ਨਾਲ
ਸਿੱਖਾਂ ਨੂੰ ਹੁਕਮ ਸੁਨਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

3. ਕੋਈ ਇੱਟਾਂ ਫੜ ਕੇ ਲਿਆਵੇ
ਕੋਈ ਮਿੱਟੀ ਟੋਕਰੇ ਪਾਵੇ
ਚੁੱਕ ਸਿਰ ਦੇ ਉਤੇ ਉਠਾਵੇ
ਸਿੱਖ ਦਿਲ ਵਿੱਚ ਸ਼ੁਕਰ ਮਨਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

4. ਕੋਈ ਫੜ ਕੇ ਕਹੀ ਚਲਾਵੇ
ਮਿੱਟੀ ਤੋਂ ਗਾਰ ਬਣਾਵੇ
ਤੇ ਤਸਲੇ ਦੇ ਵਿੱਚ ਪਾਵੇ
ਸਿੱਖ ਵੱਧ ਕੇ ਹਿੱਸਾ ਪਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

5. ਕੋਈ ਦਰ 'ਤੇ ਝਾੜੂ ਲਾਵੇ
ਕੋਈ ਲੰਗਰ ਆ ਵਰਤਾਵੇ
ਕੋਈ ਭਾਂਡੇ ਮਾਂਜੀ ਜਾਵੇ
ਸਭ ਆਪਣਾ ਫ਼ਰਜ਼ ਨਿਭਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

6. ਕੋਈ ਰੋੜੇ ਕੱਠੇ ਕਰਦਾ
ਕੋਈ ਚੂਨਾ ਪੀਹ ਕੇ ਧਰਦਾ
ਸੇਵਾ ਤੋਂ ਕਦੇ ਨਾ ਟਰਦਾ
ਪੰਜਵੇਂ ਗੁਰ ਭੇਦ ਬਤਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

7. ਏਸੇ ਥਾਂ ਕਾਂਵਾਂ ਆ ਕੇ
ਜਲ ਦੇ ਵਿੱਚ ਟੁੱਭੇ ਲਾ ਕੇ
ਬਣ ਗਏ ਸੀ ਹੰਸ ਨਹਾ ਕੇ


Sri Satguru Jagjit Singh Ji eLibrary NamdhariElibrary@gmail.com

ਉਸ ਤਾਲ ਨੂੰ ਨਵਾਂ ਬਣਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

8. ਜਦ ਗੰਗਾ ਰਾਮ ਤਕਾਇਆ
ਤੱਕ ਚਿਹਰਾ ਸੀ ਮੁਸਕਾਇਆ
ਆ ਆਪਣਾ ਸੀਸ ਨਿਵਾਇਆ
ਗੁਰਸੇਵਕ ਬਣਦੇ ਜਾ ਰਹੇ ਸਨ
ਗੁਰੂ ਅਰਜਨ ਸੇਵ ਕਰਾ ਰਹੇ ਸਨ

ਗੰਗਾ ਰਾਮ ਨੇ ਵੇਖਿਆ ਕਿਸੇ ਕਹੀ ਫੜੀ ਹੋਈ ਏ, ਕੋਈ ਗਾਰਾ ਬਣਾ ਰਿਹਾ ਹੈ, ਕੋਈ ਰੋੜੀ ਕੁੱਟ ਰਿਹਾ ਹੈ, ਕੋਈ ਪੱਥਰਾਂ ਨੂੰ ਪੀਸ ਰਿਹਾ ਹੈ, ਕੋਈ ਇੱਟਾਂ ਫੜਾਉਂਦਾ ਹੈ, ਕੋਈ ਮਿੱਟੀ ਟੋਕਰੇ ਵਿੱਚ ਪਾ ਕੇ ਸੁੱਟ ਰਿਹਾ ਹੈ। ਇਸ ਪ੍ਰਕਾਰ ਸਾਰੇ ਸੰਤੋਖਸਰ ਤਾਲ ਦੀ ਨਵ-ਉਸਾਰੀ ਹੁੰਦਿਆਂ ਸੇਵਾ ਵਿੱਚ ਹਿੱਸਾ ਪਾ ਰਹੇ ਸਨ। ਗੰਗਾ ਰਾਮ ਨੇ ਵੇਖਿਆ ਏਥੇ ਮਜ਼ਦੂਰ ਬਹੁਤ ਹਨ। ਏਥੇ ਮੇਰਾ ਬਾਜਰਾ ਵਿਕ ਜਾਵੇਗਾ। ਲੰਗਰ 'ਚੋਂ ਪ੍ਰਸ਼ਾਦਾ ਛਕ ਕੇ ਉਸ ਦਾ ਮਨ ਬਹੁਤ ਪ੍ਰਸੰਨ ਹੋਇਆ। ਇਕ ਦਿਨ ਕੀ ਹੋਇਆ, ਗੁਰੂ ਘਰ ਵਿੱਚ ਲੰਗਰ ਅੰਨ ਦੀ ਥੋੜ ਆ ਗਈ। ਸ਼ਰਧਾ ਵਿੱਚ ਭਿੱਜੇ ਹੋਏ ਗੰਗਾ ਰਾਮ ਨੇ ਆਪਣਾ ਪੰਜ ਸੌ ਮਣ ਬਾਜਰਾ ਤੋਲ ਕੇ ਲੰਗਰ ਵਿੱਚ ਪਾ ਦਿੱਤਾ।

## ਗੀਤ-ਛੰਦ

1. ਆ ਕੇ ਗੁਰੂ ਘਰ ਤੱਕਿਆ ਨਜ਼ਾਰਾ ਸੀ
ਗੁਰੂ ਘਰ ਬੜਾ ਲੱਗਿਆ ਪਿਆਰਾ ਸੀ
ਨਾਲ ਸ਼ਰਧਾ ਦੇ ਸੀਸ ਨੂੰ ਝੁਕਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

2. ਲੰਮੇ ਸਫ਼ਰ ਤੋਂ ਆਇਆ ਉਹ ਥੱਕਿਆ
ਗੁਰੂ ਘਰ ਆ ਕੇ ਲੰਗਰ ਸੀ ਛਕਿਆ
ਰੁੱਖਾ ਮਿੱਸਾ ਛਕ ਸ਼ੁਕਰ ਮਨਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

3. ਹੋ ਰਹੀ ਸੰਤੋਖਸਰ ਕਾਰ ਸੀ
ਲੱਗੇ ਸੇਵਾ ਵਿੱਚ ਸਾਰੇ ਸੇਵਾਦਾਰ ਸੀ



Sri Satguru Jagjit Singh Ji eLibrary NamdhariElibrary@gmail.com

ਆ ਕੇ ਅਜ਼ਬ ਨਜ਼ਾਰੇ ਨੂੰ ਤਕਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

4. ਗੁਰੂ ਘਰ ਵਿੱਚ ਅੰਨ ਵਾਲੀ ਲੋੜ ਸੀ
ਇਕ ਦਿਨ ਲੰਗਰ 'ਚ ਆਈ ਥੋੜ ਸੀ
ਪੰਜ ਸੌ ਮਣ ਤੋਲ ਕੇ ਚੜ੍ਹਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

5. ਗੁਰੂ ਘਰ ਆ ਕੇ ਹੋਇਆ ਪ੍ਰਸੰਨ ਸੀ
ਮੱਥਾ ਟੇਕ ਦਿੱਤਾ ਉਹਨੇ ਸਾਰਾ ਅੰਨ ਸੀ
ਹੱਥੀਂ ਕਾਰ ਕਰ ਜਿਹੜਾ ਸੀ ਕਮਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

6. ਸਾਰੇ ਜੱਗ ਤੋਂ ਨਿਰਾਲੀ ਵੇਖੀ ਸ਼ਾਨ ਸੀ
ਸੋਭਾ ਪੰਜਵੇਂ ਗੁਰਾਂ ਦੀ ਮਹਾਨ ਸੀ
ਵੇਖ ਫੁੱਲਾਂ ਵਾਂਗ ਮਨ ਬਿਗਸਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

7. ਰੱਬੀ ਨੂਰ ਦੇ ਖ਼ਿਆਲਾਂ ਵਿੱਚ ਖੋ ਗਿਆ
ਗੰਗਾ ਰਾਮ ਸੀ ਹੈਰਾਨ ਵੇਖ ਹੋ ਗਿਆ
ਚਿੱਤ ਗੁਰੂ ਚਰਨਾਂ ਦੇ ਸੰਗ ਲਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....

8. ਹੁਣ ਮਨ 'ਚ ਨਿਸ਼ਾਨਾ ਲਿਆ ਮਿੱਥ ਸੀ
ਬਣ ਗਿਆ ਗੁਰੂ ਪੰਜਵੇਂ ਦਾ ਸਿੱਖ ਸੀ
"ਗੁਰਸੇਵਕ" ਨੇ ਜੱਸ ਓਹਦਾ ਗਾਇਆ ਏ
ਗੰਗਾ ਰਾਮ ਨੇ ਬਾਜਰਾ ਵਿੱਚ ਲੰਗਰ ਦੇ ਪਾਇਆ ਏ
ਗੰਗਾ ਰਾਮ ਨੇ ਬਾਜਰਾ....


Sri Satguru Jagjit Singh Ji eLibrary NamdhariElibrary@gmail.com

ਗੰਗਾ ਰਾਮ ਗੁਰੂ ਘਰ ਦੀ ਸ਼ੋਭਾ ਵੇਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਗਿਆ। ਉਸ ਨੂੰ [1]ਬਠਿੰਡਾ ਭੁੱਲ ਗਿਆ ਤੇ ਅੰਮ੍ਰਿਤਸਰ ਵਿੱਚ ਸਾਰਾ ਧਿਆਨ ਲੱਗ ਗਿਆ। ਗੰਗਾ ਰਾਮ ਸੇਵਾ ਕਰਨ ਲੱਗਾ। ਗੁਰੂ ਪ੍ਰੇਮ ਵਾਲੇ ਗੰਗਾ ਰਾਮ ਨੂੰ ਬਾਣ ਲੱਗ ਗਏ। ਮਾਨਸ ਦੇਹੀ ਉਸ ਦੀ ਸਫ਼ਲਾ ਹੋਣ ਲੱਗੀ। ਤਕਰੀਬਨ ਦੋ ਮਹੀਨੇ ਏਥੇ ਗੰਗਾ ਰਾਮ ਸੇਵਾ ਕਰਦਾ ਰਿਹਾ।

## ਢਾਢੀ ਚਾਲ ਛੰਦ

1. ਗੰਗਾ ਰਾਮ ਗੁਰਾਂ ਦਾ ਹੋਇਆ ਸਿੱਖ ਸੀ
   ਲੱਗਾ ਦਰ ਉੱਤੇ ਸੇਵਾ ਸੀ ਕਮਾਉਣ
2. ਉਹਦੇ ਦਿਲ ਦੀਆਂ ਗੱਲਾਂ ਤਾਈਂ ਜਾਣਦੇ
   ਗੁਰੂ ਪੰਜਵੇਂ ਦਿਲਾਂ ਦੇ ਜਾਣੀ-ਜਾਣ
3. ਗੁਰੂ ਚਰਨਾਂ ਦਾ ਭੌਰਾ ਉਹ ਬਣਿਆ
   ਲੱਗੇ ਪ੍ਰੇਮ ਵਾਲੇ ਉਸ ਨੂੰ ਸੀ ਬਾਣ
4. ਗੁਰੂ ਘਰ 'ਚ ਨਜ਼ਾਰੇ ਪਿਆ ਲੁੱਟਦਾ
   ਗੁਰੂ ਘਰ ਵਿੱਚ ਮੌਜ ਰਿਹਾ ਮਾਣ
5. ਮਨ ਚਿੱਤ ਲਾ ਕੇ ਸੇਵਾ ਕਰੇ ਤਾਲ ਦੀ
   ਕਰੇ ਪੂਰਿਆਂ ਗੁਰਾਂ ਦੇ ਗੁਣ-ਗਾਣ
6. ਜਿੱਥੇ ਆਣ ਕੇ ਨਿਮਾਣੇ ਮਾਣ ਪਾਂਵਦੇ
   ਜਾਵੇ ਸੋਹਣਿਆਂ ਗੁਰਾਂ ਤੋਂ ਕੁਰਬਾਨ
7. ਊਚ ਨੀਚ ਦੇ ਮਿਟਾ ਕੇ ਭੇਦ-ਭਾਵ ਨੂੰ
   ਏਕ ਮਾਨਸ ਕੀ ਜਾਤ ਪਹਿਚਾਣ
8. ਸਾਈ ਘੜੀ ਉਹ ਸੁਲੱਖਣੀ ਹੈ ਆਖਦੇ
   ਹੋਵੇ ਸਿੱਖ ਉੱਤੋਂ ਗੁਰੂ ਮਿਹਰਵਾਨ
9. ਗੁਰੂ ਲੋਹੇ ਤਾਈਂ ਪਾਰਸ ਬਣਾਂਵਦਾ
   ਹਰਿ ਹੁੰਦਾ ਕਹਿੰਦੇ ਹੀਰਿਆਂ ਦੀ ਖਾਣ

---

(1) **ਬਠਿੰਡਾ :-** ਬਠਿੰਡਾ ਜ਼ਿਲ੍ਹਾ ਪੰਜਾਬ ਦੇ ਜ਼ਿਲ੍ਹਿਆਂ ਵਿੱਚੋਂ ਇਕ ਜ਼ਿਲ੍ਹਾ ਹੈ। ਇਹ ਮਾਲਵਾ ਖੇਤਰ ਵਿੱਚ ਆਉਂਦਾ ਹੈ। ਇਸ ਦਾ ਖੇਤਰਫਲ 3,344 ਵਰਗ ਕਿਲੋਮੀਟਰ ਹੈ। ਇਸ ਦੇ ਨਾਲ ਉੱਤਰ ਵਿੱਚ ਮੋਗਾ ਜ਼ਿਲ੍ਹਾ ਅਤੇ ਫ਼ਰੀਦਕੋਟ ਜ਼ਿਲ੍ਹਾ, ਪੱਛਮ ਵਿੱਚ ਮੁਕਤਸਰ ਜ਼ਿਲ੍ਹਾ, ਪੂਰਬ ਵਿੱਚ ਬਰਨਾਲਾ ਜ਼ਿਲ੍ਹਾ ਅਤੇ ਮਾਨਸਾ ਜ਼ਿਲ੍ਹਾ ਅਤੇ ਦੱਖਣ ਵਿੱਚ ਹਰਿਆਣਾ ਰਾਜ ਲੱਗਦਾ ਹੈ। ਬਠਿੰਡੇ ਦੀ ਖਾਸੀਅਤ ਇਹ ਵੀ ਹੈ ਕਿ ਜ਼ਿਲ੍ਹਾ ਹੋਣ ਦੇ ਨਾਲ-ਨਾਲ ਜੰਕਸ਼ਨ ਵੀ ਹੈ।



Sri Satguru Jagjit Singh Ji eLibrary NamdhariElibrary@gmail.com

10. ਗੁਰੂ ਪਿੰਗਲੇ ਪਹਾੜ 'ਤੇ ਚੜ੍ਹਾ ਦਵੇ
ਗੰਗਾ ਰਾਮ ਤਾਈਂ ਹੋ ਗਿਆ ਗਿਆਨ
11. ਦੋ ਮਹੀਨੇ ਰਿਹਾ ਟਹਿਲ ਸੇਵਾ ਕਰਦਾ
ਗੰਗਾ ਰਾਮ ਸੋਹਣਾ ਸਿੱਖ ਸੀ ਮਹਾਨ
12. ਅੱਗੋਂ ਆ ਗਿਆ ਵੈਸਾਖੀ ਵਾਲਾ ਮੇਲਾ ਸੀ
ਹਾਲ ਲੱਗਾ "ਗੁਰਸੇਵਕ" ਸੁਨਾਉਣ

ਗੰਗਾ ਰਾਮ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਸੇਵਾ ਕਰਦਿਆਂ ਦੋ ਮਹੀਨੇ ਗੁਜ਼ਰ ਗਏ। ਏਨੇ ਚਿਰ ਨੂੰ ਵੈਸਾਖੀ ਵਾਲਾ ਮੇਲਾ ਨਜ਼ਦੀਕ ਆ ਗਿਆ। ਮੇਲੇ ਉੱਤੇ ਬਹੁਤ ਸਾਰੀਆਂ ਸੰਗਤਾਂ ਆਈਆਂ। ਉਹਨਾਂ ਵੱਲੋਂ ਅੰਨ, ਬਸਤਰ ਤੇ ਨਕਦ ਪੈਸੇ ਗੁਰੂ ਘਰ ਵਿੱਚ ਭੇਟ ਕੀਤੇ ਗਏ। ਮੇਲੇ ਦੀ ਸਮਾਪਤੀ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਗੰਗਾ ਰਾਮ ਦਾ ਹਿਸਾਬ ਕਿਤਾਬ ਕਰਕੇ ਇਸ ਨੂੰ ਬਾਜਰੇ ਦਾ ਮੁੱਲ ਦੇ ਦਿਓ। ਸ੍ਰੀ ਗੁਰੂ ਜੀ ਕੁਝ ਏਦਾਂ ਫੁਰਮਾ ਰਹੇ ਹਨ।

## ਦੋਤਾਰਾ ਛੰਦ

1. ਦੋ ਮਹੀਨੇ ਜਦ ਗੁਜ਼ਰੇ ਆਇਆ ਜਦੋਂ ਵੈਸਾਖੀ ਮੇਲਾ
ਗੁਰੂ ਘਰ ਦੇ ਵਿੱਚ ਚੜ੍ਹਿਆ ਚੜ੍ਹਾਵਾ ਬਹੁਤਾ ਪੈਸਾ ਧੇਲਾ
ਮਿਹਰਾਂ ਦੇ ਘਰ ਆ ਕੇ ਬਾਮਣ ਤਾਈਂ ਕੋਲ ਬੁਲਾਉਂਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

2. ਗੁਰੂ ਘਰ ਦੇ ਅੰਦਰ ਸੀ ਇਕ ਦਿਨ ਆਈ ਅੰਨ ਦੀ ਥੋੜ
ਦੇ ਦਿੱਤਾ ਬਾਜਰਾ ਸੀ ਪੂਰੀ ਕੀਤੀ ਤੂੰ ਸੀ ਲੋੜ
ਸ਼ਰਧਾਲੂ ਸਿੱਖ ਸੋਹਣੇ ਸ੍ਰੀ ਗੁਰੂ ਨਾਨਕ ਦੇ ਮਨ ਭਾਉਂਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

3. ਲੱਦ ਬਾਜਰਾ ਊਠਾਂ 'ਤੇ ਅੰਮ੍ਰਿਤਸਰ ਵਿੱਚ ਆਇਆ ਭਾਈ
ਜੱਗ ਜਾਣੀ ਜਾਊ ਸਦਾ ਤੇਰੀ ਹੈ ਵੱਡੀ ਵਡਿਆਈ
ਉਹ ਸਿੱਖ ਮਹਾਨ ਹੁੰਦੇ, ਭੁੱਖੇ ਦੇ ਮੂੰਹ ਵਿੱਚ ਅੰਨ ਪਾਉਂਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

4. ਛੱਡ ਦੂਈ ਦਵੇਖ ਤਾਈਂ ਕੀਤੀ ਤੂੰ ਹੈ ਨੇਕ ਕਮਾਈ
ਸੇਵਾ ਨੂੰ ਮੇਵਾ ਹੈ ਤਾਂਹੀਓਂ ਹੋਈ ਦੂਣ ਸਵਾਈ



Sri Satguru Jagjit Singh Ji eLibrary NamdhariElibrary@gmail.com

ਸੇਵਾ ਪ੍ਰਵਾਨ ਹੋਈ ਮੁੱਖੋਂ ਸੱਚੇ ਬਚਨ ਅਲਾਉਂਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

5. ਵੇਦਾਂ ਵਿੱਚ ਲਿਖਿਆ ਏ ਨੀਤਾਂ ਤਾਈਂ ਮਿਲਣ ਮੁਰਾਦਾਂ
ਜਿਨ੍ਹਾਂ ਦੇ ਦਿਲ ਸੱਚੇ ਸੁਣੀਆਂ ਜਾਣਗੀਆਂ ਫ਼ਰਿਆਦਾਂ
ਜਿੱਤ ਕਦਮ ਚੁੰਮਦੀ ਏ, ਜਿਹੜੇ ਨਾ ਹਿੰਮਤ ਨੂੰ ਢਾਹੁੰਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

6. ਪਾ ਜਾਂਦੇ ਮੰਜ਼ਲ ਉਹ ਰਹਿਣ ਜੋ ਵਿੱਚ ਰਜ਼ਾ ਦੇ ਰਾਜ਼ੀ
ਪੱਕੇ ਜੋ ਸਿਦਕ ਉੱਤੇ ਜਾਂਦੇ ਮਾਰ ਪਲਾਂ ਵਿੱਚ ਬਾਜ਼ੀ
ਉਹ ਸਿੱਖ ਵਡਭਾਗੇ ਨੇ, ਹਿੱਸਾ ਗੁਰ ਲੰਗਰ ਵਿੱਚ ਪਾਉਂਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

7. ਇਹ ਘਰ ਗੁਰ ਨਾਨਕ ਦਾ, ਏਥੋਂ ਮਿਲਣ ਬਰਕਤਾਂ ਭਾਰੀ
ਛੱਡ ਕੇ ਮੋਹ ਮਾਇਆ ਦਾ ਜਿਹੜਾ ਕਰਦਾ ਸੇਵਾਦਾਰੀ
ਐਸੇ ਗੁਰਸੇਵਕ ਦਾ ਜੱਸ ਨੇ ਕਵੀ ਕਵੀਸ਼ਰ ਗਾਉਂਦੇ
ਲੈ ਮੁੱਲ ਬਾਜਰੇ ਦਾ ਸਤਿਗੁਰ ਅਰਜਨ ਜੀ ਫੁਰਮਾਉਂਦੇ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਗੰਗਾ ਰਾਮ ਨੂੰ ਬਾਜਰੇ ਦਾ ਮੁੱਲ ਲੈਣ ਵਾਸਤੇ ਆਖਿਆ ਤਾਂ ਗੰਗਾ ਰਾਮ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, "ਸ੍ਰੀ ਹਜ਼ੂਰ ਜੀ ! ਮੈਂ ਆਪ ਜੀ ਦੀ ਸੇਵਾ ਕਰਕੇ ਆਪਣਾ ਜਨਮ ਸਫਲ ਕਰਨਾ ਚਾਹੁੰਦਾ ਹਾਂ।" ਗੁਰਬਾਣੀ ਵਿੱਚ ਪਾਠ ਹੈ।

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*

(ਅੰਗ ੩੧੪)

ਜਿਸ ਸੇਵਾ ਨਾਲ ਸਤਿਗੁਰੂ ਦਾ ਮਨ ਸਿੱਖ 'ਤੇ ਪਤੀਜ ਜਾਏ, ਉਹ ਸੇਵਾ ਲਾਹੇਵੰਦ ਹੈ। ਤੇ ਜਦੋਂ ਸਤਿਗੁਰ ਦਾ ਮਨ ਪਤੀਜੇ ਤਦੋਂ ਹੀ ਪਾਪ ਵਿਕਾਰ ਦੂਰ ਹੋ ਜਾਂਦੇ ਹਨ। ਗੰਗਾ ਰਾਮ ਕਹਿਣ ਲੱਗਾ, "ਹੇ ਗੁਰੂ ਮਹਾਰਾਜ ! ਮੈਂ ਬਾਜਰੇ ਦੇ ਪੈਸੇ ਨਹੀਂ ਲੈਣੇ ਚਾਹੁੰਦਾ। ਮੇਰੀ ਤੇਰੇ ਚਰਨਾਂ ਨਾਲ ਪ੍ਰੀਤ ਬਣੀ ਰਹੇ। ਮੈਨੂੰ ਹੋਰ ਕੁਝ ਨਹੀਂ ਚਾਹੀਦਾ।"



Sri Satguru Jagjit Singh Ji eLibrary NamdhariElibrary@gmail.com

# ਮਨੋਹਰ ਭਵਾਨੀ ਛੰਦ

1. ਥੋੜ੍ਹਾ ਥੋੜ੍ਹਾ ਮੁਸਕਾ ਕੇ
ਗਲ ਵਿੱਚ ਪੱਲਾ ਪਾ ਕੇ
ਗੰਗਾ ਰਾਮ ਨੇ ਸੁਨਾ ਕੇ
ਹਾਲ ਕਹਿਣਾ ਦਾਤਾ ਜੀ
ਬਾਜਰੇ ਦਾ ਮੁੱਲ
ਮੈਂ ਨਹੀਂ ਲੈਣਾ ਦਾਤਾ ਜੀ
ਬੀਜੇ ਬੀਜ ਜੋ ਕਰੁੱਤੇ
ਉੱਗ ਜਾਣ ਬਿਨਾਂ ਰੁੱਤੇ
ਮੇਰੇ ਜਨਮਾਂ ਦੇ ਸੁੱਤੇ
ਕਰਮ ਜਗਾ ਦਿਓ
ਨਾਮ ਧਨ ਮੇਰੀ
ਝੋਲੀ ਵਿੱਚ ਪਾ ਦਿਓ

2. ਮੈਂ ਤਾਂ ਤੇਰੇ ਦਰ ਵਿੱਚ
ਮੈਂ ਤਾਂ ਤੇਰੇ ਬਰ ਵਿੱਚ
ਮੈਂ ਤਾਂ ਤੇਰੇ ਘਰ ਵਿੱਚ
ਸਦਾ ਰਹਿਣਾ ਦਾਤਾ ਜੀ
ਬਾਜਰੇ ਦਾ ਮੁੱਲ
ਮੈਂ ਨਹੀਂ ਲੈਣਾ ਦਾਤਾ ਜੀ
ਕਰ ਦਿਓ ਬਰਸਾਤ
ਪਾਓ ਮੇਰੇ ਵੱਲ ਝਾਤ
ਇੱਕ ਸੱਚ ਵਾਲੀ ਬਾਤ
ਕੰਨਾਂ 'ਚ ਸੁਣਾ ਦਿਓ
ਨਾਮ ਧਨ ਮੇਰੀ
ਝੋਲੀ ਵਿੱਚ ਪਾ ਦਿਓ

3. ਮੈਨੂੰ ਚਰਨਾਂ ਨਾ ਲਾਓ
ਮੋਹ ਮਾਇਆ ਤੋਂ ਬਚਾਓ
ਭੈੜੇ ਜਮਾਂ ਤੋਂ ਛੁਡਾਓ
ਗੁਰ ਗਹਿਣਾ ਦਾਤਾ ਜੀ
ਬਾਜਰੇ ਦਾ ਮੁੱਲ
ਮੈਂ ਨਹੀਂ ਲੈਣਾ ਦਾਤਾ ਜੀ
ਨਾਮ ਧਨ ਅਨਮੋਲ
ਜਿਹੜਾ ਜਪੇ ਅਨਭੋਲ
ਦੇਂਵਦਾ ਕਿਵਾੜ ਖੋਲ੍ਹ
ਜੁਗਤੀ ਬਤਾ ਦਿਓ
ਨਾਮ ਧਨ ਮੇਰੀ
ਝੋਲੀ ਵਿੱਚ ਪਾ ਦਿਓ

4. ਮਾਇਆ ਦੁੱਖਾਂ ਦੀ ਹੈ ਖਾਣ
ਕਰੇ ਨਸ਼ਟ ਗਿਆਨ
ਕਰਦੀ ਹੈ ਪਰੇਸ਼ਾਨ
ਦੁੱਖ ਸਹਿਣਾ ਦਾਤਾ ਜੀ
ਬਾਜਰੇ ਦਾ ਮੁੱਲ
ਮੈਂ ਨਹੀਂ ਲੈਣਾ ਦਾਤਾ ਜੀ
ਗੁਰਸੇਵਕ ਦੇ ਦੁੱਖ
ਦੁੱਖ ਹਰੋ ਦੇਵੋ ਸੁੱਖ
ਜਿਹੜੇ ਮੁੱਢੋਂ ਸੁੱਕੇ ਰੁੱਖ
ਰੁੱਖ ਹਰਿਆ ਦਿਓ
ਨਾਮ ਧਨ ਮੇਰੀ
ਝੋਲੀ ਵਿੱਚ ਪਾ ਦਿਓ



Sri Satguru Jagjit Singh Ji eLibrary NamdhariElibrary@gmail.com

ਗੰਗਾ ਰਾਮ ਨੇ ਕਿਹਾ—"ਮਹਾਰਾਜ ! ਮੈਨੂੰ ਨਾਮ ਦਾਨ ਬਖ਼ਸ਼ੋ।" ਉਸ ਦੀ ਸ਼ਰਧਾ ਭਾਵਨਾ ਵੇਖ ਕੇ ਗੁਰੂ ਜੀ ਨੇ ਉਸ ਨੂੰ ਚਰਨ-ਪਾਹੁਲ ਤੇ ਨਾਮ ਦਾ ਉਪਦੇਸ਼ ਦਿੱਤਾ। ਸਿੱਖੀ ਬਖ਼ਸ਼ੀ। ਸਿੱਖੀ ਦੀ ਦਾਤ ਪ੍ਰਾਪਤ ਕਰਕੇ ਗੰਗਾ ਰਾਮ ਦਿਨ ਰਾਤ ਸੇਵਾ ਵਿੱਚ ਲੀਨ ਹੋ ਗਿਆ। ਗੰਗਾ ਰਾਮ ਨੂੰ ਸੇਵਾ ਦਾ ਮੇਵਾ ਪ੍ਰਾਪਤ ਹੋ ਗਿਆ। ਉਸਨੂੰ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਗਈਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੰਗਾ ਰਾਮ ਨੂੰ ਬ੍ਰਹਮ ਗਿਆਨ ਕਰਵਾ ਦਿੱਤਾ।

## ਕੋਰੜਾ ਛੰਦ

1.

ਪੰਜਵੇਂ ਗੁਰੂ ਜੀ ਸੱਚੇ ਦਰਵੇਸ਼ ਆ
ਗੰਗਾ ਰਾਮ ਤਾਈਂ ਦਿੱਤਾ ਉਪਦੇਸ਼ ਆ
ਮੁੱਖ ਵਿੱਚੋਂ ਇੰਝ ਕਰਦੇ ਬਿਆਨ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ

2.

ਮੌਜ ਵਿੱਚ ਆਣ ਕੇ ਬਖ਼ਸ਼ ਬਿਧੀਆਂ
ਦੇ ਦਿੱਤੀਆਂ ਨੇ ਰਿੱਧੀਆਂ ਤੇ ਸਿੱਧੀਆਂ
ਲੋਹੇ ਤਾਈਂ ਕੀਤਾ ਪਾਰਸ ਸਮਾਨ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ

3.

ਧਰਮ ਬਿਬੇਕ 'ਤੇ ਸਦਾ ਹੈ ਚੱਲਣਾ
ਸੱਚੀ ਦਰਗਾਹ 'ਚ ਸੱਚਾ ਪਿੜ ਮੱਲਣਾ
ਦਿੱਤੀ ਕਰਵਾ ਸੱਚ ਦੀ ਪਛਾਣ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ

4.

ਔਕੜਾਂ ਮੁਸੀਬਤਾਂ 'ਚ ਨਹੀਓਂ ਡੋਲਣਾ
ਮੰਦਾ ਚੰਗਾ ਕਿਸੇ ਨੂੰ ਕਦੇ ਨਾ ਬੋਲਣਾ
ਦੇ ਦਿੱਤੀ ਉਹਨੂੰ ਸਿੱਖਿਆ ਮਹਾਨ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ



Sri Satguru Jagjit Singh Ji eLibrary NamdhariElibrary@gmail.com

5.

ਗੁਰੂ ਜੀ ਦੇ ਸੁਣ ਬਚਨ ਬੁਲੰਦ ਆ
ਗੰਗਾ ਰਾਮ ਤਾਈਂ ਆ ਗਿਆ ਅਨੰਦ ਆ
ਭੇਦ ਭਗਵਾਨ ਦਾ ਲਿਆ ਸੀ ਜਾਣ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ

6.

ਕਾਜ ਜਿਹੜੇ ਲੋਕਾਂ ਦੇ ਅਧੂਰੇ ਹੋਂਵਦੇ
ਮੁੱਖ ਵਿੱਚੋਂ ਬੋਲੇ ਬੋਲ ਪੂਰੇ ਹੋਂਵਦੇ
ਜਦੋਂ ਉਹ ਚਲਾਵੇ ਬਚਨਾਂ ਦੇ ਬਾਣ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ

7.

"ਗੁਰਸੇਵਕ" ਦਾ ਗੁਰੂ ਪ੍ਰਤਿਪਾਲ ਆ
ਸੇਵਕਾਂ ਦੀ ਆਪ ਕਰਦਾ ਸੰਭਾਲ ਆ
ਭਗਤਾਂ ਦੇ ਵਿੱਚ ਪ੍ਰਭੂ ਜੀ ਦੀ ਜਾਨ ਆ
ਗੁਰੂ ਜੀ ਨੇ ਦਿੱਤਾ ਬ੍ਰਹਮ ਗਿਆਨ ਆ

ਗੰਗਾ ਰਾਮ ਗੁਰੂ ਘਰ ਵਿੱਚ ਸੇਵਾ ਕਰਕੇ ਪਰਮ ਪਦ ਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਵਾਪਸ ਆਪਣੇ ਘਰ ਚਲਾ ਗਿਆ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਦਾਰਾ ਸ਼ਿਕੋਹ ਤੇ ਸੱਤਵੇਂ ਪਾਤਸ਼ਾਹ

## ਬੰਦਨਾ

### ਕੋਰੜਾ-ਛੰਦ

1. ਗੁਣ ਹੀਣਿਆਂ ਨੂੰ ਗੁਣਵਾਨ ਕਰਦੇ
ਕਾਵਿ ਦਿਆਂ ਫੁੱਲਾਂ ਦੀ ਚੰਗੇਰ ਭਰਦੇ
ਕਰ ਮਿਹਰ ਵਾਲੀ ਬਰਸਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

2. ਉੱਚੇ ਸੁੱਚੇ ਨੇਕ ਖਿਆਲ ਕਰਦੇ
ਸਾਡੇ ਉੱਤੇ ਕਰਮ ਕਮਾਲ ਕਰਦੇ
ਮਾਰਿਓ ਨਿਮਾਣਿਆਂ 'ਤੇ ਝਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

3. ਵੱਡੇ ਵਿਦਵਾਨਾਂ ਦੀ ਨਜ਼ਰ ਚੜ੍ਹੇ ਨਹੀਂ
ਉਨ੍ਹਾਂ ਵਾਂਗ ਸ਼ਾਇਰੀ ਦੇ ਪਿੰਗਲ ਪੜ੍ਹੇ ਨਹੀਂ
ਤੁੱਛ ਜਹੀ ਸਾਡੀ ਹੈ ਔਕਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

4. ਵਿੱਦਿਆ ਦੀ ਕਰਨ ਵੀਚਾਰ ਆਏ ਆ
ਝੋਲੀ ਅੱਡ ਤੁਸਾਂ ਦੇ ਦੁਆਰ ਆਏ ਆ
ਬੁੱਝ ਲਵੋ ਦਿਲ ਵਾਲੀ ਬਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

5. ਸ਼ਬਦ ਭੰਡਾਰ ਸਾਰੇ ਮਹਿਕ ਆਉਣ ਜੀ
ਰੰਗ ਬਰੰਗੇ ਛੰਦ ਟਹਿਕ ਆਉਣ ਜੀ
ਮਿਲ ਜਾਵੇ ਛੰਦਾਂ ਦੀ ਸੌਗਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ



Sri Satguru Jagjit Singh Ji eLibrary NamdhariElibrary@gmail.com

6. ਕੋਲ ਹੋ ਸਵਾਰਦੇ ਤੂੰ ਸਾਡੇ ਕਾਜ ਨੂੰ
ਦਿਲ ਵਿੱਚ ਬਾਲ ਗਿਆਨ ਦੇ ਚਿਰਾਗ਼ ਨੂੰ
ਮੁੱਕੇ ਅਗਿਆਨ ਵਾਲੀ ਰਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

7. ਮਿਸ਼ਰੀ ਦੇ ਨਾਲੋਂ ਮਿੱਠੀਆਂ ਅਵਾਜ਼ਾਂ ਤੋਂ
ਕੀਲੀਏ ਸਰੋਤੇ ਅਸੀਂ ਬਿਨਾਂ ਸਾਜਾਂ ਤੋਂ
ਕਰ ਕੋਈ ਐਸੀ ਕਰਾਮਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

8. 'ਗੁਰਸੇਵਕ' ਨੂੰ ਸੁਖ ਦਏ ਕਵੀਸ਼ਰੀ
ਜੱਗ ਉਤੇ ਜਿਊਂਦੀ ਸਦਾ ਰਹੇ ਕਵੀਸ਼ਰੀ
ਜਿਊਂਦੀ ਰਹੇ ਕਲਮ ਦਵਾਤ ਪਾਤਸ਼ਾਹ
ਦੇ ਦਿਓ ਕਵੀਸ਼ਰੀ ਦੀ ਦਾਤ ਪਾਤਸ਼ਾਹ

ਦਿੱਲੀ ਦੇ ਬਾਦਸ਼ਾਹ ਸ਼ਾਹਜਹਾਨ ਦੇ ਵੱਡੇ ਪੁੱਤਰ ਦਾ ਨਾਮ [1]ਦਾਰਾ ਸ਼ਿਕੋਹ ਸੀ। ਸ਼ਾਹਜਹਾਨ ਆਪਣੇ ਪੁੱਤਰ ਦਾਰਾ ਸ਼ਿਕੋਹ ਨੂੰ ਹੀ ਤਖਤ ਦੇਣਾ ਚਾਹੁੰਦਾ ਸੀ। ਪਰ ਇਸ ਦਾ ਤੀਸਰਾ ਪੁੱਤਰ ਔਰੰਗਜ਼ੇਬ ਆਪਣੇ ਵੱਡੇ ਭਾਈ ਦਾਰਾ ਸ਼ਿਕੋਹ ਨਾਲ ਈਰਖਾ ਰੱਖਦਾ ਸੀ। ਜਿਸ ਤਹਿਤ ਔਰੰਗਜ਼ੇਬ ਨੇ ਆਪਣੇ ਰਸੋਈਏ ਪਾਸੋਂ ਦਾਰਾ ਸ਼ਿਕੋਹ ਨੂੰ ਸ਼ੇਰ ਦੀ ਮੁੱਛ ਦਾ ਵਾਲ ਅਥਵਾ ਕੋਈ ਜ਼ਹਿਰੀਲੀ ਚੀਜ਼ ਖੁਆ ਦਿੱਤੀ ਜਿਸ ਨਾਲ ਦਾਰਾ ਸ਼ਿਕੋਹ ਬਿਮਾਰ ਹੋ ਗਿਆ।

---

(1) ਦਾਰਾ ਸ਼ਿਕੋਹ :- ਮੁਮਤਾਜ ਮਹਲ ਦੇ ਉਦਰ ਤੋਂ ਸ਼ਾਹਜਹਾਂ ਦਾ ਵੱਡਾ ਪੁੱਤ੍ਰ, ਜਿਸ ਦਾ ਜਨਮ 20 ਮਾਰਚ ਸੰਨ 1615 ਨੂੰ ਹੋਇਆ। ਇਸ ਦਾ ਵਿਆਹ ਸੰਨ 1637 ਵਿੱਚ ਨਾਦਿਰਾ ਬੇਗਮ ਨਾਲ ਹੋਇਆ। ਇਹ ਪਤਿਬ੍ਰਤਾ ਬੇਗਮ ਆਪਣੇ ਪਤੀ ਨਾਲ ਹੋ ਕੇ ਸੁੱਖ ਦੁੱਖ ਹੰਢਾਉਂਦੀ ਰਹੀ। ਸੰਨ 1648 ਵਿੱਚ ਦਾਰਾ ਸ਼ਿਕੋਹ ਗੁਜਰਾਤ ਦਾ ਸੂਬਾ ਮੁੱਕਰਰ ਹੋਇਆ, ਅਤੇ ਸੰਨ 1652 ਤੱਕ ਰਿਹਾ। ਇਹ ਆਪਣੇ ਪਿਤਾ (ਸ਼ਾਹਜਹਾਨ) ਵੱਲੋਂ ਹੋ ਕੇ ਔਰੰਗਜ਼ੇਬ ਨਾਲ ਲੜਿਆ, ਅਤੇ ਮਈ 29 ਸੰਨ 1658 ਨੂੰ ਸ਼ਾਮੂਗੜ੍ਹ (ਆਗਰੇ ਤੋਂ ਅੱਠ ਮੀਲ ਪੂਰਬ ਵੱਲ) ਦੇ ਮੈਦਾਨ ਵਿੱਚ ਹਾਰ ਖਾਧੀ, ਭੱਜਦੇ ਹੋਏ ਦਾਰਾ ਸ਼ਿਕੋਹ ਦਾ ਔਰੰਗਜ਼ੇਬ ਨੇ ਪਿੱਛਾ ਕੀਤਾ। ਜਦ ਬਿਆਸ ਦੇ ਲਾਗੇ ਪਹੁੰਚੇ ਤਾਂ ਗੁਰੂ ਹਰਿ ਰਾਏ ਸਾਹਿਬ ਦੇ ਬਾਈ ਸੌ ਸਵਾਰਾਂ ਨੇ ਦਾਰੇ ਨੂੰ ਬਚਾਉਣ ਲਈ ਦਰਿਆ ਦਾ ਕੰਢਾ ਰੋਕੀ ਰੱਖਿਆ ਤੇ ਔਰੰਗਜ਼ੇਬ ਦੀ ਫੌਜ ਨੂੰ ਅੱਗੇ ਨਾ ਵਧਣ ਦਿੱਤਾ। ਇਤਨੇ ਵਿੱਚ ਦਾਰਾ ਸ਼ਿਕੋਹ ਮੁਲਤਾਨ ਵੱਲ ਨਿਕਲ ਗਿਆ। ਬਹੁਤ ਥਾਈਂ ਭੌਂਦਾ ਹੋਇਆ ਅੰਤ ਦਾਦਰ (ਦਰਾ ਬੋਲਾਨ) ਦੇ ਪਾਸ ਧੋਖੇਬਾਜ਼ ਸਰਦਾਰ ਜੀਵਨ ਮੱਲ ਦੇ ਰਾਹੀਂ ਫੜਿਆ ਗਿਆ। ਕੈਦੀ ਦੀ ਦਸ਼ਾ ਵਿੱਚ ਦਿੱਲੀ ਲਿਆਂਦਾ ਗਿਆ। 29 ਅਗਸਤ ਨੂੰ ਔਰੰਗਜ਼ੇਬ ਦੇ ਇਸ਼ਾਰੇ ਨਾਲ ਇਸ 'ਤੇ ਕਾਫ਼ਰ ਹੋਣ ਦਾ ਫ਼ਤਵਾ ਦਿੱਤਾ ਅਰ 30 ਅਗਸਤ 1659 ਦੀ ਰਾਤ ਨੂੰ ਦਾਰਾ ਸ਼ਿਕੋਹ ਦਾ ਸਿਰ ਵੱਢਿਆ ਗਿਆ। ਜਾ ਕੇ ਹਮਾਯੂੰ ਦੇ ਮਕਬਰੇ ਵਿੱਚ ਦੱਬਿਆ।



Sri Satguru Jagjit Singh Ji eLibrary NamdhariElibrary@gmail.com

## ਕੋਰੜਾ ਛੰਦ

1. ਸੁਣ ਲੈ ਤੂੰ ਸੰਗਤੇ ਸੁਨਾਵਾਂ ਗੱਲ ਜੀ
ਟਲਦਾ ਨਾ ਸਮਾਂ, ਸਮਾਂ ਹੈ ਅਟੱਲ ਜੀ
ਰਾਜਿਆਂ 'ਤੇ ਇਸ ਦਾ ਹੈ ਵਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

2. ਰੁੱਸੀ ਤਕਦੀਰ ਲੇਖ ਦੇ ਗਏ ਹਾਰ ਨੇ
ਹੋਣੀ ਉਸ ਉੱਤੇ ਆ ਚਲਾਏ ਵਾਰ ਨੇ
ਬੜਾ ਕਮਜ਼ੋਰ ਤੇ ਲਾਚਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

3. ਸ਼ਾਹ ਜਹਾਨ ਦਾ ਪਿਆਰਾ ਬੱਚੜਾ
ਉਸ ਦੀਆਂ ਅੱਖੀਆਂ ਦਾ ਤਾਰਾ ਬੱਚੜਾ
ਡੂੰਘੀ ਰਾਜਨੀਤੀ ਦਾ ਸ਼ਿਕਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

4. ਮਾਰੀ ਬੁਰੀ ਮਾਰ ਸੀ ਔਰੰਗਜ਼ੇਬ ਨੇ
ਕਰਤਾ ਖੁਆਰ ਸੀ ਔਰੰਗਜ਼ੇਬ ਨੇ
ਰਿਸ਼ਤਾ ਦੋਹਾਂ ਦਾ ਤਾਰੋ ਤਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

5. ਬਾਦਸ਼ਾਹ ਔਰੰਗੇ ਮੰਗਵਾਇਆ ਵਾਲ ਸੀ
ਸ਼ੇਰ ਵਾਲੀ ਮੁੱਛ ਦਾ ਖਵਾਇਆ ਵਾਲ ਸੀ
ਮੰਜੇ ਉੱਤੇ ਪਿਆ ਅਵਾਜ਼ਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

6. ਦੱਸ ਦਿੱਤੀ ਸਾਰੀ ਚਾਲ ਸੀ ਰਸੋਈਏ ਨੂੰ
ਕਰ ਲਿਆ ਪੱਕਾ ਨਾਲ ਸੀ ਰਸੋਈਏ ਨੂੰ
ਜਾਨ ਤੋਂ ਮੁਕਾਉਣ ਲਈ ਤਿਆਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ



Sri Satguru Jagjit Singh Ji eLibrary NamdhariElibrary@gmail.com

7. ਦਿਲ ਉੱਤੇ ਫਿਰਦੀ ਹੈ ਆਰੀ ਜਾਂਵਦੀ
ਦਿਨੋ ਦਿਨ ਵਧਦੀ ਬਿਮਾਰੀ ਜਾਂਵਦੀ
ਸਿਰ ਉਤੇ ਬਿਪਤਾ ਦਾ ਭਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

8. ਕਹੇ ਗੁਰਸੇਵਕ ਸੁਣਾਵਾਂ ਵਾਰਤਾ
ਅਗਲੀ ਮੈਂ ਸਭ ਨੂੰ ਬਤਾਵਾਂ ਵਾਰਤਾ
ਬੱਸ ਹੁਣ ਆਰ ਜਾਂ ਇਹ ਪਾਰ ਹੋ ਗਿਆ
ਦਾਰਾ ਸ਼ਿਕੋਹ ਸੀ ਬਿਮਾਰ ਹੋ ਗਿਆ

ਬਾਦਸ਼ਾਹ ਸ਼ਾਹਜਹਾਨ ਨੇ ਬਹੁਤ ਇਲਾਜ ਕਰਵਾਏ, ਬਹੁਤ ਹਕੀਮ ਸੱਦੇ, ਬਹੁਤ ਥਾਂਵਾਂ 'ਤੇ ਜਾ ਕੇ ਇਲਾਜ ਕਰਵਾਏ। ਬਹੁਤ ਤਰ੍ਹਾਂ ਦੀਆਂ ਔਸ਼ਧਾਂ ਖੁਆਈਆਂ ਪਰ ਕੋਈ ਵੀ ਫ਼ਰਕ ਨਾ ਪਿਆ।

## ਸਿੰਗਲ ਮਿਰਜ਼ਾ ਛੰਦ

ਜਦੋਂ ਸ਼ਾਹਜਹਾਨ ਨੇ ਸੀ ਵੇਖਿਆ, ਸੀ ਦਾਰਾ ਸ਼ਿਕੋਹ ਬਿਮਾਰ
ਪਿਆ ਮੰਜੇ ਉੱਤੇ ਵਿਲਕਦਾ, ਉਹ ਕਰਦਾ ਕੂਕ ਪੁਕਾਰ
ਨਾ ਖਾਧਾ ਪੀਤਾ ਪਚਦਾ, ਸੀ ਬਹੁਤ ਉਹ ਅਵਾਜ਼ਾਰ
ਦਿਲ ਡਾਹਢਾ ਹੋਇਆ ਦੁਖੀ ਸੀ, ਦੁਖੀ ਪੁੱਤਰ ਤਾਈਂ ਨਿਹਾਰ
ਨਾ ਜ਼ਰਿਆ ਦੁਖੜਾ ਪੁੱਤ ਦਾ, ਰੂਹ ਕੰਬੀ ਭੁੱਬਾਂ ਮਾਰ
ਉਹਦੇ ਮਨ ਦੇ ਅੰਦਰ ਜਾਗਿਆ, ਸੀ ਪੁੱਤਰ ਪ੍ਰੇਮ ਪਿਆਰ
ਉਸ ਵੈਦ ਹਕੀਮ ਸੀ ਸੱਦ ਲਏ, ਜੋ ਕਹਿਣ ਕਥਨ ਦੇ ਮਾਹਿਰ
ਉਨ੍ਹਾਂ ਕਰੀ ਦਵਾਈ ਤਿਆਰ ਸੀ, ਵੇਖ ਨੁਸਖੇ ਬੇ-ਸ਼ੁਮਾਰ
ਪਰ ਆਈ ਦਵਾਈ ਰਾਸ ਨਾ, ਉਹ ਬੈਠੇ ਸੀ ਥੱਕ ਹਾਰ
ਸੱਚ 'ਗੁਰਸੇਵਕ ਸਿੰਘ' ਦੱਸਦਾ, ਜੋ ਰਹੀ ਤਵਾਰੀਖ ਉਚਾਰ

ਜਦੋਂ ਸ਼ਾਹਜਹਾਨ ਨੇ ਸਾਰੇ ਹਕੀਮ ਸੱਦੇ ਤਾਂ ਉਨ੍ਹਾਂ ਨੇ ਦਾਰਾ ਸ਼ਿਕੋਹ ਦੀ ਨਬਜ਼ ਵੇਖ ਕੇ ਆਖਿਆ ਕਿ ਇਸ ਦੇ ਅੰਦਰ ਕੋਈ ਜ਼ਹਿਰੀਲੀ ਵਸਤੂ ਚਲੇ ਗਈ ਹੈ। ਇਸ ਨੂੰ ਖਾਧਾ ਪੀਤਾ ਨਹੀਂ ਪਚਦਾ। ਦਿਨੋ ਦਿਨ ਸੁੱਕਦਾ ਜਾ ਰਿਹਾ ਹੈ। ਸਰੀਰ ਵਿੱਚ ਬਹੁਤ ਵੱਡੀ ਕਮਜ਼ੋਰੀ ਆ ਗਈ ਹੈ। ਹਕੀਮਾਂ ਨੇ ਆਖਿਆ, ਹੁਣ ਇਹ ਤਾਂ ਹੀ ਬਚ ਸਕਦਾ, ਜੇਕਰ ਇਕ ਲੌਂਗ ਜਿਸ ਦਾ ਵਜ਼ਨ ਮਾਸਾ ਹੋਵੇ, ਅਤੇ ਇਕ ਹਰੜ ਜਿਸ ਦਾ ਵਜ਼ਨ ਚੌਦਾਂ ਸਿਰਸਾਹੀ (ਦਸ ਤੋਲੇ) ਹੋਵੇ, ਰਗੜ ਕੇ ਦਾਰਾ ਸ਼ਿਕੋਹ ਨੂੰ ਦਿੱਤੀ ਜਾਵੇ ਤਾਂ ਸ਼ੇਰ ਦਾ ਵਾਲ ਅਥਵਾ ਕੋਈ ਹੋਰ ਜ਼ਹਿਰੀਲੀ ਚੀਜ਼ ਬਾਹਰ ਨਿਕਲ ਆਵੇਗੀ ਤੇ ਇਹ ਰਾਜ਼ੀ ਹੋ ਜਾਵੇਗਾ।


Sri Satguru Jagjit Singh Ji eLibrary NamdhariElibrary@gmail.com

## ਢਾਡੀ ਚਾਲ

1. ਸਾਰੇ ਆਖਦੇ ਹਕੀਮ ਸ਼ਾਹਜਹਾਨ ਨੂੰ
ਸਾਡੇ ਵੱਸਦੀ ਨਾ ਰਹੀ ਹੁਣ ਕਾਰ ਜੀ

2. ਸਭ ਘੋਟ ਕੇ ਦਵਾਈਆਂ ਇਹਨੂੰ ਦਿੱਤੀਆਂ
ਅਸੀਂ ਕਰ ਲਏ ਉਪਾਅ ਵੀ ਹਜ਼ਾਰ ਜੀ

3. ਅਸੀਂ ਆਪਣੀ ਹੈ ਵਾਹ ਸਾਰੀ ਲਾ ਲਈ
ਆਵੇ ਸਿਹਤ ਵਿੱਚ ਕੋਈ ਨਾ ਸੁਧਾਰ ਜੀ

4. ਹੁਣ ਹੱਥ ਵੱਸ ਸਭ ਕੁਝ ਅੱਲ੍ਹਾ ਦੇ
ਜੋ ਵੀ ਅੱਲ੍ਹਾ ਕਰੂ ਸਾਈਂ ਭਲੀ ਕਾਰ ਜੀ

5. ਪਰ ਇੱਕ ਹਾਂ ਇਲਾਜ ਤੈਨੂੰ ਦੱਸਦੇ
ਸਾਡੀ ਗੱਲ ਕਰ ਦਿਲੋਂ ਸਵੀਕਾਰ ਜੀ

6. ਇੱਕ ਲੌਂਗ ਜੀਹਦਾ ਭਾਰ ਇੱਕ ਮਾਸਾ ਜੀ
ਭਾਲ ਕਰ ਉਹਦੀ ਹੋ ਕੇ ਹੁਸ਼ਿਆਰ ਜੀ

7. ਇੱਕ ਹਰੜ ਦਾ ਭਾਰ ਦਸ ਤੋਲੇ ਜੀ
ਉਹ ਵੀ ਲੱਭ ਲੈ ਜੇ ਮਿਲਦੀ ਬਜ਼ਾਰ ਜੀ

8. ਇਹ ਦੋਵੇਂ ਚੀਜ਼ਾਂ ਘੋਟ ਕੇ ਖਵਾ ਦਿਓ
ਵਾਲ ਮੁੱਛ ਦਾ ਨਿਕਲ ਆਊ ਬਾਹਰ ਜੀ

9. ਏਨੀ ਗੱਲ ਸੁਣ ਸ਼ਾਹਜਹਾਨ ਬਾਦਸ਼ਾਹ
ਕੀਤੇ ਆਦਮੀ ਨੇ ਤੁਰਤ ਤਿਆਰ ਜੀ

10. ਇਹ ਦੋਵੇਂ ਚੀਜ਼ਾਂ ਲੱਭ ਕੇ ਲਿਆਉਣ ਲਈ
"ਗੁਰਸੇਵਕ" ਹੈ ਕਰਦਾ ਵਿਚਾਰ ਜੀ

ਇਹ ਦੋਵੇਂ ਚੀਜ਼ਾਂ ਹਕੀਮਾਂ ਦੇ ਦੱਸੇ ਵਜ਼ਨ ਅਨੁਸਾਰ ਭਾਲ ਕੇ ਲਿਆਉਣ ਵਾਸਤੇ ਬਾਦਸ਼ਾਹ ਨੇ ਸਾਰੇ ਮੁਲਕ ਵਿੱਚ ਆਪਣੇ ਆਦਮੀ ਭੇਜ ਦਿੱਤੇ, ਪਰ ਇਹ ਦੋਵੇਂ ਵਸਤੂਆਂ ਕਿਤੋਂ ਵੀ ਨਾ ਮਿਲੀਆਂ। ਬਾਦਸ਼ਾਹ ਨੂੰ ਚਿੰਤਾਤੁਰ ਵੇਖ ਕੇ ਵਜ਼ੀਰ ਖ਼ਾਂ ਨੇ ਦੱਸਿਆ,



Sri Satguru Jagjit Singh Ji eLibrary NamdhariElibrary@gmail.com

"ਬਾਦਸ਼ਾਹ ਸਲਾਮਤ ! ਮੈਨੂੰ ਕਿਸੇ ਇਕ ਸਿੱਖ ਪਾਸੋਂ ਪਤਾ ਲੱਗਾ ਹੈ ਕਿ ਇਹ ਦੋਵੇਂ ਚੀਜ਼ਾਂ ਇਸ ਵਜ਼ਨ ਦੀਆਂ, ਗੁਰੂ ਨਾਨਕ ਜੀ ਦੀ ਗੱਦੀ ਦੇ ਵਾਰਸ ਸ੍ਰੀ ਗੁਰੂ ਹਰਿਰਾਏ* ਜੀ ਪਾਸ ਮੌਜੂਦ ਹਨ। ਉਹ ਕੀਰਤਪੁਰ ਨਿਵਾਸ ਰੱਖਦੇ ਹਨ। ਜੇਕਰ ਆਪ ਚਾਹੋ ਤਾਂ ਉਨ੍ਹਾਂ ਪਾਸੋਂ ਮੰਗਵਾ ਲਵੋ।" ਬਾਦਸ਼ਾਹ ਨੇ ਇਕ ਚਿੱਠੀ ਲਿਖੀ ਤੇ ਦੋ ਅਹਿਲਕਾਰਾਂ ਹੱਥ ਸ੍ਰੀ ਗੁਰੂ ਹਰਿ ਰਾਏ ਤੱਕ ਭੇਜੀ।

## ਬੈਂਤ ਛੰਦ

1. ਸ਼ਾਹਜਹਾਨ ਨੇ ਗੁਰਾਂ ਵੱਲ ਲਿਖੀ ਚਿੱਠੀ
   ਚਿੱਠੀ ਵਿੱਚ ਹੈ ਅਰਜ਼ ਸੁਨਾਈ ਗੁਰ ਜੀ
2. ਮੇਰੇ ਉੱਤੇ ਹੈ ਆਣ ਪਿਆ ਸਮਾਂ ਔਖਾ
   ਔਖੇ ਸਮੇਂ ਵਿੱਚ ਹੋਵੋ ਸਹਾਈ ਗੁਰ ਜੀ
3. ਮੇਰਾ ਪੁੱਤਰ ਬਿਮਾਰ ਪਿਆ ਵਿਲਕਦਾ ਏ
   ਹੋਣੀ ਜਾਂਦੀ ਏ ਵਾਰ ਚਲਾਈ ਗੁਰ ਜੀ
4. ਸਾਰੇ ਵੱਡੇ ਹਕੀਮ ਮੈਂ ਕੋਲ ਸੱਦੇ
   ਔਸ਼ਧ ਕੋਈ ਵੀ ਰਾਸ ਨਾ ਆਈ ਗੁਰ ਜੀ
5. ਅੰਤ ਹਾਰ ਹਕੀਮਾਂ ਸਾਰਿਆਂ ਨੇ
   ਇਕ ਲੌਂਗ ਤੇ ਹਰੜ ਮੰਗਵਾਈ ਗੁਰ ਜੀ
6. ਮੈਂ ਤਾਂ ਲੱਭ ਕੇ ਵੇਖੀਆਂ ਦੋ ਚੀਜ਼ਾਂ
   ਪਰ ਮੈਨੂੰ ਨਾ ਕਿਧਰੇ ਥਿਆਈ ਗੁਰ ਜੀ
7. ਹੁਣ ਆਸਰਾ ਤੱਕਿਆ ਆਪ ਜੀ ਦਾ
   ਤੇਰੇ ਕੋਲ ਹੈ ਰੋਗ ਦੀ ਦਵਾਈ ਗੁਰ ਜੀ
8. ਦੋਵੇਂ ਚੀਜ਼ਾਂ ਇਹ ਤੁਸਾਂ ਦੇ ਕੋਲ ਪਈਆਂ
   ਗੱਲ ਕਿਸੇ ਨੇ ਮੈਨੂੰ ਬਤਾਈ ਗੁਰ ਜੀ

---

* ਗੁਰੂ ਹਰਿਰਾਏ ਜੀ :- ਆਪ ਜੀ ਦਾ ਪ੍ਰਕਾਸ਼ ਮਾਘ ਸੁਦੀ 13 ਸੰਮਤ 1686 (26 ਫਰਵਰੀ ਸੰਨ 1630) ਨੂੰ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੇ ਉਦਰ ਤੋਂ ਕੀਰਤਪੁਰ ਸਾਹਿਬ ਹੋਇਆ। ਆਪ ਜੀ ਦੇ ਸਪੁੱਤਰ ਸ੍ਰੀ ਰਾਮ ਰਾਏ ਜੀ, ਸ੍ਰੀ (ਗੁਰੂ) ਹਰਿਕ੍ਰਿਸ਼ਨ ਜੀ ਸਨ। ਸੰਮਤ 1701 (ਮਾਰਚ 1644) ਨੂੰ ਗੁਰਗੱਦੀ ਪੁਰ ਬਿਰਾਜੇ। ਸੰਮਤ 1718 (6 ਅਕਤੂਬਰ 1661 ਕੀਰਤਪੁਰ ਜੋਤੀ ਜੋਤ ਸਮਾਏ।



Sri Satguru Jagjit Singh Ji eLibrary NamdhariElibrary@gmail.com

9. ਦੋਵੇਂ ਚੀਜ਼ਾਂ ਜੇ ਮੁੱਝ ਨੂੰ ਦੇ ਦਿਓ ਤਾਂ
ਜਾਵਾਂ ਉਪਮਾ ਮੈਂ ਆਪ ਦੀ ਗਾਈ ਗੁਰ ਜੀ

10. ਝੋਲੀ ਭਰ ਦਿਓ ਖਾਲੀ "ਗੁਰਸੇਵਕਾਂ" ਦੀ
ਝੋਲੀ ਤੁਸਾਂ ਦੇ ਅੱਗੇ ਫੈਲਾਈ ਗੁਰ ਜੀ

ਚਿੱਠੀ ਵਿੱਚ ਸ਼ਾਹਜਹਾਨ[2] ਨੇ ਸੱਤਵੇਂ ਪਾਤਸ਼ਾਹ ਜੀ ਨੂੰ ਅਰਜ਼ ਬੇਨਤੀ ਕੀਤੀ, "ਆਪ ਜੀ, ਇਹ ਦੋਵੇਂ ਚੀਜ਼ਾਂ ਮੈਨੂੰ ਦੇ ਦਿਓ। ਬਾਦਸ਼ਾਹ ਦੀ ਚਿੱਠੀ ਪੜ੍ਹ ਕੇ ਗੁਰੂ ਜੀ ਨੇ ਆਪਣੇ ਤੋਸ਼ੇਖਾਨੇ ਵਿੱਚੋਂ ਹਰੜ ਅਤੇ ਲੌਂਗ ਮੰਗਵਾ ਕੇ ਬਾਦਸ਼ਾਹ ਦੇ ਅਹਿਲਕਾਰਾਂ ਨੂੰ ਦੇ ਦਿੱਤੇ। ਜਦ ਇਹ ਦੋਵੇਂ ਚੀਜ਼ਾਂ ਰਗੜ ਕੇ ਸ਼ਾਹੀ ਹਕੀਮਾਂ ਨੇ ਦਾਰਾ ਸ਼ਿਕੋਹ ਨੂੰ ਦਿੱਤੀਆਂ ਤਾਂ ਉਹ ਥੋੜ੍ਹੇ ਹੀ ਦਿਨਾਂ ਵਿੱਚ ਠੀਕ ਹੋਣ ਲੱਗ ਪਿਆ। ਹੌਲੀ-ਹੌਲੀ ਉਸ ਨੂੰ ਖਾਧਾ ਪੀਤਾ ਪਚਣ ਲੱਗਾ ਤੇ ਉਹ ਰਾਜ਼ੀ ਹੋ ਗਿਆ।

## ਮਿਰਜ਼ਾ ਵਾਰ ਛੰਦ

ਚਿੱਠੀ ਪੜ੍ਹੀ ਗੁਰੂ ਹਰਿ ਰਾਏ ਜੀ, ਕੀਤੀ ਤੁਰਤ ਵਿਚਾਰ
ਉਹਨਾਂ ਦੋਵੇਂ ਚੀਜ਼ਾਂ ਦਿੱਤੀਆਂ, ਸੀ ਦਿੱਤੀਆਂ ਨਾਲ ਪਿਆਰ

---

(2) ਸ਼ਾਹਜਹਾਨ :- ਰਾਜਾ ਉਦਯ ਸਿੰਘ ਜੋਧਪੁਰੀ ਦੀ ਕੰਨਯਾ ਬਾਲਮਤੀ (ਜੋਧਾ ਬਾਈ) ਦੇ ਉਦਰ ਤੋਂ ਜਹਾਂਗੀਰ ਦਾ ਤੀਜਾ ਪੁੱਤ੍ਰ, ਜਿਸ ਦਾ ਜਨਮ 5 ਜਨਵਰੀ ਸੰਨ 1593 ਨੂੰ ਲਾਹੌਰ ਹੋਇਆ। ਇਸ ਦਾ ਪਹਿਲਾ ਨਾਉਂ ਮਿਰਜ਼ਾ ਖ਼ੁੱਰਮ ਸੀ। ਇਹ ਬਾਪ ਦੇ ਮਰਣ ਪਿੱਛੋਂ ਸੰਨ 1628 ਵਿੱਚ ਤਖ਼ਤ 'ਤੇ ਬੈਠਾ। ਇਸ ਦੇ ਅਹਿਦ ਵਿੱਚ ਰਾਜ ਦੀ ਵੱਡੀ ਤਰੱਕੀ ਹੋਈ। ਮੁਆਮਲਾ 23 ਕਰੋੜ ਰੁਪਏ ਵਸੂਲ ਹੁੰਦਾ ਸੀ। ਸ਼ਾਹਜਹਾਂ ਨੂੰ ਇਮਾਰਤਾਂ ਦਾ ਵੱਡਾ ਸ਼ੌਕ ਸੀ। ਆਗਰੇ ਵਿੱਚ ਮੋਤੀ ਮਸਜਿਦ ਅਤੇ ਆਪਣੀ ਪਿਆਰੀ ਬੇਗਮ ਅਰਜੰਦ ਬਾਨੂੰ ਦਾ ਮਕਬਰਾ (ਜਿਸ ਦੇ ਨਾਮ ਮੁਮਤਾਜ ਮਹਲ ਤੇ ਕੁਦਸੀਆ ਬੇਗਮ) ਭੀ ਹਨ। ਜੋ ਨੂਰ ਜਹਾਂ ਦੇ ਭਾਈ ਆਸਿਫ ਖ਼ਾਂ ਦੀ ਪੁੱਤ੍ਰੀ ਸੀ ਜਿਸ ਦਾ ਜਨਮ ਸੰਨ 1592 ਅਤੇ ਦੇਹਾਂਤ 7 ਜੁਲਾਈ ਸੰਨ 1631 ਨੂੰ ਹੋਇਆ। ਚਾਰ ਕਰੋੜ ਪੰਜਾਹ ਲੱਖ ਰੁਪਈਆ ਖਰਚ ਕੇ ਬਣਵਾਇਆ, ਜੋ ਤਾਜ ਨਾਓਂ ਤੋਂ ਪ੍ਰਸਿੱਧ ਹੈ। ਕਈ ਲੇਖਕਾਂ ਨੇ ਤਾਜ ਮਹਿਲ ਦੀ ਲਾਗਤ ਇਕ ਕਰੋੜ ਸਾਢੇ ਬਾਰ੍ਹਾਂ ਲੱਖ ਲਿਖੀ ਹੈ। ਜੋ ਇਸ ਵੇਲੇ ਲਾਲ ਕਿਲ੍ਹੇ ਦੇ ਸਾਹਮਣੇ ਜਮਨਾ ਕਿਨਾਰੇ ਵੱਸੀ ਹੋਈ ਦਿੱਲੀ ਦੇਖੀ ਜਾਂਦੀ ਹੈ। ਇਹ ਇਸੇ ਬਾਦਸ਼ਾਹ ਨੇ ਸੰਨ 1631 ਵਿੱਚ ਅਬਾਦ ਕੀਤੀ ਹੈ। ਇਸ ਦਾ ਨਾਂ ਉਸ ਨੇ ਸ਼ਾਹ ਜਹਾਨਾਬਾਦ ਰੱਖਿਆ। ਦਿੱਲੀ ਦਾ ਲਾਲ ਕਿਲ੍ਹਾ, ਦੀਵਾਨ ਖਾਸ, ਦੀਵਾਨ ਆਮ, ਅਰ ਜਾਮਾ ਮਸਜਿਦ ਆਦਿਕ ਸੁੰਦਰ ਇਮਾਰਤਾਂ ਸ਼ਾਹਜਹਾਨ ਦੀ ਕੀਰਤੀ ਪ੍ਰਗਟ ਕਰਦੀਆਂ ਹਨ। ਤਖ਼ਤ ਤਾਊਸ, ਜਿਸ 'ਤੇ ਸੱਤ ਕਰੋੜ ਦਸ ਲੱਖ ਰੁਪਯਾ ਖਰਚ ਹੋਇਆ ਸੀ, ਇਸੇ ਬਾਦਸ਼ਾਹ ਨੇ ਬਣਵਾਇਆ ਸੀ। ਜਗਤ ਪ੍ਰਸਿੱਧ ਕੋਹਿਨੂਰ ਹੀਰਾ, ਜਿਸ ਦਾ ਵਜ਼ਨ 319 ਰੱਤੀ ਅਤੇ ਉਸ ਸਮੇਂ (7815225) ਰੁਪਏ ਕੀਮਤ ਦਾ ਜਾਚਿਆ ਗਿਆ ਸੀ। ਸ਼ਾਹਜਹਾਂ ਦੇ ਚਾਰ ਪੁੱਤਰ ਸਨ — ਦਾਰਾ ਸ਼ਿਕੋਹ, ਸ਼ੁਜਾ, ਔਰੰਗਜ਼ੇਬ ਅਤੇ ਮੁਰਾਦ। ਇਕ ਵਾਰ ਜਦ ਸ਼ਾਹਜਹਾਂ ਬੀਮਾਰ ਹੋ ਗਿਆ ਤਦ ਉਸ ਨੂੰ ਔਰੰਗਜ਼ੇਬ ਨੇ (ਆਪਣੇ ਭਾਈਆਂ ਨੂੰ ਪਹਿਲਾਂ ਕਾਬੂ ਕਰਕੇ) ਆਗਰੇ ਦੇ ਕਿਲ੍ਹੇ ਸੰਨ 1658 ਵਿੱਚ ਕੈਦ ਕਰ ਲਿਆ। ਸੱਤ ਵਰ੍ਹੇ ਬੇਟੇ ਦੀ ਬੰਦੀ ਵਿੱਚ ਰਹਿ ਕੇ (23 ਜਨਵਰੀ ਸੰਨ 1666) ਸੰਮਤ 1723 ਵਿੱਚ ਹਕੂਮਤ ਨੂੰ ਤਰਸਦਾ ਹੋਇਆ ਸ਼ਾਹਜਹਾਂ ਦੁਨੀਆਂ ਤੋਂ ਕੂਚ ਕਰ ਗਿਆ ਅਤੇ ਆਪਣੀ ਪਿਆਰੀ ਬੇਗਮ ਦੇ ਪਾਸ ਆਗਰੇ ਤਾਜ ਮਹਿਲ ਅੰਦਰ ਦਫ਼ਨ ਕੀਤਾ ਗਿਆ।



Sri Satguru Jagjit Singh Ji eLibrary NamdhariElibrary@gmail.com

ਲੈ ਕੇ ਆਏ ਤੁਰਤ ਸੀ ਆਦਮੀ, ਬਾਦਸ਼ਾਹ ਦੇ ਸੇਵਾਦਾਰ
ਆ ਕੇ ਭੇਟ ਓਸ ਨੂੰ ਕੀਤੀਆਂ, ਦੋ ਵਸਤਾਂ ਆਈਆਂ ਸਾਰ
ਦੋਵੇਂ ਵਸਤਾਂ ਪਾ ਕੇ ਬਾਦਸ਼ਾਹ, ਖ਼ੁਸ਼ ਹੋਇਆ ਬੇ-ਸ਼ੁਮਾਰ
ਦੋਵੇਂ ਚੀਜ਼ਾਂ ਪੁੱਤ ਨੂੰ ਦਿੱਤੀਆਂ, ਕੂੰਡੇ ਵਿੱਚ ਰਗੜ ਕੇ ਯਾਰ
ਤੁਰ ਗਈ ਜਦੋਂ ਦਵਾਈ ਪੇਟ 'ਚ, ਉਸ ਕਰ ਦਿੱਤਾ ਚਮਤਕਾਰ
ਜਿਹੜਾ ਚਿਹਰਾ ਪੀਲਾ ਪਿਆ ਸੀ, ਆਈ ਉਸ ਦੇ ਉੱਤੇ ਬਹਾਰ
ਹੌਲੀ ਹੌਲੀ ਪੇਟ 'ਚੋਂ ਆ ਗਿਆ, ਸੀ ਮੁੱਛ ਦਾ ਵਾਲ ਵੀ ਬਾਹਰ
ਉਸ ਦੇ ਚਿਹਰੇ ਉੱਤੇ ਚਮਕ ਸੀ, ਤੇ ਨੈਣਾਂ ਵਿੱਚ ਖੁਮਾਰ
ਲੱਗਣ ਲੱਗੇ ਸੋਹਣੇ ਓਸ ਦੇ, ਸੀ ਸਾਰੇ ਨਕਸ਼ ਨੁਹਾਰ
ਦਾਰਾ ਸ਼ਿਕੋਹ ਠੀਕ ਸੀ ਹੋ ਗਿਆ, ਗੁਰਸੇਵਕ ਕਹੇ ਉਚਾਰ
ਜੀ ਗੁਰਸੇਵਕ ਕਹੇ ਉਚਾਰ।

ਸੋ ਇਸ ਪ੍ਰਕਾਰ ਦਾਰਾ ਸ਼ਿਕੋਹ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਦੀ ਕਿਰਪਾ ਨਾਲ ਠੀਕ ਹੋਇਆ। (ਸੂਰਜ ਪ੍ਰਕਾਸ਼)

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ :
# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ

## ਬੰਦਨਾ

### ਟਰਨ-ਛੰਦ

1. ਹਰਿਗੋਬਿੰਦ ਗੁਰੂ ਦੇ ਘਰ ਹੋਈ ਰੁਸ਼ਨਾਈ ਸੀ
ਸਤਿਗੁਰ ਮੂਰਤ ਜਨਮ ਧਾਰ ਧਰਤੀ 'ਤੇ ਆਈ ਸੀ
*ਮਾਤ ਨਾਨਕੀ ਤਾਈਂ ਦਿਲ ਵਿੱਚ ਖ਼ੁਸ਼ੀ ਘਨੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

2. ਸੁੱਚ-ਸੋਧ ਮਰਿਆਦਾ ਆਪ ਨੇ ਹਰਦਮ ਰੱਖੀ ਸੀ
ਬਾਂਗਰ ਅਤੇ ਬੰਗਾਲ 'ਚ ਕੀਤੀ ਸਿੱਖੀ ਪੱਕੀ ਸੀ
ਗੁਰਸਿੱਖੀ ਦੀ ਖੇਤੀ ਫੁੱਲੀ ਵਧੀ ਬਥੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

3. ਮਾਲਵੇ ਅਤੇ ਬਿਹਾਰ 'ਚ ਧਰਮ ਦਾ ਬੂਟਾ ਲਾਇਆ ਸੀ
ਕਰ ਦਿੱਤਾ ਭਰਪੂਰ ਜੋ ਚੱਲ ਕੇ ਦਰ 'ਤੇ ਆਇਆ ਸੀ
ਤੀਨ ਲੋਕ ਦੇ ਵਿੱਚ ਮਾਲਕਾ ਸ਼ੋਭਾ ਤੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

4. ਸਤਲੁਜ ਕੰਢੇ ਚੋਜੀ ਨੇ ਇਕ ਚੋਜ ਵਿਖਾਇਆ ਸੀ
ਪੁਰੀ ਅਨੰਦਾਂ ਵਾਲੀ ਅਨੰਦਪੁਰ ਨਗਰ ਵਸਾਇਆ ਸੀ
ਦਰਸ਼ਨ ਕਰਕੇ ਦੁੱਖੜੇ ਟੁੱਟਦੇ ਜਗ੍ਹਾ ਚੰਗੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

---

* ਮਾਤਾ ਨਾਨਕੀ :- ਹਰਿ ਦੇਈ ਦੇ ਉਦਰ ਤੋਂ ਹਰੀਚੰਦ ਲੰਬ ਖੱਤ੍ਰੀ ਬਕਾਲੇ ਵਾਲੇ ਦੀ ਬੇਟੀ ਜਿਸ ਦਾ ਵਿਆਹ 8 ਵੈਸਾਖ ਸੰਮਤ 1670 ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਅੰਮ੍ਰਿਤਸਰ ਵਿੱਚ ਹੋਇਆ। ਜਿਸ ਤੋਂ ਸ੍ਰੀ ਗੁਰੂ ਤੇਗ ਬਹਾਦਰ ਨੌਵੇਂ ਸਤਿਗੁਰੂ ਦਾ ਜਨਮ ਹੋਇਆ। ਮਾਤਾ ਜੀ ਦਾ ਦੇਹਾਂਤ ਸੰਮਤ 1735 ਵਿੱਚ ਕੀਰਤਪੁਰ ਹੋਇਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

5. ਦਰਸ਼ਨ ਤੇਰੇ ਕਰਕੇ ਰਿੱਧਾਂ ਸਿੱਧਾਂ ਪਾ ਲੈਂਦਾ
ਤੈਨੂੰ ਜਿਹੜਾ ਯਾਦ ਕਰੇ ਨੌਂ ਨਿੱਧਾਂ ਪਾ ਲੈਂਦਾ
ਚਰਨ ਪਰਸ ਕੇ ਮਨ ਨੂੰ ਮਿਲਦੀ ਖ਼ੁਸ਼ੀ ਵਧੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

6. ਪ੍ਰੇਮ ਅਤੇ ਵੈਰਾਗਮਈ ਬਾਣੀ ਰਚ ਦਿੱਤੀ ਆ
ਰਸ ਭਰਿਆ ਭਰਪੂਰ ਦਿਲਾਂ ਨੂੰ ਜਾਂਦੀ ਜਿੱਤੀ ਆ
ਅਮਲ ਜੇਸ ਨੇ ਕੀਤਾ ਛੱਡਤੀ ਹੇਰਾਫੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

7. ਵਿੱਚ ਜੰਗ ਦੇ ਛੇਵੇਂ ਗੁਰ ਦਾ ਮਨ ਉਹ ਮੋਹ ਗਏ ਸੀ
ਤੇਗ ਮੱਲ ਤੋਂ ਝੱਟ ਉਹ ਤੇਗ ਬਹਾਦਰ ਹੋ ਗਏ ਸੀ
ਵਰ ਪਾਇਆ ਸੀ ਗੁਰੂ ਪਿਤਾ ਤੋਂ ਕਰੀ ਦਲੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

8. ਰੁੜ੍ਹਦਾ ਜਾਂਦਾ ਧਰਮ ਬਚਾਇਆ ਪੂਰੇ ਬੀਰ ਬਲੀ
ਦਿੱਲੀ ਦੇ ਵਿੱਚ ਸੀਸ ਵਾਰਿਆ ਸੂਰੇ ਬੀਰ ਬਲੀ
ਹਿੰਦ ਦਾ ਬੇੜਾ ਬੰਨੇ ਲਾਇਆ, ਲਾਈ ਨਾ ਦੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

9. ਗੁਣੀ ਗਿਆਨੀ ਹਾਰ ਗਏ ਕਰ ਸਿਫ਼ਤ ਤੁਮਾਰੀ ਆ
ਲਿਖ ਨਾ ਸਕਦੀ 'ਗੁਰਸੇਵਕ', ਦੀ ਕਲਮ ਵਿਚਾਰੀ ਆ
ਗਾ ਨਾ ਸਕਦਾ ਕੋਈ ਤੇਰੀ ਸਿਫ਼ਤ ਉਚੇਰੀ ਆ
ਤੇਗ ਬਹਾਦਰ ਸਤਿਗੁਰ ਜੀ ਨੂੰ ਬੰਦਨਾ ਮੇਰੀ ਆ

ਔਰੰਗਜ਼ੇਬ ਬਹੁਤ ਬੇਤਰਸ ਆਦਮੀ ਸੀ। ਉਸ ਅੰਦਰ ਰਤਾ ਵੀ ਦਰਦ ਨਹੀਂ ਸੀ। ਉਸ ਨੇ ਆਪਣੇ ਪਿਤਾ ਸ਼ਾਹਜਹਾਨ ਨੂੰ ਕੈਦ ਵਿੱਚ ਰੱਖਿਆ। ਆਪਣੇ ਭਰਾ ਦਾਰਾ ਸ਼ਿਕੋਹ, ਸ਼ੁਜਾਹ, ਮੁਰਾਦ ਨੂੰ ਵੀ ਕਤਲ ਕਰਵਾ ਦਿੱਤਾ। ਅਕਬਰ ਵੱਲੋਂ ਮਾਫ਼ ਕੀਤਾ ਹਿੰਦੂਆਂ ਦਾ ਜਜ਼ੀਆ ਉਸ ਨੇ ਨਵੇਂ ਸਿਰਿਓਂ ਅਰੰਭ ਕਰ ਦਿੱਤਾ। ਮਤਲਬ ਕਿ ਹਰ ਤਰਫ਼ੋਂ ਦਬਾਅ ਪਾ ਕੇ ਹਿੰਦੂਆਂ ਨੂੰ ਜ਼ਬਰਨ ਮੁਸਲਮਾਨ ਕੀਤਾ ਜਾਵੇ। ਬਹੁਤ ਸਾਰੇ ਹਿੰਦੂ ਕਸ਼ਟ ਨਾ ਝੱਲਦੇ ਹੋਏ ਮੁਸਲਮਾਨ ਹੋ ਗਏ। ਦੇਸ਼ ਦੇ ਮੁੱਲ੍ਹਾਂ ਕਾਜ਼ੀਆਂ ਨੂੰ ਔਰੰਗਜ਼ੇਬ ਨੇ ਦਿਲ ਖੋਲ੍ਹ ਕੇ ਪੈਸੇ ਵੰਡੇ। ਸੱਯਦ ਮੀਰ ਇਬਰਾਹੀਮ ਨੂੰ ਛੇ ਲੱਖ 7 ਹਜ਼ਾਰ ਰੁਪੈ ਦੇ ਕੇ ਮੱਕੇ ਮਦੀਨੇ ਦੇ ਮਕਬਰਿਆਂ, ਮਸੀਤਾਂ ਦਾਇਰਿਆਂ ਦੇ ਮੁਜ਼ਾਵਰਾਂ ਨੂੰ ਵੱਢੀ ਦੇਣ ਵਾਸਤੇ ਭੇਜਿਆ। ਮੰਦਰ ਤੇ ਸ਼ਿਵਾਲੇ


Sri Satguru Jagjit Singh Ji eLibrary NamdhariElibrary@gmail.com

ਢਾਹ ਦਿੱਤੇ ਗਏ। ਉਸਦੀ ਜਗ੍ਹਾ ਮਸਜਿਦਾਂ ਖੜ੍ਹੀਆਂ ਕਰ ਦਿੱਤੀਆਂ। ਅਹਿਲਕਾਰ ਬਾਦਸ਼ਾਹ ਨਾਲੋਂ ਵੀ ਦਸ ਕਦਮ ਅੱਗੇ ਵਧ ਗਏ। ਖਾਸ ਕਰ ਬੰਗਾਲ ਤੇ ਕਸ਼ਮੀਰ ਦੇ ਹਾਕਮਾਂ ਨੇ ਤਾਂ ਅੱਤ ਕਰ ਦਿੱਤੀ। ਕਸ਼ਮੀਰ ਦਾ ਸੂਬੇਦਾਰ ਅਫ਼ਗਾਨ ਖ਼ਾਂ ਹਿੰਦੂਆਂ ਲਈ ਕਾਲ ਬਣ ਗਿਆ। ਔਰੰਗਜ਼ੇਬ ਹਿੰਦੂਆਂ 'ਤੇ ਜ਼ਬਰਦਸਤੀ ਜ਼ੁਲਮ ਕਰਨ ਲੱਗਾ।

## ਬੈਂਤ ਛੰਦ

1.

ਸ਼ਾਹਜਹਾਨ ਨੂੰ ਜੇਲ੍ਹ ਵਿੱਚ ਕੈਦ ਕੀਤਾ, ਪਿਤਾ ਆਪਣਾ ਮਾਰ ਮੁਕਾਇਆ ਸੀ
ਘਾਟ ਮੌਤ ਦੇ ਸਾਰੇ ਉਤਾਰ ਦਿੱਤੇ, ਸਕੇ ਭਾਈਆਂ ਦਾ ਕੀਤਾ ਸਫ਼ਾਇਆ ਸੀ
ਦਿੱਲੀ ਤਖ਼ਤ 'ਤੇ ਕਬਜ਼ਾ ਕਰ ਲਿਆ ਸੀ, ਸਭ ਨੂੰ ਡਾਂਗ ਦੇ ਨਾਲ ਡਰਾਉਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

2.

ਮਥਰਾ[1] ਵਿੱਚ ਇਕ ਮੰਦਰ ਸੀ ਕ੍ਰਿਸ਼ਨ ਜੀ ਦਾ ਝੱਟ ਓਸਨੂੰ ਪਾਪੀ ਨੇ ਢਾਹ ਦਿੱਤਾ
ਪੂਜਣ ਯੋਗ ਜੋ ਹਿੰਦ ਦੇ ਮੰਦਰਾਂ ਨੂੰ, ਤੁਰਤ ਮਿੱਟੀ ਦੇ ਵਿੱਚ ਮਿਲਾ ਦਿੱਤਾ
ਢਾਹ ਕੇ ਮੰਦਰ ਮਸੀਤਾਂ ਨੂੰ ਖੜੇ ਕੀਤਾ, ਅੱਲ੍ਹਾ ਹੂ ਦੇ ਨਾਅਰੇ ਸੀ ਲਾਉਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

3.

ਦੇਵੀ ਦੇਵਤੇ ਪੂਜਣੋਂ ਮਨ੍ਹਾ ਕੀਤੇ, ਰਾਮ ਕ੍ਰਿਸ਼ਨ ਦੀਆਂ ਮੂਰਤਾਂ ਭੰਨ ਦਿੱਤੀਆਂ
ਜਿਹੜੇ ਹਿੰਦੂਆਂ ਮੰਨੀ ਨਾ ਈਨ ਉਸ ਦੀ ਮੁਸ਼ਕਾਂ ਉਨ੍ਹਾਂ ਦੀਆਂ ਫੜ ਕੇ ਬੰਨ੍ਹ ਦਿੱਤੀਆਂ
ਮੇਲੇ ਮੰਦਰਾਂ ਵਿੱਚੋਂ ਸੀ ਬੰਦ ਕੀਤੇ, ਜੰਞੂ ਸਵਾ-ਸਵਾ ਮਣ ਲੁਹਾਉਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

4.

ਕਾਂਸ਼ੀ ਵਿੱਚ ਵਿਦਿਆਲੇ ਜੋ ਬਣੇ ਹੋਏ ਸੀ, ਬਾਹਰੋਂ ਗੇਟਾਂ ਨੂੰ ਜੰਦਰੇ ਠੋਕ ਦਿੱਤੇ
ਸੋਹਣੇ ਮੰਦਰ ਬਨਾਰਸ ਦੇ ਵਿੱਚ ਢਾਹੇ, ਪਾਠ ਪੂਜਾ ਤੇ ਹਵਨ ਵੀ ਰੋਕ ਦਿੱਤੇ

(1) ਮਥੁਰਾ :- ਮਧੁਪੁਰੀ ਇਲਾਹਾਬਾਦ ਦੇ ਇਲਾਕੇ ਜਮੁਨਾ ਨਦੀ ਦੇ ਸੱਜੇ ਕਿਨਾਰੇ ਵ੍ਰਜ ਭੂਮਿ ਵਿੱਚ ਮਥੁਰਾ ਪ੍ਰਸਿੱਧ ਸ਼ਹਿਰ ਹੈ, ਜੋ ਹਿੰਦੂਆਂ ਦੀਆਂ ਸੱਤ ਪਵਿੱਤ੍ਰ ਨਗਰੀਆਂ 'ਚੋਂ ਇਕ ਹੈ। ਸ੍ਰੀ ਕ੍ਰਿਸ਼ਨ ਜੀ ਨੇ ਏਥੇ ਹੀ ਜਨਮ ਲਿਆ ਸੀ। ਵਿਸ਼ਨੂੰ ਪੁਰਾਣ ਵਿੱਚ ਲਿਖਿਆ ਹੈ, ਏਥੇ ਇਕ ਮਧੁ ਨਾਮੀ ਦੈਂਤ ਰਾਜ ਕਰਦਾ ਸੀ, ਜਿਸ ਤੋਂ ਇਸ ਨਗਰੀ ਦਾ ਨਾਮ ਮਧੁਪੁਰੀ ਹੋਇਆ। ਜਦ ਮਧੁ ਦੇ ਪੁੱਤ੍ਰ ਲਵਣ ਨੂੰ ਰਾਮਚੰਦ੍ਰ ਜੀ ਦੇ ਭਾਈ ਸ਼ਤ੍ਰੂਘਨ ਨੇ ਮਾਰ ਦਿੱਤਾ ਤਾਂ ਉਸ ਨੇ ਇਸ ਸ਼ਹਿਰ ਦਾ ਨਾਮ ਮਥੁਰਾ ਰੱਖ ਦਿੱਤਾ, ਜਿਸ ਤੋਂ ਮਥੁਰਾ ਬਣ ਗਿਆ। ਬਾਦਸ਼ਾਹ ਔਰੰਗਜ਼ੇਬ ਨੇ ਰਮਜ਼ਾਨ ਸੰਨ ਹਿਜਰੀ 1080 (ਸੰਨ 1669) ਵਿੱਚ ਇਸ ਪੁਰੀ ਦਾ ਨਾਮ 'ਇਸਲਾਮਾਬਾਦ' ਰੱਖਿਆ ਸੀ। ਕੇਸ਼ਵਦੇਵ ਮੰਦਰ ਨੂੰ ਢਾਹ ਕੇ ਮਸੀਤ ਚਿਣਵਾਈ ਸੀ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਦਿਲ ਤੋੜਤੇ ਹਿੰਦੂਆਂ ਸਾਰਿਆਂ ਦੇ, ਅੱਲ੍ਹੇ ਜ਼ਖ਼ਮਾਂ 'ਤੇ ਲੂਣ ਸੀ ਲਾਉਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

5.

ਆ ਵਿੱਚ ਕਸ਼ਮੀਰ ਦੇ ਅੱਤ ਚੁੱਕੀ, ਜ਼ੁਲਮ ਜ਼ਬਰ ਤੇ ਕਹਿਰ ਕਮਾਏ ਬਹੁਤੇ
ਦੁਖੀ ਲੋਕਾਂ ਨੂੰ ਹੋਰ ਸੀ ਦੁੱਖੀ ਕੀਤਾ, ਦੇ ਕੇ ਕਸ਼ਟ ਤੇ ਕਈ ਤੜਫਾਏ ਬਹੁਤੇ
ਭੁੱਲ ਗਿਆ ਕੁਰਾਨ ਦੀ ਸਿੱਖਿਆ ਨੂੰ, ਪਾਪੀ ਪਾਪ ਦੀ ਨਦੀ ਵਿੱਚ ਨ੍ਹੌਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

6.

ਅਕਬਰ ਬਾਦਸ਼ਾਹ ਜੇਜ਼ੀਆ ਟੈਕਸ ਲਾਏ, ਹਿੰਦੂ ਕੌਮ ਦੇ ਸਿਰੋਂ ਹਟਾਏ ਸਾਰੇ
ਅੜੀ ਕਰਕੇ ਆਪਣੇ ਰਾਜ ਅੰਦਰ, ਲਾਗੂ ਏਸ ਨੇ ਫੇਰ ਕਰਵਾਏ ਸਾਰੇ
ਰੁਲਦੇ ਹੋਇਆਂ ਨੂੰ ਹੋਰ ਰੁਲਾਉਣ ਲੱਗਾ, ਦੁਖੀਏ ਦਿਲਾਂ ਨੂੰ ਹੋਰ ਦੁਖਾਉਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

7.

'ਗੁਰਸੇਵਕ ਸਿੰਘ' ਜੋ ਖੁਦਾ ਨੂੰ ਭੁੱਲ ਜਾਂਦਾ, ਕਹਿਰ ਬੰਦਿਆਂ ਉੱਤੇ ਕਮਾਏ ਬੰਦਾ
ਸਾਰੇ ਧਰਮ ਗ੍ਰੰਥ ਬਤਾਂਵਦੇ ਨੇ, ਉਹ ਕਦੇ ਨਾ ਬਖਸ਼ਿਆ ਜਾਏ ਬੰਦਾ
ਬਾਦਸ਼ਾਹੀ ਦਾ ਓਸਨੂੰ ਰੰਗ ਚੜ੍ਹਿਆ, ਰੰਗ-ਰੰਗ ਬਰੰਗੇ ਵਿਖਾਉਣ ਲੱਗਾ
ਔਰੰਗਜ਼ੇਬ ਨੂੰ ਰਤਾ ਨਾ ਤਰਸ ਆਇਆ, ਹਿੰਦੂ ਕੌਮ 'ਤੇ ਕਹਿਰ ਕਮਾਉਣ ਲੱਗਾ

ਕਾਂਸ਼ੀ ਵਿੱਚ ਵਿਦਿਆਲੇ ਬੰਦ ਕਰਵਾ ਦਿੱਤੇ। ਬਨਾਰਸ 'ਚ ਮੰਦਰ ਢਹਾ ਦਿੱਤੇ। ਪਾਠ ਪੂਜਾ ਹਵਨ ਰੋਕ ਦਿੱਤੇ। ਸਵਾ-ਸਵਾ ਮਣ ਜੰਞੂ ਲੱਥਣ ਲੱਗੇ। ਕੁਰਾਨ ਦੀ ਸਿੱਖਿਆ ਭੁੱਲ ਕੇ ਔਰੰਗਜ਼ੇਬ ਸ਼ੈਤਾਨ ਬਣ ਗਿਆ। ਕਸ਼ਮੀਰ ਵਿੱਚ ਅਫ਼ਗਾਨ ਖ਼ਾਂ ਵੀ ਬਹੁਤ ਜ਼ੁਲਮ ਕਰ ਰਿਹਾ ਸੀ। ਓਥੋਂ ਦੇ ਹਿੰਦੂ ਬਹੁਤ ਦੁਖੀ ਸਨ। ਉਨ੍ਹਾਂ ਦੀ ਉਸ ਵਕਤ ਬਾਂਹ ਫੜਨ ਵਾਲਾ ਕੋਈ ਨਹੀਂ ਸੀ। (2)ਅਮਰਨਾਥ ਮੰਦਰ ਵਿੱਚ ਜਾ ਕੇ ਉਨ੍ਹਾਂ ਅਰਦਾਸ ਬੇਨਤੀ ਕੀਤੀ, ਪਰ ਕੋਈ ਆਸ ਨਾ ਬੱਝੀ। ਆਖਰ ਥੱਕ ਹਾਰ ਕੇ ਹਿੰਦੂ ਸ੍ਰੀ ਅਨੰਦਪੁਰ ਸਾਹਿਬ ਆਏ। ਆਪਣੇ ਦਰਬਾਰ ਵਿਚ ਨਿਰੰਕਾਰੀ ਜੋਤ ਗੁਰੂ ਤੇਗ ਬਹਾਦਰ ਜੀ ਸਿੰਘਾਸਣ ਪੁਰ ਬਿਰਾਜਮਾਨ ਸਨ। ਭੁੱਖੀਆਂ ਰੂਹਾਂ ਦਰਸ਼ਨ ਕਰ ਤ੍ਰਿਪਤ ਹੋ ਰਹੀਆਂ ਸਨ। ਕਸ਼ਮੀਰ ਦੇ ਦੁਖੀਆਂ ਨੇ ਆ ਕੇ ਫ਼ਰਿਆਦ ਕੀਤੀ।

(2) ਅਮਰਨਾਥ :- ਸ਼ਿਵ ਦਾ ਅਸਥਾਨ, ਜੋ ਕਸ਼ਮੀਰ ਦੇ ਇਲਾਕੇ ਵਿੱਚ ਹੈ, ਸ੍ਰੀਨਗਰ ਤੋਂ ਪੂਰਬ ਵੱਲ ਮਟਨ ਦੇ ਰਸਤੇ ਵੈਤਰਨੀ ਨਦੀ ਲੰਘ ਕੇ ਹਿਮਾਲਯ ਦੀ ਧਾਰਾ ਵਿੱਚ ਇੱਕ ਗੁਫਾ ਹੈ ਜਿਸ ਦੇ ਉੱਪਰ ਛਿਦ੍ਰ ਹੈ। ਇਸ ਸੁਰਾਖ ਦੇ ਰਸਤੇ ਜੋ ਪਾਣੀ ਟਪਕਦਾ ਹੈ, ਉਹ ਅਤੀ ਸਰਦੀ ਕਾਰਨ ਬਰਫ ਦੀ ਢੇਰੀ ਬਣ ਜਾਂਦਾ ਹੈ, ਜਿਸ ਨੂੰ ਲੋਕ ਸ਼ਿਵਲਿੰਗ ਜਾਣ ਕੇ ਪੂਜਦੇ ਹਨ। ਇਸ ਥਾਂ ਸਾਉਣ ਸੁਦੀ 15 ਨੂੰ ਮੇਲਾ ਭਰਦਾ ਹੈ। ਸਰਦੀ ਵਿੱਚ ਬਹੁਤ ਬਰਫ ਪੈ ਜਾਣ ਕਰਕੇ ਏਥੇ ਕੋਈ ਨਹੀਂ ਰਹਿ ਸਕਦਾ। ਇਸ ਥਾਂ ਦੀ ਬੁਲੰਦੀ 15000 ਫੁੱਟ ਹੈ।



Sri Satguru Jagjit Singh Ji eLibrary NamdhariElibrary@gmail.com

## ਕੋਰੜਾ ਛੰਦ

1. ਹਿੰਦੂਆਂ ਨੇ ਮਤੇ ਰਲ ਕੇ ਪਕਾਏ ਆ
ਪੁਰੀ ਅਨੰਦਪੁਰ ਵਿੱਚ ਆਏ ਆ
ਨੌਵੇਂ ਗੁਰਾਂ ਅੱਗੇ ਅਰਜ਼ ਗੁਜ਼ਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

2. ਹੱਥ ਜੋੜ ਗਲ ਪੱਲੜੇ ਨੂੰ ਪਾਇਆ ਏ
ਪੰਡਤਾਂ ਨੇ ਆ ਕੇ ਦੁੱਖੜਾ ਸੁਨਾਇਆ ਏ
ਸਾਡੇ ਗਲੇ ਉੱਤੇ ਚੱਲਦੀ ਕਟਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

3. ਦੁੱਖਾਂ ਵਿੱਚ ਵੱਸੇ ਸਾਡਾ ਕਸ਼ਮੀਰ ਆ
ਦਿਲ ਸਾਡਾ ਡਾਹਢਾ ਹੋਇਆ ਦਿਲਗੀਰ ਆ
ਹੋਂਵਦਾ ਜ਼ੁਲਮ ਮੱਚੀ ਹਾਹਾਕਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

4. ਬਾਦਸ਼ਾਹ ਔਰੰਗਾ ਬਣਿਆ ਕਸਾਈ ਆ
ਜਾਨ ਸਾਡੀ ਹੁਣ ਮੁੱਠੀ ਵਿੱਚ ਆਈ ਆ
ਸ਼ੇਰ ਹੱਥ ਆਈ ਬੱਕਰੀ ਵਿਚਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

5. ਸਾਡਿਆਂ ਸਿਰਾਂ ਤੋਂ ਬੋਦੀਆਂ ਨੇ ਕੱਟਦੇ
ਸਵਾ-ਸਵਾ ਮਣ ਜੰਞੂ(3) ਰੋਜ਼ ਲੱਥਦੇ
ਦੁਖੀਏ ਦਿਲਾਂ ਦੀ ਸੁਣ ਲਓ ਪੁਕਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

---

(3) **ਜੰਞੂ-ਜਨੇਊ** :- ਹਿੰਦੂ ਮੱਤ ਦੇ ਸ਼ਾਸਤ੍ਰਾਂ ਵਿੱਚ ਜਨੇਊ ਬਣਾਉਣ ਦੀ ਵਿਧੀ ਇਉਂ ਹੈ, ਵੇਦ ਮੰਤਰ ਪੜ੍ਹ ਕੇ ਖੇਤ ਵਿੱਚੋਂ ਕਪਾਹ ਲੈਣੀ, ਉਸ ਦੀ ਰੂੰ ਹੱਥਾਂ ਨਾਲ ਕੱਢ ਕੇ, ਖੂਹ ਦੀ ਮਣ ਉੱਤੇ ਬੈਠ ਕੇ, ਲਾਟੂ ਫੇਰ ਕੇ, ਸੂਤ ਕੱਤਣਾ, ਖੂਹ ਵਿੱਚ ਲਟਕਾਇਆ ਹੋਇਆ ਲਾਟੂ ਆਪਣੇ ਚੱਕ੍ਰ ਨਾਲ ਧਾਗੇ ਨੂੰ ਵੱਟ ਦਿੰਦਾ ਹੋਇਆ ਜਦ ਇਤਨਾ ਲੰਮਾ ਸੂਤ ਬਣਾ ਦੇਵੇ ਕਿ ਜਿਸ ਨਾਲ ਜਨੇਊ ਦਾ ਪ੍ਰਮਾਣ ਪੂਰਾ ਹੋ ਜਾਵੇ, ਤਦ ਉਸ ਧਾਗੇ ਨੂੰ ਤਿਹਰਾ ਕਰਕੇ ਇਕ ਡੋਰੀ ਵੱਟਣੀ, ਇਹਨਾਂ ਤਿਹਰੀ ਤਿੰਨ ਡੋਰਾਂ ਦਾ ਇਕ ਅਗ੍ਰ ਹੁੰਦਾ ਹੈ। ਦੋ ਅਗ੍ਰਾਂ ਦਾ ਇਕ ਜਨੇਊ ਬਣਦਾ ਹੈ।



Sri Satguru Jagjit Singh Ji eLibrary NamdhariElibrary@gmail.com

6. ਜ਼ੋਰਾਵਰ ਰਤਾ ਨਾ ਤਰਸ ਕਰਦੇ
ਸਹਿਮੇ ਹੋਏ ਲੋਕ ਸਦਾ ਰਹਿਣ ਡਰਦੇ
ਕੰਬਦਾ ਸਰੀਰ ਬਣੀ ਭੀੜ ਭਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

7. ਮਾਰੂ ਹਥਿਆਰ ਕੱਢ ਕੇ ਡਰਾਉਂਦੇ ਆ
ਧੱਕੇ ਨਾਲ ਦੀਨ ਆਪਣਾ ਮਨਾਉਂਦੇ ਆ
ਚੱਲਦਾ ਨਾ ਜ਼ੋਰ ਹੋਈ ਅਵਾਜ਼ਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

8. ਤੁਝ ਬਿਨ ਬਖਸ਼ਣਹਾਰ ਕੋਈ ਨਾ
ਕਰੇ ਸਾਡੇ ਉੱਤੇ ਉਪਕਾਰ ਕੋਈ ਨਾ
ਤੂੰ ਹੀ ਰਾਮ ਤੂੰ ਹੀ ਕ੍ਰਿਸ਼ਨ ਮੁਰਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

9. ਗੁਰਸੇਵਕਾਂ ਦਾ ਧਰਮ ਬਚਾ ਲਵੋ
ਡੁੱਬਦੀ ਏ ਹਿੰਦ ਬੇੜਾ ਬੰਨੇ ਲਾ ਲਵੋ
ਫਸ ਗਈ ਏ ਬੇੜੀ ਵਿੱਚ ਮੰਝਧਾਰੀ ਆ
ਰੱਖ ਲਓ ਗੁਰੂ ਜੀ ਲੱਜਿਆ ਹਮਾਰੀ ਆ

ਹਿੰਦੂਆਂ ਨੇ ਆ ਕੇ ਆਪਣਾ ਦੁੱਖ ਸੁਣਾਇਆ, "ਹੇ ਗੁਰੂ ਜੀ ! ਸਾਡੀ ਰਖਸ਼ਾ ਕਰੋ ਜੀ।" ਸੰਗਤ ਵਿੱਚ ਚੁਫੇਰੇ ਚੁੱਪ ਵਰਤ ਗਈ। ਗੁਰੂ ਜੀ ਸੋਚਣ ਲੱਗੇ। ਹਿੰਦੂਆਂ ਦੇ ਡੁਬਕਦੇ ਨੈਣਾਂ ਵਿੱਚ ਫ਼ਰਿਆਦ ਦੇ ਹੰਝੂ ਸਨ। ਉਹ ਆਸਾਂ ਦੀਆਂ ਝੋਲੀਆਂ ਫੈਲਾਈ ਸਹਾਇਤਾ ਦੀ ਭਿੱਛਿਆ ਵਾਸਤੇ ਵਿਲਕ ਰਹੇ ਸਨ।

ਹਜ਼ੂਰ ਨੌਵੇਂ ਪਾਤਸ਼ਾਹ ਇਹ ਵੇਖ ਕੇ ਸਹਾਰ ਨਾ ਸਕੇ। ਮਾਨੋ ਉਨ੍ਹਾਂ ਦਾ ਸਾਰਾ ਦੁੱਖ ਹਜ਼ੂਰ ਨੇ ਆਪਣੇ ਦਿਲ ਵਿੱਚ ਲੈ ਲਿਆ। ਸ੍ਰੀ ਹਜ਼ੂਰ ਨੇ ਫੁਰਮਾਇਆ, "ਜਾਓ ਜਾ ਕੇ ਹਾਕਮਾਂ ਨੂੰ ਆਖ ਦਿਓ ਜੇ ਉਹ ਸ੍ਰੀ ਗੁਰੂ ਨਾਨਕ ਦੀ ਗੱਦੀ ਨੂੰ ਮੁਸਲਮਾਨ ਕਰ ਲੈਣ ਤਾਂ ਅਸੀਂ ਵੀ ਮੁਸਲਮਾਨ ਹੋ ਜਾਵਾਂਗੇ।" ਕਸ਼ਮੀਰੀ ਬ੍ਰਾਹਮਣ ਬੜੀ ਖ਼ੁਸ਼ੀ ਨਾਲ ਮੁੜੇ ਤੇ ਕਸ਼ਮੀਰ ਦੇ ਸੂਬੇਦਾਰ ਅਫ਼ਗਾਨ ਖ਼ਾਂ ਨੂੰ ਆਖਿਆ, ਜੇ ਤੁਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਮੁਸਲਮਾਨ ਕਰ ਲਵੋ ਤਾਂ ਅਸੀਂ ਵੀ ਸਾਰੇ ਮੁਸਲਮਾਨ ਹੋ ਜਾਵਾਂਗੇ।


Sri Satguru Jagjit Singh Ji eLibrary NamdhariElibrary@gmail.com

## ਕਾਫੀ ਛੰਦ

1. ਨੌਂਵੇਂ ਗੁਰਾਂ ਤੋਂ ਲੈ ਕੇ ਆਗਿਆ ਰਾਹ ਕਸ਼ਮੀਰ ਦੇ ਪੈਣ ਲੱਗੇ
*ਅਫ਼ਗਾਨ ਖ਼ਾਨ ਦੇ ਕੋਲ ਆਣ ਕੇ ਪੰਡਤ ਏਦਾਂ ਕਹਿਣ ਲੱਗੇ
ਕਰ ਦੇਵੇਗਾ ਆਸਾ ਪੂਰੀ ਚਰਨਾਂ ਵਿੱਚ ਖਲੋ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

2. ਖੰਡਾਂ ਬ੍ਰਹਿਮੰਡਾਂ ਦਾ ਮਾਲਕ ਉਹ ਖਲਕਤ ਦਾ ਖਾਲਕ ਜੇ
ਮੰਨਦਾ ਈਨ ਮਨਾ ਲਓ ਉਸਨੂੰ, ਉਹ ਮਰਜ਼ੀ ਦਾ ਮਾਲਕ ਜੇ
ਪਰਉਪਕਾਰੀ ਮੁਰਸ਼ਦ ਸਾਡਾ ਖਿਆਲ ਉਹਦੇ ਵਿੱਚ ਖੋ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

3. ਕਰਾਮਾਤ ਦਾ ਧਨੀ ਆਖਦੇ, ਸਮਝੇ ਤਾਂ ਸਮਝਾ ਲਓ ਜੀ
ਮੁਸਲਮਾਨ ਬਣਾ ਲਓ ਜਲਦੀ, ਰਲੇ ਤਾਂ ਨਾਲ ਰਲਾ ਲਓ ਜੀ
ਸਾਡੀ ਜਾਨ ਦਾ ਰਾਖਾ ਬਣਿਆ ਐਵੇਂ ਕਿਵੇਂ ਮੋ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

4. ਹੁਕਮ ਦੇ ਅੰਦਰ ਸਭ ਕੁਝ ਹੁੰਦਾ, ਹੁਕਮ ਨੂੰ ਪੱਲੇ ਬੰਨ੍ਹਾਂਗੇ
ਤੁਰਕ ਹੋਵਣਾ ਮੰਨ ਲੈ ਜੇਕਰ ਅਸੀਂ ਵੀ ਤਾਂਹੀਓਂ ਮੰਨਾਂਗੇ
ਬਾਲਕ ਬਣ ਕੇ ਗੁਰੂ ਪਿਤਾ ਦੀ ਗੋਦੀ ਦੇ ਵਿੱਚ ਸੌਂ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

5. ਕਿੱਥੇ ਮਿਲਣਾ ਗਿਲਣਾ ਉਸਨੂੰ ਐਸੀ ਕੋਈ ਥਾਂ ਵੇਖੋ
ਧਰਮ ਦੇ ਉੱਤੋਂ ਡੁਲਾਵਣ ਖਾਤਰ ਆਪਣਾ ਜ਼ੋਰ ਲਗਾ ਵੇਖੋ
ਪ੍ਰੇਮ ਦੀ ਬਲਦੀ ਭੱਠੀ ਦੇ ਵਿੱਚ ਹੱਡ ਆਪਣੇ ਝੋ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

6. ਦੁਖੀਆਂ ਦੇ ਜੋ ਦਰਦ ਵੰਡਾਵੇ, ਐਸਾ ਕੋਈ ਅਵਤਾਰ ਨਹੀਂ
ਜੇਕਰ ਸਤਿਗੁਰ ਸਾਡੇ ਵੱਲੇ ਆਉਂਦੀ ਸਾਨੂੰ ਹਾਰ ਨਹੀਂ
ਧਰਤੀ ਦੀ ਤਾਂ ਗੱਲ ਇਕ ਪਾਸੇ ਅੰਬਰਾਂ ਨੂੰ ਵੀ ਛੋ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

---

* ਅਫ਼ਗਾਨ ਖ਼ਾਂ :- ਕਸ਼ਮੀਰ ਦਾ ਹਾਕਮ, ਜੋ ਹਿੰਦੂਆਂ ਨੂੰ ਔਰੰਗਜ਼ੇਬ ਦੇ ਹੁਕਮ ਨਾਲ ਮੁਸਲਮਾਨ ਕਰਦਾ ਸੀ।



Sri Satguru Jagjit Singh Ji eLibrary NamdhariElibrary@gmail.com

7. 'ਗੁਰਸੇਵਕ ਸਿੰਘ' ਆਖੇ ਉਸਦੀ ਨਾਲ ਗਰੀਬਾਂ ਯਾਰੀ ਆ
ਦਯਾਵਾਨ ਦਯਾਲੂ ਸੁੰਦਰ ਸਤਿਗੁਰ ਪਰਉਪਕਾਰੀ ਆ
ਸਤਿਗੁਰ ਸਾਡੇ ਗੰਗਾ ਵਰਗੇ ਪਾਪ ਆਪਣੇ ਧੋ ਜਾਂਗੇ
ਤੇਗ ਬਹਾਦਰ ਮੁਸਲਿਮ ਹੋ ਜੇ ਅਸੀਂ ਵੀ ਮੁਸਲਿਮ ਹੋ ਜਾਂਗੇ

ਇਕ ਰਿਪੋਰਟ ਦੇ ਵਿੱਚ ਹਿੰਦੂਆਂ ਨੇ, ਇਹ ਸਾਰਾ ਹਾਲ ਲਿਖ ਕੇ ਸਾਰਿਆਂ ਨੇ ਸਾਈਨ ਕਰ ਦਿੱਤੇ। ਕਸ਼ਮੀਰ ਦੇ ਸੂਬੇਦਾਰ ਨੇ ਸਣੇ ਆਪਣੀ ਰਿਪੋਰਟ ਦੇ ਉਹ ਚਿੱਠਾ ਔਰੰਗਜ਼ੇਬ ਨੂੰ ਦਿੱਲੀ ਭੇਜ ਦਿੱਤਾ। ਉਸ ਨੇ ਸ੍ਰੀ ਗੁਰੂ ਜੀ ਨੂੰ ਲਿਆਉਣ ਵਾਸਤੇ ਅਹਿਦੀਏ ਅਨੰਦਪੁਰ ਸਾਹਿਬ ਨੂੰ ਤੋਰ ਦਿੱਤੇ। ਸ੍ਰੀ ਗੁਰੂ ਜੀ, ਸਾਹਿਬਜ਼ਾਦੇ ਗੋਬਿੰਦ ਰਾਏ ਨੂੰ ਲੋੜੀਂਦਾ ਉਪਦੇਸ਼ ਦੇ ਕੇ ਬਾਦਸ਼ਾਹ ਨੂੰ ਮਿਲਣ ਵਾਸਤੇ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਏ।

## ਸਿੰਗਲ ਮਿਰਜ਼ਾ ਛੰਦ

ਸ੍ਰੀ ਤੇਗ ਬਹਾਦਰ ਸਤਿਗੁਰੂ, ਜਦ ਸੁਣ ਲਈ ਕੂਕ ਪੁਕਾਰ
ਵੇਖੇ ਪੰਡਤ ਜਦ ਸੀ ਵਿਲਕਦੇ, ਸੀ ਹੁੰਦਾ ਅੱਤਿਆਚਾਰ
ਪਾਣੀ ਸਿਰ ਦੇ ਉਤੋਂ ਲੰਘਿਆ, ਗੱਲ ਹੋ ਗਈ ਵੱਸੋਂ ਬਾਹਰ
ਜਰਿਆ ਗਿਆ ਨਾ ਦੁੱਖੜਾ ਹਿੰਦ ਦਾ, ਹੋਏ ਦਿੱਲੀ ਵੱਲ ਤਿਆਰ
ਤੁਰੇ ਧਰਮ ਦੀ ਰੱਖਿਆ ਵਾਸਤੇ, ਸੀ ਗਊ ਗਰੀਬ ਦੇ ਯਾਰ
ਬੇੜਾ ਡੁੱਬਦਾ ਬੰਨੇ ਲਾਉਣ ਨੂੰ, ਤੇ ਕਰਨ ਲਈ ਉਪਕਾਰ
ਕਹਿੰਦੇ ਨਾਵ ਕਿਨਾਰੇ ਲਾਵਣੀ, ਜੋ ਡੁੱਬ ਰਹੀ ਮੰਝਧਾਰ
ਠੱਲ ਪਾਉਣੀ ਏ ਸਰਕਾਰ ਨੂੰ, ਜੋ ਰਹੀ ਏ ਜ਼ੁਲਮ ਗੁਜ਼ਾਰ
ਹੁਣ ਪਾਪੀ ਔਰੰਗਜ਼ੇਬ ਦਾ, ਜੀ ਤੋੜਨ ਲਈ ਹੰਕਾਰ
ਸੋਹਣਾ ਸੀਸ ਹਿੰਦ ਲਈ ਵਾਰਨਾ, ਗੁਰਸੇਵਕ ਕਹੇ ਉਚਾਰ

ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਨਾਲ ਭਾਈ ਮਤੀ ਦਾਸ ਜੀ, ਭਾਈ ਜੈਤਾ ਜੀ, ਭਾਈ ਗੁਰਦਿੱਤਾ ਜੀ ਬਾਬੇ ਬੁੱਢੇ ਕਾ, ਭਾਈ ਊਦਾ ਜੀ ਰਾਠੌਰ, ਭਾਈ ਦਿਆਲਾ ਜੀ, ਨਾਲ ਲਏ ਤੇ ਕੀਰਤਪੁਰ, ਭਰਤਗੜ੍ਹ, ਰੋਪੜ, ਮਕਾਰਾਂਪੁਰ, ਕਬੂਲਪੁਰ, ਨਨਹੇੜੀ, ਸੈਫ਼ਾਬਾਦ (ਏਥੇ ਸੈਫ਼ ਅਲੀ ਖ਼ਾਂ ਸੱਯਦ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ), ਪਟਿਆਲਾ, ਸਮਾਣਾ (ਏਥੇ ਮੀਆਂ ਮੁਹੰਮਦ ਬਖ਼ਸ਼ ਨੇ ਆਪਣੇ ਘਰ ਲੈ ਜਾ ਕੇ ਸ਼ਰਧਾ ਭਾਵਨਾ ਨਾਲ ਸੇਵਾ ਕੀਤੀ), ਕਰਹਾਲੀ, ਚੀਕਾ, ਕਰਹਾ, ਪਹੋਆ, ਰੁਹੇੜਾ, ਲਾਖਣ ਮਾਜਰਾ, ਰੁਹਤਕ, ਕਨੌੜ ਆਦਿ ਥਾਂਵਾਂ ਦੀ ਸੰਗਤ ਨੂੰ ਤਾਰਦੇ ਹੋਏ ਆਗਰੇ ਪੁੱਜੇ। ਮਹਾਰਾਜ ਦੇ ਆਗਰੇ ਪੁੱਜਣ ਦੇ ਦੋ ਕਾਰਨ ਸਨ— ਇਕ ਤਾਂ ਓਸ ਵੇਲੇ ਬਾਦਸ਼ਾਹ ਆਗਰੇ ਸੀ (ਜਦ ਸਤਿਗੁਰੂ ਜੀ, ਉਥੇ ਪੁੱਜੇ ਤਾਂ ਬਾਦਸ਼ਾਹ ਦਿੱਲੀ ਆ ਗਿਆ) ਤੇ ਦੂਜਾ ਕਾਰਨ ਮਾਤਾ ਭਾਗੋ ਯਾਦ ਕਰਦੀ ਸੀ, ਉਸ ਦੇ ਮਨ ਵਿੱਚ ਇੱਛਾ ਸੀ ਕਿ ਸ਼ਰਧਾ ਨਾਲ ਉਣਾਈ ਹੋਈ ਪੁਸ਼ਾਕ ਉਹ



Sri Satguru Jagjit Singh Ji eLibrary NamdhariElibrary@gmail.com

ਗੁਰੂ ਸਾਹਿਬ ਨੂੰ ਪਹਿਨਾਉਣੀ ਚਾਹੁੰਦੀ ਸੀ। ਏਥੇ ਹੀ ਸੱਯਦ ਹਸਨ ਅਲੀ ਦੇ ਘਰ ਆਏ। ਪਹਿਲਾਂ ਉਸ ਦੀ ਭਾਵਨਾ ਕੁਝ ਹੋਰ ਸੀ ਗੁਰੂ ਜੀ ਦੇ ਦਰਸ਼ਨ ਕਰਕੇ ਉਹ ਸਿੱਖ ਬਣ ਗਿਆ। ਬਾਦਸ਼ਾਹ ਦੇ ਅਹਿਦੀਏ ਜਦੋਂ ਅਨੰਦਪੁਰ ਪਹੁੰਚੇ ਤਾਂ ਪਤਾ ਲੱਗਾ ਗੁਰੂ ਜੀ ਦਿੱਲੀ ਵੱਲ ਰਵਾਨਾ ਹੋ ਗਏ ਹਨ। ਆਗਰੇ ਗੁਰੂ ਜੀ ਨੇ ਇਕ ਬਾਗ ਵਿੱਚ ਬਹਿ ਕੇ ਕਿਲ੍ਹਾਦਾਰ ਆਗਰੇ ਨੂੰ ਖ਼ਬਰ ਦਿੱਤੀ। ਇਕ ਆਜੜੀ ਰਾਹੀਂ ਆਪਣੇ ਆਪ ਨੂੰ ਜ਼ਾਹਰ ਕੀਤਾ। ਕਿਲ੍ਹੇਦਾਰ ਨੇ ਔਰੰਗਜ਼ੇਬ ਨੂੰ ਖਬਰ ਕੀਤੀ। ਦਿੱਲੀਓਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਲੈਣ ਵਾਸਤੇ ਸਦਰ ਦੀਨ ਫੌਜਦਾਰ ਨੂੰ ਫੌਜ ਦੇ ਕੇ ਭੇਜਿਆ। ਉਹ ਗੁਰੂ ਜੀ ਨੂੰ ਲੈ ਕੇ ਆਇਆ। ਭੂਤਾਂ ਵਾਲੀ ਹਵੇਲੀ ਵਿੱਚ ਗੁਰੂ ਜੀ ਦਾ ਡੇਰਾ ਲਵਾਇਆ। ਰਾਤ ਹਵੇਲੀ 'ਚ ਬੀਤੀ। ਦਿਨੇ ਸੱਦਾ ਆਇਆ। ਹਜ਼ੂਰ ਕਚਹਿਰੀ ਵਿੱਚ ਪੁੱਜੇ। ਬਾਦਸ਼ਾਹ ਨੇ ਬੜੀ ਇੱਜ਼ਤ ਨਾਲ ਆਪਣੇ ਮੁਰਸ਼ਦ ਵਾਲੀ ਚੰਨਣ ਦੀ ਚੌਂਕੀ 'ਤੇ ਬਿਠਾਇਆ। ਰਵਾਜੀ ਗੱਲ ਬਾਤ ਮਗਰੋਂ ਬਾਦਸ਼ਾਹ ਨੇ ਅਸਲੀ ਮਜ਼ਮੂਨ ਸ਼ੁਰੂ ਕੀਤਾ। ਤੁਸੀਂ ਮੁਸਲਮਾਨ ਹੋ ਜਾਵੋ, ਤੁਹਾਨੂੰ ਕਲਾਮ ਪੜ੍ਹਨੀ ਪਵੇਗੀ।

## ਛੰਦ

ਤਰਜ਼ : ਟੁੱਟੇ ਮਨ ਨਹੀਂ ਜੁੜਦੇ

1. ਔਰੰਗਜ਼ੇਬ ਗੁਰਾਂ ਨੂੰ ਆਖ ਸੁਣਾਉਂਦਾ ਏ
ਪੱਥਰ ਦਿਲ ਨੂੰ ਰਤਾ ਤਰਸ ਨਾ ਆਉਂਦਾ ਏ
ਹੋਣਾ ਪਊ ਗੁਲਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

2. ਵਕਤ ਕੀਮਤੀ ਤੁਸੀਂ ਦੇਰ ਨਾ ਲਾਵੋ ਜੀ
ਛੇਤੀ ਛੇਤੀ ਮੁਸਲਮਾਨ ਹੋ ਜਾਵੋ ਜੀ
ਮੰਨ ਲਵੋ ਇਸਲਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

3. ਧਾਰਨ ਕਰ ਲਓ ਅੱਲ੍ਹਾ ਨਾਮ ਨਗੀਨੇ ਨੂੰ
ਸੀਸ ਝੁਕਾਵੋ ਮੱਕੇ ਅਤੇ ਮਦੀਨੇ ਨੂੰ
ਕਰਨੀ ਪਊ ਸਲਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

4. ਹੋ ਜਾਵੋ ਨਿੱਤਨੇਮੀ ਤੁਸੀਂ ਨਮਾਜ਼ਾਂ ਦੇ
ਮੁਹੰਮਦ ਸਾਹਿਬ ਨੇ ਲਿਖਿਆ ਵਿੱਚ ਕਿਤਾਬਾਂ ਦੇ
ਹੋ ਜਾਊ ਇਲਹਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ



Sri Satguru Jagjit Singh Ji eLibrary NamdhariElibrary@gmail.com

5. ਨਾਅਰਾ ਲਾਉਣਾ ਅੱਲ੍ਹਾ ਹੂ ਦੇ ਨਾਅਰੇ ਦਾ
ਬਿਸਮਿੱਲਾ ਤੇ ਅੱਲ੍ਹਾ ਤਾਲਾ ਪਿਆਰੇ ਦਾ
ਲੈਣਾ ਪੈਣਾ ਨਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

6. ਜਾਂ ਸਾਨੂੰ ਕੋਈ ਕਰਾਮਾਤ ਦਿਖਲਾਵੋ ਜੀ
ਬਖ਼ਸ਼ ਦਿਆਂਗੇ ਜਾਨ ਜੇ ਭਰਮ ਮਿਟਾਵੋ ਜੀ
ਦੇਵਾਂ ਸੁੱਖ ਤਮਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

7. ਜੋਰੂ ਅਤੇ ਜ਼ਮੀਨ ਤੁਹਾਨੂੰ ਦੇ ਦੇਵਾਂ
ਪਰੀਆਂ ਅੱਤ ਹੁਸੀਨ ਤੁਹਾਨੂੰ ਦੇ ਦੇਵਾਂ
ਮੂੰਹੋਂ ਮੰਗੇਂ ਦਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

8. ਪੰਜ ਨਮਾਜ਼ਾਂ ਪੰਜੇ ਵਕਤ ਖਿਆਲਾਂ ਦੇ
ਗੁਰਸੇਵਕ ਬਣ ਜਾਓ ਅੱਲ੍ਹਾ ਤਾਲਾ ਦੇ
ਦੇਵਾਂ ਸੁੱਖ ਅਰਾਮ ਤੁਹਾਨੂੰ ਸਤਿਗੁਰ ਜੀ
ਪੜ੍ਹਨੀ ਪਊ ਕਲਾਮ ਤੁਹਾਨੂੰ ਸਤਿਗੁਰ ਜੀ

ਸਤਿਗੁਰੂ ਜੀ ਆਖਿਆ, ਸਾਨੂੰ ਇਸਲਾਮ ਕਬੂਲ ਨਹੀਂ! ਔਰੰਗਜ਼ੇਬ ਆਖਦਾ ਹੈ, "ਦੋ ਤੋਂ ਇਕ ਕਰਨ ਦਾ ਮੈਂ ਨਿਰਣਾ ਲੈ ਚੁੱਕਾ ਹਾਂ।" ਗੁਰੂ ਜੀ ਆਖਣ ਲੱਗੇ, "ਅਸੀਂ ਦੋ ਤੋਂ ਤਿੰਨ ਕਰਾਂਗੇ।" "ਉਹ ਕਿਵੇਂ?" ਬਾਦਸ਼ਾਹ ਦਾ ਸਵਾਲ ਸੀ। ਗੁਰੂ ਜੀ ਨੇ ਸਵਾ ਮਣ ਕਾਲੀਆਂ ਮਿਰਚਾਂ ਮੰਗਵਾ ਲਈਆਂ, ਬਚਨ ਕੀਤਾ, "ਔਰੰਗਜ਼ੇਬ ! ਇਨ੍ਹਾਂ ਨੂੰ ਅੱਗ ਲਾ ਕੇ ਸਾੜ ਦੇ, ਜੇ ਤਿੰਨ ਮਿਰਚਾਂ ਸਾਬਤ ਬਚ ਗਈਆਂ ਤਾਂ ਸਮਝੀਂ ਤਿੰਨ ਪੰਥ ਹੋਣਗੇ।" ਮਿਰਚਾਂ ਸਾੜੀਆਂ ਗਈਆਂ, 3 ਮਿਰਚਾਂ ਸਾਬਤ ਬਚ ਗਈਆਂ। ਸਪੱਸ਼ਟ ਹੋ ਗਿਆ ਕਿ 3 ਪੰਥ ਹੋਣਗੇ। ਇਹ ਬਚਨ ਤੇ ਅੱਖੀਂ ਕੌਤਕ ਵੇਖ ਸੁਣ ਬਾਦਸ਼ਾਹ ਨੂੰ ਗੁੱਸਾ ਚੜ੍ਹ ਗਿਆ। ਕਹਿਣ ਲੱਗਾ, "ਵੇਖੋ ਮਹਾਰਾਜ ! ਜਾਣ ਬੁੱਝ ਅੱਗ ਵਿੱਚ ਛਾਲ ਨਾ ਮਾਰੋ। ਮੈਂ ਤੁਹਾਨੂੰ ਸਾਰੀ ਇਸਲਾਮੀ ਦੁਨੀਆਂ ਦਾ ਪੀਰ ਬਣਾ ਦਿਆਂਗਾ। ਇਕ ਪਾਸੇ ਏਨੀ ਵੱਡੀ ਇੱਜ਼ਤ ਤੇ ਇਕ ਪਾਸੇ ਏਨੇ ਵੱਡੇ ਕਸ਼ਟ।" ਗੁਰੂ ਜੀ ਨੇ ਗੰਭੀਰਤਾ ਨਾਲ ਉੱਤਰ ਦਿੱਤਾ—"ਬਾਦਸ਼ਾਹ ਦਾ ਧਰਮ ਇਨਸਾਫ਼ ਕਰਨਾ ਹੈ, ਬੇਇਨਸਾਫ਼ੀ ਨਹੀਂ। ਹੇ ਬਾਦਸ਼ਾਹ ! ਖ਼ੁਦਾ ਦਾ ਖ਼ੌਫ਼ ਖਾ, ਖ਼ੁਦਾ ਤੋਂ ਡਰ!



Sri Satguru Jagjit Singh Ji eLibrary NamdhariElibrary@gmail.com

## ਕੋਰੜਾ ਛੰਦ

1. ਹਿੰਦ ਵਾਲੇ ਪੀਰ ਬੀਰ ਦਰਵੇਸ਼ ਆ
ਦੇਣ ਲੱਗੇ ਬਾਦਸ਼ਾਹ ਨੂੰ ਉਪਦੇਸ਼ ਆ
ਪਾਪਾਂ ਵਾਲੇ ਭਾਂਡੇ ਨਾ ਤੂੰ ਭਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

2. ਇਕ ਦਿਨ ਆਉਣਾ ਵਕਤ ਅਖੀਰ ਦਾ
ਦਿਲ ਨਾ ਦੁਖਾਈਏ ਕਦੇ ਵੀ ਫ਼ਕੀਰ ਦਾ
ਅਮਲ ਤੂੰ ਇਸ ਉੱਤੇ ਕਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

3. ਪਾਪ ਦੀ ਕਮਾਈ ਨਹੀਓਂ ਕੰਮ ਆਵਣੀ
ਜੋਰੂ ਤੇ ਜ਼ਮੀਨ ਨਹੀਓਂ ਨਾਲ ਜਾਵਣੀ
ਨਾਲ ਨਹੀਓਂ ਜਾਣੇ ਮੋਤੀ ਜ਼ਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

4. ਮਾਣ ਹੰਕਾਰ ਖ਼ੁਦੀ ਵਿੱਚ ਆਈਏ ਨਾ
ਮਾੜਿਆਂ ਦੇ ਉੱਤੇ ਜ਼ੁਲਮ ਕਮਾਈਏ ਨਾ
ਝੁੱਕ ਜਾਣਾ ਇਕ ਦਿਨ ਸਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

5. ਇਕ ਦਿਨ ਮੌਤ ਨੇ ਦਬੋਚ ਲਿਆ ਸੀ
*ਹਰਨਾਖਸ਼ ਨਾ ਜੱਗ ਉਤੇ ਰਿਹਾ ਸੀ
ਰੱਬ ਕੋਲੋਂ ਮੰਗੇ ਉਸ ਵਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

6. ਟੱਪ ਜਾਂਦੇ ਜਿਹੜੇ ਸਾਰਾ ਹੱਦ ਬੰਨਾ ਏ
ਜੱਗ ਜਿੱਤਣ ਦੀ ਰੱਖਦੇ ਤਮੰਨਾ ਏ
ਅੰਤ ਵੇਲੇ ਜਾਂਦੇ ਉਹ ਹਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

7. ਵੇਦਾਂ ਵਿੱਚ ਸੱਚ ਲਿਖਿਆ ਲਿਖਾਰੀਆਂ
ਮਾਰਦੇ ਨੇ ਜਿਹੜੇ ਅੰਬਰੀਂ ਉਡਾਰੀਆਂ
ਕੱਟ ਦੇਵੇ ਪੰਛੀਆਂ ਦੇ ਪਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

---

* **ਹਰਨਾਖਸ਼** :- ਭਗਤ ਪ੍ਰਹਿਲਾਦ ਦਾ ਪਿਤਾ ਜਿਸ ਨੂੰ ਭਗਵਾਨ ਨੇ ਨਰਸਿੰਘ ਰੂਪ ਧਾਰ ਕੇ ਮਾਰ ਮੁਕਾਇਆ।



Sri Satguru Jagjit Singh Ji eLibrary NamdhariElibrary@gmail.com

8. ਮਾਨ ਸਨਮਾਨ ਨੂੰ ਦਵਾਉਣ ਨੇਕੀਆਂ
ਅੰਤ ਵੇਲੇ ਫੇਰ ਕੰਮ ਆਉਣ ਨੇਕੀਆਂ
ਕਰ ਲੈ ਵਿਚਾਰ ਬਣ ਨਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

9. ਅੰਤ ਵੇਲੇ ਆਤਮਾ ਦੁੱਖਾਂ 'ਚ ਪੈਂਦੀ ਏ
ਪੈਂਦੀ ਜਦੋਂ ਮਾਰ ਹਾਏ-ਹਾਏ ਕਹਿੰਦੀ ਏ
ਕੰਬਦੀ ਏ ਜਿੰਦ ਥਰ-ਥਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

10. ਕਾਦਰ ਦੀ ਕਦੇ ਨਾ ਕਰੋ ਉਲੰਘਣਾ
ਇਕ ਦਿਨ ਉਸ ਨੇ ਹਿਸਾਬ ਮੰਗਣਾ
ਜਾਣਾ ਜਦੋਂ ਓਸ ਦੇ ਆ ਘਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

11. "ਗੁਰਸੇਵਕ" ਦੀ ਗੱਲ ਸੋਲ੍ਹਾਂ ਆਨੇ ਆ
ਛੱਡ ਸੰਸਾਰ ਤੁਰੇ ਰਾਜੇ ਰਾਣੇ ਆ
ਪੱਤਿਆਂ ਦੇ ਵਾਂਗੂੰ ਗਏ ਝਰ ਬਾਦਸ਼ਾਹ
ਖ਼ੁਦਾ ਕੋਲੋਂ ਹਰ ਵੇਲੇ ਡਰ ਬਾਦਸ਼ਾਹ

ਸ੍ਰੀ ਗੁਰੂ ਜੀ ਦੇ ਸਿੱਖਿਆਦਾਇਕ ਬਚਨ ਸੁਣ ਕੇ ਔਰੰਗਜ਼ੇਬ ਤਪ ਗਿਆ। "ਗੁਰੂ ਜੀ, "ਇਸਲਾਮ ਧਾਰਨ ਕਰੋ, ਜਾਂ ਕਰਾਮਾਤ ਦਿਖਾਓ, ਜਾਂ ਕਸ਼ਟ ਝੱਲਣ ਲਈ ਤਿਆਰ ਹੋ ਜਾਵੋ।" ਗੁਰੂ ਜੀ ਨੇ ਕਿਹਾ, "ਪਹਿਲੀਆਂ ਦੋ ਗੱਲਾਂ ਨਾ-ਮਨਜ਼ੂਰ ਹਨ। ਤੀਜੀ ਕਸ਼ਟ ਝੱਲਣ ਵਾਲੀ ਗੱਲ ਮਨਜ਼ੂਰ ਹੈ।" ਸਖ਼ਤ ਲੋਹੇ ਦੀਆਂ ਸੀਖਾਂ ਵਾਲੇ ਪਿੰਜਰੇ 'ਚ ਗੁਰੂ ਜੀ ਨੂੰ ਕੈਦ ਕੀਤਾ ਗਿਆ। ਜਿਸ ਵਿੱਚ ਅੰਦਰ ਨੂੰ ਲੋਹੇ ਦੇ ਕੁੰਢੇ ਮੁੜੇ ਹੋਏ ਸਨ। ਬੜੀ ਮੁਸ਼ਕਿਲ ਨਾਲ ਆਦਮੀ ਕੁੱਬਾ ਹੋ ਕੇ ਖਲੋ ਸਕਦਾ ਸੀ। ਇਸ ਬੰਦੀਖਾਨੇ ਦੇ ਕਰਮਚਾਰੀ ਮਹਾਰਾਜ ਦੇ ਦਰਸ਼ਨ ਕਰਕੇ ਤੇ ਬਚਨ ਸੁਣ ਮੋਹੇ ਗਏ। ਖ਼ਾਸ ਕਰਕੇ ਦਾਰੋਗਾ ਅਬਦੁੱਲਾ ਤੇ ਮੈਮੂੰ ਖ਼ਾਂ ਤਾਂ ਬਿਲਕੁਲ ਗੁਰੂ ਜੀ ਦੇ ਸ਼ਰਧਾਲੂ ਹੋ ਚੁੱਕੇ ਸਨ। ਅਬਦੁੱਲਾ ਨੇ ਕਿਹਾ, "ਚੱਲੋ ਨੱਸ ਚੱਲੀਏ।" ਗੁਰੂ ਜੀ ਨੇ ਕਿਹਾ, "ਅਬਦੁੱਲਾ ! ਅਸੀਂ ਨੱਸਣ ਵਾਸਤੇ ਨਹੀਂ, ਗਰੀਬਾਂ ਖਾਤਰ ਕੁਰਬਾਨੀ ਦੇਣ ਆਏ ਹਾਂ।" ਅਬਦੁੱਲਾ ਸ਼ਾਂਤ ਹੋ ਗਿਆ।

ਮਤੀ ਦਾਸ ਨੇ ਜੋਸ਼ ਵਿੱਚ ਆ ਕੇ ਆਖਿਆ, "ਤੁਹਾਡਾ ਸ਼ੀਤ ਪ੍ਰਸ਼ਾਦ ਛਕਿਆ ਹੈ, ਜੇ ਹੁਕਮ ਦੇਵੋ ਤਾਂ ਜ਼ਾਲਮਾਂ ਦੀ ਜੜ੍ਹ ਪੁੱਟ ਦੇਵਾਂ।" ਗੁਰੂ ਜੀ ਕਹਿਣ ਲੱਗੇ, "ਮਤੀ ਦਾਸ ! ਜਿਸ ਗੁਰੂ ਨਾਨਕ ਦੇ ਪ੍ਰਸ਼ਾਦ ਵਿੱਚ, ਐਨਾ ਬਲ ਹੈ, ਉਹ ਕੀ ਨਹੀਂ ਕਰ ਸਕਦਾ।"


Sri Satguru Jagjit Singh Ji eLibrary NamdhariElibrary@gmail.com

ਕਾਜ਼ੀ ਨੇ ਇਹ ਗੱਲ ਮਸਾਲਾ ਲਾ ਕੇ ਬਾਦਸ਼ਾਹ ਨੂੰ ਦੱਸੀ। ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ। ਸਤੀ ਦਾਸ ਨੂੰ ਰੂੰ ਵਿੱਚ ਲਪੇਟ ਕੇ ਸ਼ਹੀਦ ਕੀਤਾ ਗਿਆ। ਭਾਈ ਦਿਆਲਾ ਜੀ ਨੂੰ ਦੇਗ ਵਿੱਚ ਉਬਾਲਿਆ ਗਿਆ। ਇਨ੍ਹਾਂ ਤਿੰਨਾਂ ਦੀ ਸ਼ਹੀਦੀ 10 ਨਵੰਬਰ 1675 ਈ. ਨੂੰ ਹੋਈ। ਅਗਲੇ ਦਿਨ 11 ਨਵੰਬਰ 1675 ਈ. ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਂਕ ਵਿਖੇ ਸ਼ਹੀਦ ਕੀਤਾ ਗਿਆ।

## ਕਾਫ਼ੀ ਛੰਦ

1. ਸੰਨ ਸੀ ਸੋਲ੍ਹਾਂ ਸੌ ਪਞੰਤਰ ਆਈ ਨਵੰਬਰ ਗਿਆਰ੍ਹਾਂ ਸੀ
ਸੂਰਜ ਕੰਬਿਆ ਚੰਦ ਕੰਬਿਆ, ਕੰਬਿਆ ਅੰਬਰ ਸਾਰਾ ਸੀ
ਦਿੱਲੀ ਕੰਬੀ ਤਖ਼ਤ ਕੰਬਿਆ, ਕੰਬ ਸਭੇ ਨਰ-ਨਾਰ ਗਏ
[3]ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

2. ਹੁਕਮ ਜੱਲਾਦ ਦੇ ਤਾਈਂ ਕੀਤਾ ਤੰਦ ਧਾਰ ਤੇ ਬੰਨ੍ਹ ਲਿਓ
ਜੇ ਨਾ ਕੱਟੀ ਗਈ, ਨਾ ਮੰਨਿਓ, ਜੇ ਕੱਟੀ ਗਈ, ਮੰਨ ਲਿਓ
ਅਸੀਂ ਆਪਣੀ ਰਜ਼ਾ 'ਚ ਜਾਣਾ ਸੱਚੇ ਬੋਲ ਉਚਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

3. ਔਰੰਗਜ਼ੇਬ ਨੇ ਕਹਿਰ ਕਮਾਇਆ, ਵਰਤੀ ਨੀਤੀ ਭਾਰੀ ਸੀ
ਚੌਂਕ ਚਾਂਦਨੀ ਸਾਕਾ ਹੋਇਆ, ਕੰਬੀ ਧਰਤੀ ਸਾਰੀ ਸੀ
ਤੇਗ ਦੀ ਭੇਟਾ ਸੀਸ ਚੜ੍ਹਾਇਆ ਕਰਕੇ ਪਰਉਪਕਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

---

(3) **ਤੇਗ਼ ਬਹਾਦਰ :-** ਨੌਵੇਂ ਗੁਰੂ ਜਿਨ੍ਹਾਂ ਦਾ ਪ੍ਰਕਾਸ਼ 5 ਵੈਸਾਖ (ਵਦੀ 5) ਸੰਮਤ 1678 (1 ਅਪ੍ਰੈਲ, ਸੰਨ 1621) ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗ੍ਰਹਿ ਵਿਖੇ ਮਾਤਾ ਨਾਨਕੀ ਜੀ ਦੇ ਉਦਰ ਤੋਂ ਹੋਇਆ। ਆਪ ਜੀ ਦੇ ਮਹਿਲ ਸ੍ਰੀ ਮਾਤਾ ਗੁਜਰੀ ਜੀ ਸਨ। ਚੇਤ ਸੁਦੀ 14 ਸੰਮਤ 1721 (1664) ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਸੁਭਾਇਮਾਨ ਹੋਏ। ਸਤਲੁਜ ਕਿਨਾਰੇ ਪਹਾੜੀ ਰਾਜਿਆਂ ਤੋਂ ਜ਼ਮੀਨ ਖ਼ਰੀਦ ਅਨੰਦਪੁਰ ਨਗਰ ਵਸਾਇਆ। 11 ਨਵੰਬਰ ਸੰਨ 1675 ਨੂੰ ਦਿੱਲੀ ਵਿਖੇ ਆਪ ਜੀ ਨੇ ਚਾਂਦਨੀ ਚੌਂਕ ਵਿੱਚ ਸ੍ਰਿਸ਼ਟੀ ਦੀ ਰੱਖਿਆ ਵਾਸਤੇ ਸੀਸ ਭੇਟ ਕੀਤਾ। ਸ਼ਹੀਦੀ ਅਸਥਾਨ ਦਾ ਨਾਮ (ਸੀਸ ਗੰਜ) ਹੈ, ਦੇਹ ਸਸਕਾਰ ਦੀ ਥਾਂ ਰਕਾਬ ਗੰਜ ਹੈ। ਕਰਤਾਰ ਪੁਰ ਦੀ ਜੰਗ ਵਿੱਚ ਤੇਗ ਮੱਲ ਨੇ ਚੰਗੇ ਤਲਵਾਰ ਦੇ ਜੌਹਰ ਵਿਖਾਏ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੱਕ ਰਹੇ ਸਨ। ਮੌਜ ਵਿੱਚ ਆ ਬਚਨ ਕੀਤਾ, ਅੱਜ ਤੋਂ ਇਹ ਤੇਗ ਬਹਾਦਰ ਹੋਇਆ। ਤੇਗ ਇਸ ਤੇ ਨਹੀਂ, ਇਹ ਤੇਗ ਤੇ ਬਹਾਦਰ ਹੋਵੇਗਾ।



Sri Satguru Jagjit Singh Ji eLibrary NamdhariElibrary@gmail.com

4. ਜੋਤੀ ਦੇ ਵਿੱਚ ਜੋਤ ਸਮਾਈ, ਰੱਬੀ ਜੋਤ ਨਿਰੰਕਾਰੀ ਸੀ
ਦੇਹ ਕਰਕੇ ਸੀ ਸਾਥੋਂ ਵਿਛੜੀ ਸਤਿਗੁਰ ਮੂਰਤ ਪਿਆਰੀ ਸੀ
ਸਭ ਦਾ ਭਲਾ ਮਨਾਵਣ ਵਾਲੇ ਸੱਭੇ ਕਸ਼ਟ ਸਹਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

5. ਠੀਕਰ ਫੋਰਿ ਦਿਲੀਸਪਤੀ ਸਿਰ ਪ੍ਰਭੁ ਪੁਰ ਕੀਯਾ ਪਯਾਨ ਗੁਰੂ
ਤੇਗ ਬਹਾਦਰ ਵਰਗੀ ਕਿਰਿਆ ਕਰੀ ਨਾ ਕਿਨਹੂੰ ਆਨ ਗੁਰੂ
ਗਊ ਗਰੀਬ ਦੇ ਮਾਲਕ ਤੁਰ ਗਏ, ਦੁਖੀਆਂ ਦੇ ਦਿਲਦਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

6. ਪਾਪੀ ਜ਼ਾਲਮ ਔਰੰਗੇ ਨੇ ਜ਼ੋਰ ਬਥੇਰਾ ਲਾਇਆ ਸੀ
ਧਰਮ ਧੁਜਾ ਨੂੰ ਕਾਇਮ ਰੱਖਿਆ ਨਾ ਸਿੱਖੀ ਸਿਦਕ ਡੁਲਾਇਆ ਸੀ
ਦਿੱਲੀ ਸੁੰਨੀ ਧਰਤੀ ਸੁੰਨੀ ਕਰ ਸੁੰਨਾ ਸੰਸਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

7. ਹਾਹਾਕਾਰ ਮੱਚੀ ਹਰ ਪਾਸੇ ਕੰਬ ਸਭਨਾਂ ਦਾ ਦਿਲ ਗਿਆ
ਔਰੰਗਜ਼ੇਬ ਤੇ ਮੁਗਲ ਰਾਜ ਦਾ ਤਖ਼ਤ ਜੜ੍ਹਾਂ ਤੋਂ ਹਿੱਲ ਗਿਆ
ਹਿੰਦੂਆਂ ਦੀ ਜੜ੍ਹ ਲਾਈ ਪਤਾਲ 'ਚ ਦੇ ਕੁਰਬਾਨੀ ਯਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

8. ਤਿਲਕ ਸੀ ਰੁਲਦੇ ਜੰਞੂ ਰੁਲਦੇ ਨਾ ਜ਼ਰਿਆ ਗਿਆ ਨਿਰਾਦਰ ਸੀ
ਤੇਗ ਵੀ ਡਰਦੀ ਉਨ੍ਹਾਂ ਕੋਲੋਂ ਤੇਗ ਦੇ ਉੱਤੇ ਬਹਾਦਰ ਸੀ
ਤੀਨੇ ਤਾਪ ਨਿਵਾਰਣ ਹਾਰੇ ਗ਼ਮੀਆਂ ਦੇ ਗ਼ਮਖਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

9. ਪਾਵਨ ਸੀਸ ਗੁਰਾਂ ਦਾ ਪਾਵਨ ਧੜ ਦੇ ਨਾਲੋਂ ਲਹਿ ਗਿਆ ਸੀ
ਭਾਈ ਜੈਤਾ ਸੀਸ ਗੁਰਾਂ ਦਾ ਅਨੰਦਪੁਰ ਨੂੰ ਲੈ ਗਿਆ ਸੀ
ਸੀਸ ਗੰਜ ਰਕਾਬ ਗੰਜ ਜਹੇ ਸਿੱਖੀ ਮਹਿਲ ਉਸਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ



Sri Satguru Jagjit Singh Ji eLibrary NamdhariElibrary@gmail.com

10. ਆਦਿ ਅੰਤ ਤੱਕ ਗੁਰ ਘਰ ਦੇ ਵਿੱਚ ਕੀਤੀ ਸੇਵਾਦਾਰੀ ਸੀ
ਗੁਰਸੇਵਕ ਬਣ ਕਾਰਜ ਕੀਤੇ ਉਮਰ ਬਿਤਾਈ ਸਾਰੀ ਸੀ
ਵੈਰਾਗਮਈ ਸਲੋਕ ਉਚਾਰੇ ਬਾਣੀ ਸ਼ੁੱਧ ਉਚਾਰ ਗਏ
ਤੇਗ ਬਹਾਦਰ ਹਿੰਦ ਦੀ ਚਾਦਰ ਸੀਸ ਹਿੰਦ ਲਈ ਵਾਰ ਗਏ

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਂਕ ਵਿੱਚ ਲਿਆਂਦਾ ਗਿਆ। ਸਮਾਣੇ ਦਾ ਜੱਲਾਦ ਜਲਾਲੁੱਦੀਨ ਤਲਵਾਰ ਦੀ ਧਾਰ ਤਿੱਖੀ ਕਰ ਰਿਹਾ ਸੀ। ਗੁਰੂ ਜੀ ਨੇ ਬਚਨ ਕੀਤਾ, ਤੇਰੀ ਤਲਵਾਰ ਸਾਡਾ ਕੁਝ ਨਹੀਂ ਵਿਗਾੜ ਸਕਦੀ। ਇਸ ਦੀ ਧਾਰ 'ਤੇ ਇਕ ਧਾਗਾ ਬੰਨ੍ਹ ਦਿਓ, ਜੇ ਸਾਡੇ 'ਤੇ ਵਾਰ ਕਰਨ ਤੋਂ ਬਾਅਦ ਇਹ ਧਾਗਾ ਕੱਟਿਆ ਗਿਆ ਤਾਂ ਸਮਝੀਂ ਅਸੀਂ ਤੇਰੀ ਤਲਵਾਰ ਨਾਲ ਸ਼ਹੀਦ ਹੋਏ ਹਾਂ। ਜੇ ਨਾ ਕੱਟਿਆ ਗਿਆ ਤਾਂ ਸਮਝੀਂ ਅਸੀਂ ਆਪਣੀ ਰਜ਼ਾ ਨਾਲ ਇਹ ਸੀਸ ਅਕਾਲ ਪੁਰਖ ਨੂੰ ਭੇਟ ਕਰ ਰਹੇ ਹਾਂ। ਤਲਵਾਰ ਚੱਲੀ ! ਧਾਗਾ ਓਸੇ ਤਰ੍ਹਾਂ ਬੱਝਾ ਸੀ। ਸਪੱਸ਼ਟ ਹੋ ਗਿਆ ਕਿ ਗੁਰੂ ਜੀ ਆਪਣੀ ਰਜ਼ਾ ਨਾਲ ਸ਼ਹੀਦ ਹੋਏ ਹਨ।

ਸਿਪਾਹੀਆਂ ਤੋਂ ਅੱਖ ਬਚਾਅ ਕੇ ਭਾਈ ਜੈਤਾ ਨੇ ਸੀਸ ਉਠਾਇਆ। ਸਤਿਕਾਰ ਨਾਲ ਸ੍ਰੀ ਅਨੰਦਪੁਰ ਨੂੰ ਲੈ ਕੇ ਤੁਰ ਪਿਆ। ਲੱਖੀ ਸ਼ਾਹ ਗੁਰੂ ਜੀ ਦੇ ਧੜ ਨੂੰ ਗੱਡੇ 'ਤੇ ਲੱਦ ਕੇ ਰਾਤ ਦੇ ਹਨੇਰੇ ਵਿੱਚ ਆਪਣੇ ਘਰ ਲੈ ਗਿਆ। ਘਰ ਨੂੰ ਅੱਗ ਲਾ ਕੇ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ। 11 ਨਵੰਬਰ ਸੰਨ 1675 ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਰੁਸਤਮ ਰਾਏ ਬਾਲਾ ਰਾਏ

## ਬੰਦਨਾ – ਮਨੋਹਰ ਭਵਾਨੀ ਛੰਦ

1. ਮਾਤਾ ਗੁਜਰੀ ਦਾ ਲਾਲ
ਉਹਦੇ ਮੁੱਖ 'ਤੇ ਜਲਾਲ
ਉਸ ਕਰਤੀ ਕਮਾਲ
ਬਹੁਤ ਘਨਘੋਰ ਆ
ਬਾਜ਼ਾਂ ਵਾਲੇ ਵਰਗਾ ਨਾ ਗੁਰੂ ਹੋਰ ਆ

2. ਅਨੰਦਪੁਰ ਸੀ ਵਸਾਇਆ
ਕੇਸਗੜ੍ਹ ਸੀ ਸਜਾਇਆ
ਝੰਡਾ ਸਿੱਖੀ ਦਾ ਝੁਲਾਇਆ
ਸੱਚੇ ਦਿਲਜਾਨੀ ਨੂੰ
ਬੰਦਨਾ ਏ ਮੇਰੀ ਪੁੱਤਰਾਂ ਦੇ ਦਾਨੀ ਨੂੰ

3. *ਪੀਰ ਭੀਖਣ ਸੀ ਆਇਆ
ਉਹਦਾ ਸ਼ੰਕਾ ਮਿਟਾਇਆ
ਹੱਥ ਕੁੱਜੀਆਂ ਨੂੰ ਪਾਇਆ
ਪਾਈ ਪ੍ਰੇਮ ਡੋਰ ਆ
ਬਾਜ਼ਾਂ ਵਾਲੇ ਵਰਗਾ ਨਾ ਗੁਰੂ ਹੋਰ ਆ

4. ਸ਼ਿਵਦੱਤ ਕਰੇ ਯਾਦ
ਨਿੱਤ ਕਰੇ ਫ਼ਰਿਆਦ
ਪੂਰੀ ਕਰਤੀ ਮੁਰਾਦ
ਮੁੱਖੜੇ ਨੂਰਾਨੀ ਨੂੰ
ਬੰਦਨਾ ਏ ਮੇਰੀ ਪੁੱਤਰਾਂ ਦੇ ਦਾਨੀ ਨੂੰ

5. **ਸੈਦ ਖ਼ਾਨ ਸੀ ਪਠਾਣ
ਆਇਆ ਤੁਸਾਂ ਨੂੰ ਮੁਕਾਣ
ਹੱਥੋਂ ਡਿੱਗੀ ਕਿਰਪਾਨ

* ਭੀਖਣ ਸ਼ਾਹ :- ਇਕ ਫ਼ਕੀਰ ਜਿਸ ਨੇ ਬਾਲਪਨ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ।

** ਸੈਦ ਖ਼ਾਨ :- ਇਹ ਔਰੰਗਜ਼ੇਬ ਦੀ ਫ਼ੌਜ ਦਾ ਸਰਦਾਰ ਸੀ। 17 ਫੱਗਣ ਸੰਮਤ 1759 ਨੂੰ ਅਨੰਦਪੁਰ ਸਰ ਕਰਨ ਲਈ ਆਇਆ। ਯੁੱਧ ਕਰਦਾ ਹੋਇਆ ਜਦ ਦਸਮੇਸ਼ ਦੇ ਸਾਮ੍ਹਣੇ ਆਇਆ। ਹਥਿਆਰ ਹੱਥੋਂ ਡਿੱਗ ਪਿਆ ਤੇ ਕਲਗੀਧਰ ਦਾ ਮੁਰੀਦ ਹੋ ਗਿਆ।



Sri Satguru Jagjit Singh Ji eLibrary NamdhariElibrary@gmail.com

ਚੌਲਿਆ ਨਾ ਜ਼ੋਰ ਆ
ਬਾਜ਼ਾਂ ਵਾਲੇ ਵਰਗਾ ਨਾ ਗੁਰੂ ਹੋ ਆ

6. ਰਾਣੀ ਮੈਣੀ ਫ਼ਤਿਹ ਚੰਦ
ਬਣੇ ਉਹਦੇ ਫ਼ਰਜ਼ੰਦ
ਦਿੱਤਾ ਪਰਮ ਅਨੰਦ।
ਰਾਜੇ ਅਤੇ ਰਾਣੀ ਨੂੰ
ਬੰਦਨਾ ਏ ਮੇਰੀ ਪੁੱਤਰਾਂ ਦੇ ਦਾਨੀ ਨੂੰ

7. ਕੀਤੇ ਕੌਤਕ ਸੀ ਭਾਰੇ
ਸਾਜੇ ਪੰਜ ਸੀ ਪਿਆਰੇ
ਪੰਜਾਂ ਆਣ ਸੀਸ ਵਾਰੇ
ਚੜ੍ਹ ਗਿਆ ਲੋਰ ਆ
ਬਾਜ਼ਾਂ ਵਾਲੇ ਵਰਗਾ ਨਾ ਗੁਰੂ ਹੋਰ ਆ

8. ਚੜ੍ਹੀ ਨਾਮ ਦੀ ਖੁਮਾਰੀ
ਵਾਰ ਚੰਡੀ ਦੀ ਪਿਆਰੀ
ਬਾਣੀ ਆਪ ਨੇ ਉਚਾਰੀ
ਫੜ ਕੇ ਤੇ ਕਾਨੀ ਨੂੰ
ਬੰਦਨਾ ਏ ਮੇਰੀ ਪੁੱਤਰਾਂ ਦੇ ਦਾਨੀ ਨੂੰ

9. ਜੰਗ ਯੁੱਧ ਸੀ ਚਲਾਏ
ਜੌਹਰ ਤੁਸਾਂ ਨੇ ਵਿਖਾਏ
ਵੈਰੀ ਵੇਖ ਘਬਰਾਏ
ਚਿੱਤ ਵਿੱਚ ਚੋਰ ਆ
[1]ਬਾਜ਼ਾਂ ਵਾਲੇ ਵਰਗਾ ਨਾ ਗੁਰੂ ਹੋਰ ਆ

---

(1) **ਬਾਜ਼ਾਂ ਵਾਲਾ :-** ਸਿੱਖ ਕੌਮ ਦੇ ਦਸਵੇਂ ਪਾਤਸ਼ਾਹ ਜਿਨ੍ਹਾਂ ਦਾ ਪ੍ਰਕਾਸ਼ ਪੋਹ ਸੁਦੀ 7 ਸੰਮਤ 1723 (22 ਦਸੰਬਰ ਸੰਨ 1666) ਨੂੰ ਪਟਨਾ ਸ਼ਹਿਰ ਦਿਨ ਛਨਿਛਰਵਾਰ ਮਾਤਾ ਗੁਜਰੀ ਜੀ ਦੇ ਉਦਰ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗ੍ਰਿਹਿ ਵਿਖੇ ਹੋਇਆ। ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ ਆਪ ਜੀ ਦੇ ਮਹਿਲ ਸਨ। 11 ਨਵੰਬਰ 1675 ਨੂੰ ਆਪ ਜੀ ਗੁਰਗੱਦੀ ਪਰ ਸੁਸ਼ੋਭਿਤ ਹੋਏ। ਸਾਹਿਬਜ਼ਾਦੇ ਅਜੀਤ ਸਿੰਘ, ਜੁਝਾਰ ਸਿੰਘ, ਜ਼ੋਰਾਵਰ ਸਿੰਘ, ਫਤਿਹ ਸਿੰਘ ਆਪ ਜੀ ਦੇ ਚਾਰ ਸਪੁੱਤਰ ਸਨ। ਜਾਪੁ ਸਾਹਿਬ, ਅਕਾਲ ਉਸਤਤ, ਬਚਿਤ੍ਰ ਨਾਟਕ, ਸ਼ਸਤ੍ਰਨਾਮ ਮਾਲਾ, ਚੰਡੀ ਦੀ ਵਾਰ, ਉਗ੍ਰਦੰਤੀ, ਗੁਰਿੰਡਨਾਮਾ, ਸਵਈਏ, ਜ਼ਫ਼ਰਨਾਮਾ, ਚੌਪਈ ਸਾਹਿਬ। ਪੰਜਾਬੀ, ਹਿੰਦੀ, ਬ੍ਰਿਜ, ਸੰਸਕ੍ਰਿਤ, ਅਰਬੀ ਅਤੇ ਫਾਰਸੀ ਭਾਸ਼ਾਵਾਂ ਵਿੱਚ ਆਪ ਜੀ ਨੇ ਅਥਾਹ ਬਾਣੀ ਰਚੀ ਜੋ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਦਰਜ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

10. ਇਹ ਵੀ ਤੇਰੀ ਵਡਿਆਈ
ਹੈ ਕਵੀਸ਼ਰੀ ਬਣਾਈ
ਗੁਰਸੇਵਕ ਨੇ ਗਾਈ
ਉਪਮਾ ਮਹਾਨੀ ਨੂੰ
ਬੰਦਨਾ ਏ ਮੇਰੀ ਪੁੱਤਰਾਂ ਦੇ ਦਾਨੀ ਨੂੰ

ਜਨਵਾਰਾ ਨਗਰ ਦੇ ਰਾਜੇ ਰੁਸਤਮ ਰਾਏ ਬਾਲਾ ਰਾਏ ਦੋਵੇਂ ਭਰਾ ਸਨ। ਜੋ ਆਪਣੇ ਦੇਸ਼ ਦਾ ਰਾਜ ਚਲਾ ਰਹੇ ਸਨ। ਕਵੀ ਸੁੱਖਾ ਸਿੰਘ ਗਰੰਥ ''ਗੁਰ ਬਿਲਾਸ ਪਾਤਸ਼ਾਹੀ 10'' ਵਿੱਚ ਲਿਖਦੇ ਹਨ :

ਦੋਹਿਰਾ : ਬਿਦਰ ਸ਼ਹਰ ਕੇ ਦੇਸ਼ ਮੈ ਜਨਵਾਰਾ[2] ਇਕ ਗ੍ਰਾਮ
ਤਾਕੋ ਪਤਿ ਅਤਿ ਜਾਨੀਐ ਬਾਲਾ ਰਾਇ ਸ਼ੁਭ ਨਾਮ

ਇਸ ਪ੍ਰਥਾਇ ਮਹੰਤ ਸੁਮੇਰ ਸਿੰਘ ''ਗੁਰ ਬਿਲਾਸ ਪਾਤਸ਼ਾਹੀ 10'' ਵਿੱਚ ਜਿਸ ਦਾ ਰਚਨ ਕਾਲ 1882 ਈ. ਹੈ। ਪੜ੍ਹਨਯੋਗ ਹੈ। ਉਹ ਸਾਖੀ ਨੰਬਰ 54 (ਚੌਪਈ) ਵਿੱਚ ਲਿਖਦੇ ਹਨ :

ਅਬ ਸੁਣੋ ਏਕ ਅਲੌਕਕ ਗਾਥਾ, ਜਨਵਾਰਾ ਇਕ ਗ੍ਰਾਮ ਸੁਨਾ ਥਾ
ਲਘੁ ਰਾਜੇ ਤਹਿ ਦੋਊ ਭਾਈ, ਰੁਸਤਮ ਰਾਈ ਬਾਲਾ ਰਾਈ

ਬਿਦਰ ਸ਼ਹਿਰ, ਜਨਵਾਰਾ ਗ੍ਰਾਮ ਵਿੱਚ ਦੋਵੇਂ ਭਾਈ ਰਹਿੰਦੇ ਸਨ। ਉਸ ਵਕਤ ਮਰਹੱਟਿਆਂ ਦਾ ਬਹੁਤ ਜ਼ੋਰ ਸੀ। ਮਰਹੱਟਿਆਂ ਦੀ ਅਗਵਾਈ ਉਸ ਵਕਤ ਸਾਊ ਮਰਹੱਟਾ ਕਰ ਰਿਹਾ ਸੀ। ਮਰਹੱਟਿਆਂ ਨਾਲ ਇਨ੍ਹਾਂ ਦੋਵਾਂ ਭਰਾਵਾਂ ਦੀ ਲੜਾਈ ਸੀ। ਉਹ ਦੋਵੇਂ ਮਰਹੱਟਿਆਂ ਦੇ ਇਲਾਕਿਆਂ 'ਤੇ ਛਾਪਾ ਮਾਰ ਕੇ ਉਨ੍ਹਾਂ ਨੂੰ ਲੁੱਟ ਕੇ ਆਪਣੀ ਰਿਆਸਤ ਨੂੰ ਮਾਲਾ-ਮਾਲ ਕਰ ਰਹੇ ਸਨ। ਸਾਊ ਮਰਹੱਟਾ ਆਪਣੀਆਂ ਫੌਜਾਂ ਲੈ ਕੇ ਇਨ੍ਹਾਂ 'ਤੇ ਚੜ੍ਹਿਆ ਤੇ ਦੋਵਾਂ ਭਰਾਵਾਂ ਨੂੰ ਪੂਨੇ ਸਿਤਾਰੇ ਦੇ ਕਿਲ੍ਹੇ ਵਿੱਚ ਕੈਦ ਕਰ ਲਿਆ। ਦੋਵੇਂ ਭਰਾ ਨਿਰਧਨ ਕੰਗਾਲ ਹੋ ਗਏ।

## ਕੋਰੜਾ ਛੰਦ

1. ਰੁਸਤਮ ਰਾਏ ਬਾਲਾ ਰਾਏ ਵੀਰ ਸੀ
ਵੈਰੀਆਂ ਨੇ ਖੋਹੀ ਉਨ੍ਹਾਂ ਦੀ ਜਗੀਰ ਸੀ
ਕੈਦ ਕੀਤੇ ਹਾਲੋਂ ਸੀ ਬੇਹਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

(2) ਜਨਵਾਰਾ :- ਹੈਦਰਾਬਾਦ ਦੱਖਣ ਪਾਸ ਦੇ ਰਾਜ ਵਿੱਚ ਬਿਦਰ ਦੇ ਪਾਸ ਇਕ ਨਗਰ। (ਮਹਾਨ ਕੋਸ਼)


Sri Satguru Jagjit Singh Ji eLibrary NamdhariElibrary@gmail.com

2. ਘੇਰ ਲਿਆ ਆ ਕੇ ਜਨਵਾਰਾ ਗ੍ਰਾਮ ਸੀ
ਦੋਵੇਂ ਵੀਰ ਲੜੇ ਫੌਜ ਲੈ ਤਮਾਮ ਸੀ
ਟੁੱਟ ਗਿਆ ਬਲ ਬੁਰੇ ਹਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

3. ਵੈਰੀਆਂ ਨਾ ਝਪਟਾਂ ਸੀ ਹੋਈਆਂ ਭਾਰੀਆਂ
ਹਾਰ ਗਏ ਸੀ ਦੋਵੇਂ ਨਾਲੇ ਫੌਜਾਂ ਹਾਰੀਆਂ
ਵੈਰੀ ਮਰਹੱਟੇ ਮਾਲੋ ਮਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

4. ਇਕ ਲੱਖ ਫੌਜ ਲੈ ਕੇ ਵੈਰੀ ਚੜ੍ਹੇ ਸੀ
ਜੰਗ ਦੇ ਮੈਦਾਨ ਵਿੱਚ ਗਏ ਫੜੇ ਸੀ
ਆਸ-ਪਾਸ ਕੱਠੇ ਸੀ ਚੰਡਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

5. ਪਾਪੀਆਂ ਨੇ ਬੰਦੀ ਸੀ ਬਣਾਇਆ ਦੋਹਾਂ ਨੂੰ
ਦੇ ਕੇ ਤੇ ਤਸੀਹੇ ਤੜਫਾਇਆ ਦੋਹਾਂ ਨੂੰ
ਹੁਣ ਕਰਜ਼ਾਈ ਵਾਲੋ ਵਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

6. ਪੈਰਾਂ ਵਿੱਚ ਬੇੜੀਆਂ ਸੀ ਪਾਈਆਂ ਭਾਰੀਆਂ
ਹਾਰ ਗਏ ਸੀ ਦੋਵੇਂ ਤਾਕਤਾਂ ਸੀ ਹਾਰੀਆਂ
ਮੁੱਖ ਮਰਹੱਟਿਆਂ ਦੇ ਲਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

7. ਵੈਰੀਆਂ ਨੇ ਦੋਹਾਂ ਦਾ ਜਹਾਨ ਲੁੱਟਿਆ
ਕੈਦ ਕਰ ਬੰਦੀਖਾਨੇ ਵਿੱਚ ਸੁੱਟਿਆ
ਕਹੇ 'ਗੁਰਸੇਵਕ' ਬੇ-ਤਾਲ ਹੋ ਗਏ
ਦੋਵੇਂ ਵੀਰ ਨਿਰਧਨ ਕੰਗਾਲ ਹੋ ਗਏ

ਮਹੰਤ ਸੁਮੇਰ ਸਿੰਘ ਜੀ "ਗੁਰਬਿਲਾਸ ਪਾਤਸ਼ਾਹੀ 10" ਵਿੱਚ ਲਿਖਦੇ ਹਨ। ਸਾਖੀ ਨੰਬਰ 54 ਚੌਪਈ :


Sri Satguru Jagjit Singh Ji eLibrary NamdhariElibrary@gmail.com

ਬਲੀ ਬਸਾਲ ਸ਼ਸਤ੍ਰ ਬਲਧਾਰੀ, ਲੂਟਹਿ ਮਰਹੱਠਨ ਹੱਠ ਧਾਰੀ
ਤਬ ਮਰਹੱਠਨ ਨਿਰਪ ਬਲਵਾਨਾ, ਏਕ ਲੱਖ ਲੈ ਸੈਨ ਜਵਾਨਾ
ਘੇਰਿਓ ਜਨਵਾਰਾ ਸੁ ਗ੍ਰਾਮਾ, ਲਹੇ ਭ੍ਰਾਤ ਦੋਊ ਬਲ ਧਾਮਾ
ਅੰਤ ਪਕਰ ਮਰਹੱਠ ਨ੍ਰਿਪ ਲੀਨੋ, ਦੋਊ ਭ੍ਰਾਤਨ ਬੰਦੀ ਦੀਨੋ
ਪਗ ਜੰਜੀਰ ਪਾਏ ਗਹਿ ਲਿਆਏ, ਦੂਰਗ ਸਤਾਰੇ ਮਾਹਿ ਟਿਕਾਏ

ਇਕ ਲੱਖ ਸੈਨਾ ਲੈ ਕੇ ਸਾਊ ਮਰਹੱਟਾ ਦੋਵਾਂ ਭਾਈਆਂ ਨੂੰ ਗ੍ਰਿਫ਼ਤਾਰ ਕਰ ਲੈਂਦਾ ਹੈ। ਜਨਵਾਰਾ ਨਗਰ ਨੂੰ ਘੇਰ ਕੇ ਦੋਵਾਂ ਭਾਈਆਂ ਨੂੰ ਪੂਨੇ ਸਤਾਰੇ ਦੇ ਕਿਲ੍ਹੇ ਵਿੱਚ ਕੈਦ ਕੀਤਾ ਜਾਂਦਾ ਹੈ। ਕਿਲ੍ਹੇ ਵਿੱਚ ਦੋਹਾਂ ਭਰਾਵਾਂ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਕੋਈ ਵੀ ਇਨ੍ਹਾਂ ਨੂੰ ਬੰਦੀਖਾਨੇ 'ਚੋਂ ਛੁਡਾਉਣ ਦੀ ਹਿੰਮਤ ਨਾ ਕਰ ਸਕਿਆ। ਜਿਸ ਕਿਲ੍ਹੇ ਵਿੱਚ ਇਹ ਕੈਦ ਸਨ ਉਥੇ ਇਨ੍ਹਾਂ ਦਾ ਹਾਲ ਕੁਝ ਇਸ ਤਰ੍ਹਾਂ ਸੀ।

## ਕਲੀ ਛੰਦ

1. ਰੁਸਤਮ ਰਾਏ ਬਾਲਾ ਰਾਏ ਦੋਵੇਂ ਵੀਰ ਸੀ
   ਦੋਵੇਂ ਕਿਲ੍ਹੇ ਦੇ ਅੰਦਰ ਬੰਦੀ ਗਏ ਬਣਾਏ
2. ਲੱਗੇ ਦੋਵੇਂ ਆਪਣੇ ਇਸ਼ਟਾਂ ਤਾਂਈ ਮਨਾਉਣ ਸੀ
   ਦੇਵੀ ਦੇਵਤਿਆਂ ਦੇ ਅੱਗੇ ਤਰਲੇ ਪਾਏ
3. ਵਿੱਚ ਕੈਦ ਦੇ ਦੋਵੇਂ ਕਰਮਾਂ ਨੂੰ ਸੀ ਕੋਸਦੇ
   ਸਿਰ 'ਤੇ ਦੁੱਖੜੇ ਡਾਹਢੇ ਘੱਤ ਵਹੀਰਾਂ ਆਏ
4. ਪਰ ਨਹੀਂ ਸੁਣੀ ਪੁਕਾਰ ਸੀ ਕਿਸੇ ਨੇ ਦੋਹਾਂ ਵੀਰਾਂ ਦੀ
   ਬੈਠੇ ਥੱਕ ਹਾਰ ਕੇ ਪੇਸ਼ ਕੋਈ ਨਾ ਜਾਏ
5. ਉਸ ਕੈਦਖ਼ਾਨੇ ਦੀ ਇਕ ਸਿੱਖ ਰਾਖੀ ਕਰਦਾ ਸੀ
   ਦੁਰਗਾ ਸਿੰਘ ਨਾਮ ਸੀ ਨੌਕਰ ਸੀ ਉਸ ਥਾਏਂ
6. ਨਾਲੇ ਪਹਿਰਾ ਦਿੰਦਾ ਨਾਲੇ ਬਾਣੀ ਪੜ੍ਹਦਾ ਸੀ
   ਰੱਖਦਾ ਧਿਆਨ ਹਮੇਸ਼ਾਂ ਗੁਰ ਚਰਨਾਂ ਵਿੱਚ ਲਾਏ
7. ਗੱਲ ਇਕ ਦਿਨ ਦੀ ਨਹੀਂ ਪੂਰਾ ਉਹ ਨਿੱਤਨੇਮੀ ਸੀ
   ਰੱਖਦਾ ਸੀਸ ਦੇ ਉਤੇ ਉਹ ਦਸਤਾਰ ਸਜਾਏ
8. ਆਖੇ "ਗੁਰਸੇਵਕ" ਜੋ ਗੁਰਾਂ ਦਾ ਜਪਦੇ ਨਾਮ ਨੇ
   ਲੱਖਾਂ ਵੈਰੀ ਹੋਵਣ ਹਾਰ ਕਦੇ ਨਾ ਆਏ

ਕਿਲ੍ਹੇ ਦੇ ਬਾਹਰ ਪਹਿਰੇਦਾਰ ਖੜ੍ਹੇ ਸਨ। ਦੋਵਾਂ ਭਰਾਵਾਂ ਦੇ ਸਿਰ 'ਤੇ ਬਹੁਤ ਭਾਰੀ ਮੁਸ਼ਕਲ ਸੀ। ਕਰਮਾਂ ਨੂੰ ਕੋਸਦੇ ਹਨ। ਆਪਣੇ ਦੇਵੀ-ਦੇਵਤਿਆਂ ਨੂੰ ਯਾਦ ਕਰਦੇ ਹਨ।



Sri Satguru Jagjit Singh Ji eLibrary NamdhariElibrary@gmail.com

ਪਰ ਕੋਈ ਵੀ ਸਹਾਇਤਾ ਲਈ ਨਹੀਂ ਬਹੁੜਦਾ। ਕਿਲ੍ਹੇ ਦੇ ਬਾਹਰ ਇਕ ਸਿੱਖ ਪਹਿਰਾ ਦਿੰਦਾ ਸੀ, ਜਿਸ ਦਾ ਨਾਮ ਸੀ ਦੁਰਗਾ ਸਿੰਘ। ਕਵੀ ਸੁੱਖਾ ਸਿੰਘ ''ਗੁਰ ਬਿਲਾਸ ਪਾਤਸ਼ਾਹੀ ਦਸਵੀਂ'' 'ਚ ਲਿਖਦਾ ਹੈ :

**ਤੇਹ ਚੌਂਕੀ ਰੱਛਕ ਕੇ ਮਾਹੀ, ਏਕ ਸਿਖ ਚਾਕਰ ਕੋਊ ਆਹੀ**
**ਬਾਣੀ ਸ਼ਬਦ ਸੁਚਤੇ ਪ੍ਰਬੀਨਾ, ਨਿਸ ਦਿਨੁ ਗਾਵਤ ਅਤਿ ਰਸੁ ਭੀਨਾ**
**ਬਾਲ ਰਾਏ ਸੁਨਯੋ ਚਿਤ ਲਾਈ, ਤਾਕੀ ਸਫਲ ਘਰੀ ਨਿਕਟਾਈ**

ਦੁਰਗਾ ਸਿੰਘ ਆਪਣੀ ਡਿਊਟੀ ਦਿੰਦਾ ਤੇ ਨਾਲੇ ਬੜੇ ਪ੍ਰੇਮ ਨਾਲ ਬਾਣੀ ਪੜ੍ਹਦਾ। ਇਨ੍ਹਾਂ ਦੋਹਾਂ ਵੀਰਾਂ ਨੇ ਉਸ ਦੀ ਬਾਣੀ ਸੁਣੀ। ਇਨ੍ਹਾਂ ਦੇ ਮਨ ਵਿੱਚ ਇਕ ਅਜ਼ੀਬ ਜਹੀ ਖਿੱਚ ਪਈ। ਇਨ੍ਹਾਂ ਸਿੱਖ ਤੋਂ ਪੁੱਛਿਆ, ਸਿੱਖਾ ! ਤੂੰ ਕਿਸ ਗੁਰੂ ਸਾਹਿਬ ਦੀ ਲਿਖੀ ਬਾਣੀ ਪੜ੍ਹਦਾ ਏਂ। ਦੋਵੇਂ ਭਾਈ ਪੁੱਛਦੇ ਹਨ ਤੇ ਦੁਰਗਾ ਸਿੰਘ ਆਖਦਾ ਹੈ :

## ਇੱਕ ਤੁਕਾ ਬੈਂਤ

1. ਦੋਹਾਂ ਵੀਰਾਂ ਨੇ ਆਖਿਆ ਸਿੱਖ ਤਾਈਂ
   ਸਿੱਖਾ ਕਿਸ ਦੀ ਬਾਣੀ ਤੂੰ ਪੜ੍ਹੀ ਜਾਨਾ
2. ਬਾਣੀ ਸੁਣਦਿਆਂ ਸੀਨੇ ਵਿੱਚ ਠੰਢ ਪੈਂਦੀ
   ਸਾਡੇ ਹਿਰਦੇ ਨੂੰ ਸ਼ਾਂਤ ਤੂੰ ਕਰੀ ਜਾਨਾ
3. ਅੱਗੋਂ ਸਿੱਖ ਨੇ ਹੱਸ ਕੇ ਆਖਿਆ ਸੀ
   ਗੁਰੂ ਨਾਨਕ ਦੀ ਬਾਣੀ ਮੈਂ ਪੜ੍ਹੀ ਜਾਨਾ
4. ਵੀਰੋ ਮੇਰਾ ਮੁਝ ਮੇਂ ਕਿਛੁ ਨਾਹੀ
   ਸਭ ਕੁਝ ਗੁਰੂ ਦੀ ਕ੍ਰਿਪਾ ਨਾਲ ਕਰੀ ਜਾਨਾ
5. ਜੀਹਦੀ ਕਿਰਪਾ ਦੇ ਨਾਲ ਸੰਸਾਰ ਚੱਲੇ
   ਲੈ ਕੇ ਆਸਰਾ ਓਸੇ ਦਾ ਤਰੀ ਜਾਨਾ
6. 'ਗੁਰਸੇਵਕ ਸਿੰਘਾ' ਗੋਬਿੰਦ ਸਿੰਘ ਗੁਰੂ ਮੇਰਾ
   ਉਹਦੇ ਚਰਨਾਂ ਵਿੱਚ ਸੀਸ ਨੂੰ ਧਰੀ ਜਾਨਾ

ਦੁਰਗਾ ਸਿੰਘ ਨੇ ਆਖਿਆ, ''ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਪੜ੍ਹਦਾ ਹਾਂ।'' ਇਨ੍ਹਾਂ ਪੁੱਛਿਆ, ''ਇਹ ਕੌਣ ਹਨ?'' ਦੁਰਗਾ ਸਿੰਘ ਨੇ ਕਿਹਾ, ''ਇਹ ਸਿੱਖਾਂ ਦੇ ਪਹਿਲੇ ਗੁਰੂ ਹਨ। ਹਿੰਦੂ, ਮੁਸਲਮਾਨ ਹੋਰ ਭੇਖ ਦੇ ਸਾਰੇ ਲੋਕ ਇਨ੍ਹਾਂ ਦਾ ਸਤਿਕਾਰ ਕਰਦੇ ਹਨ।'' ਦੋਵੇਂ ਵੀਰ ਕਹਿਣ ਲੱਗੇ, ''ਸਿੱਖਾ ! ਇਹ ਬਾਣੀ ਸੁਣ ਕੇ ਸਾਨੂੰ ਸ਼ਾਂਤੀ ਮਿਲੀ ਹੈ। ਸਾਡਾ ਤਪਦਾ ਸੜਦਾ ਮਨ ਠੰਢਾ ਠਾਰ ਹੋ ਗਿਆ ਹੈ। ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ



Sri Satguru Jagjit Singh Ji eLibrary NamdhariElibrary@gmail.com

ਗੱਦੀ 'ਤੇ ਹੁਣ ਵੀ ਕੋਈ ਬਿਰਾਜਮਾਨ ਹੈ।'' ਦੁਰਗਾ ਸਿੰਘ ਨੇ ਕਿਹਾ, ''ਹਾਂ ਹੁਣ ਉਨ੍ਹਾਂ ਦੀ ਗੱਦੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਬਿਰਾਜਮਾਨ ਹਨ।'' ''ਉਹ ਕਿੱਥੇ ਰਹਿੰਦੇ ਹਨ?'' ਸਿੱਖ ਨੇ ਕਿਹਾ, ''ਉਹ ਹਰ ਜਗ੍ਹਾ 'ਤੇ ਹਨ।'' ''ਕੀ ਉਹ ਸਾਨੂੰ ਕੈਦ 'ਚੋਂ ਛੁਡਵਾ ਲੈਣਗੇ। ਤੂੰ ਆਪਣੇ ਗੁਰੂ ਦੇ ਸਾਨੂੰ ਦਰਸ ਕਰਵਾ ਦੇ, ਅਸੀਂ ਉਨ੍ਹਾਂ ਅੱਗੇ ਬੇਨਤੀ ਕਰਾਂਗੇ। ਸਾਨੂੰ ਜੇ ਕੈਦ 'ਚੋਂ ਛੁਡਵਾ ਲੈਣ ਤਾਂ ਉਨ੍ਹਾਂ ਦੇ ਹਮੇਸ਼ਾਂ ਕਰਜ਼ਾਈ ਰਹਾਂਗੇ।''

## ਬੈਂਤ ਛੰਦ

1. ਦੋਹਾਂ ਵੀਰਾਂ ਨੇ ਸਿੱਖ ਨੂੰ ਅਰਜ਼ ਕੀਤੀ
   ਆਪਣੇ ਗੁਰ ਦੇ ਦਰਸ ਕਰਵਾ ਸਾਨੂੰ
   ਕਰਾਮਾਤ ਦਾ ਮੰਨਾਂਗੇ ਧਨੀ ਉਸ ਨੂੰ
   ਕਰਾਮਾਤ ਜੇ ਦੇਵੇ ਵਿਖਾ ਸਾਨੂੰ
   ਅਸੀਂ ਕੈਦ ਹਾਂ ਕਿਲ੍ਹੇ ਦੇ ਵਿੱਚ ਦੋਵੇਂ
   ਪੈਰੀਂ ਬੇੜੀਆਂ ਦਿੱਤੀਆਂ ਪਾ ਸਾਨੂੰ
   ਅਸੀਂ ਕਲਗੀਆਂ ਵਾਲੇ ਦਾ ਸ਼ੁਕਰ ਕਰੀਏ
   ਜੇ ਉਹ ਕੈਦ 'ਚੋਂ ਲਵੇ ਛੁਡਾ ਸਾਨੂੰ

2. ਤੇਰਾ ਗੁਰੂ ਜੇ ਮੰਨਦਾ ਤੇਰੀਆਂ ਉਏ
   ਸਿੱਖਾ ਸਾਡੀ ਵੀ ਕਰ ਅਰਦਾਸ ਛੇਤੀ
   ਪੈਰੀਂ ਬੇੜੀਆਂ ਹੱਥਾਂ ਵਿੱਚ ਹੱਥਕੜੀਆਂ
   ਟੁੱਟ ਜਾਵੇ ਇਹ ਵੈਰੀ ਦੀ ਫਾਸ ਛੇਤੀ
   ਇਸ ਕਿਲ੍ਹੇ ਦੇ ਵਿੱਚੋਂ ਅਜ਼ਾਦ ਹੋਈਏ
   ਬੜਾ ਅਜ਼ਾਦ ਹੋਣ ਦਾ ਚਾਅ ਸਾਨੂੰ
   ਅਸੀਂ ਕਲਗੀਆਂ ਵਾਲੇ ਦਾ ਸ਼ੁਕਰ ਕਰੀਏ
   ਜੇ ਉਹ ਕੈਦ 'ਚੋਂ ਲਵੇ ਛੁਡਾ ਸਾਨੂੰ

3. ਬਾਲਾ ਰਾਏ ਨੇ ਹੱਥ ਬੰਨ੍ਹ ਅਰਜ਼ ਕੀਤੀ
   ਸੱਚੇ ਪਾਤਸ਼ਾਹ ਦਿਲਾਂ ਦੀਆਂ ਜਾਣਦੇ ਹੋ
   ਲੱਖਾਂ ਡੁੱਬਿਆਂ ਦਾ ਬੇੜਾ ਤਾਰਿਆ ਜੇ
   ਚੰਗੇ ਮੰਦੇ ਦੀ ਰਮਜ਼ ਪਛਾਣਦੇ ਹੋ
   ਤੇਰੇ ਚਰਨਾਂ ਦੀ ਪ੍ਰੀਤ ਦੇ ਹਾਂ ਭੁੱਖੇ



Sri Satguru Jagjit Singh Ji eLibrary NamdhariElibrary@gmail.com

ਲਵੋ ਚਰਨਾਂ ਦੇ ਨਾਲ ਅੱਜ ਲਾ ਸਾਨੂੰ
ਅਸੀਂ ਕਲਗੀਆਂ ਵਾਲੇ ਦਾ ਸ਼ੁਕਰ ਕਰੀਏ
ਜੇ ਉਹ ਕੈਦ 'ਚੋਂ ਲਵੇ ਛੁਡਾ ਸਾਨੂੰ

4. ਦੁਰਗਾ ਸਿੰਘ ਅਰਦਾਸ ਸੀ ਕਰਨ ਲੱਗਾ
ਸੱਚੇ ਪਾਤਸ਼ਾਹ ਹੁਣ ਪ੍ਰਤੱਖ ਆ ਕੇ
ਲਾਜਾਂ ਭਗਤਾਂ ਦੀਆਂ ਰੱਖਦਾ ਆਇਆ ਏ
ਲਾਜਾਂ ਇਨ੍ਹਾਂ ਦੀਆਂ ਮਾਲਕਾ ਰੱਖ ਆ ਕੇ
ਅਸੀਂ ਤੇਰਿਆਂ ਚਰਨਾਂ ਦੇ ਭੌਰ ਹੋ ਗਏ
ਲਾ ਕੇ ਪਰਖ ਕਸਵੱਟੀ ਅਜ਼ਮਾ ਸਾਨੂੰ
ਅਸੀਂ ਕਲਗੀਆਂ ਵਾਲੇ ਦਾ ਸ਼ੁਕਰ ਕਰੀਏ
ਜੇ ਉਹ ਕੈਦ 'ਚੋਂ ਲਵੇ ਛੁਡਾ ਸਾਨੂੰ

5. ਅੱਧੀ ਰਾਤ ਬੀਤੀ ਅਰਜ਼ਾਂ ਕਰਦਿਆਂ ਨੂੰ
ਅਰਜ਼ ਗੁਰਾਂ ਦੇ ਦਰ ਪਰਵਾਨ ਹੋਈ
ਰਾਤ ਚਾਨਣੀ ਚੰਦ ਨੇ ਚਮਕ ਮਾਰੀ
ਚਮਕ ਮਿਹਰ ਦੀ ਕਿਲ੍ਹੇ ਵਿੱਚ ਆਣ ਹੋਈ
ਘੋੜੇ ਉੱਤੇ ਅਸਵਾਰ ਅਸਮਾਨ ਵਿੱਚੋਂ
ਗੁਰੂ ਉੱਤਰੇ ਚੜ੍ਹ ਗਿਆ ਚਾਅ ਸਾਨੂੰ
ਅਸੀਂ ਕਲਗੀਆਂ ਵਾਲੇ ਦਾ ਸ਼ੁਕਰ ਕਰੀਏ
ਜੇ ਉਹ ਕੈਦ 'ਚੋਂ ਲਵੇ ਛੁਡਾ ਸਾਨੂੰ

6. 'ਗੁਰਸੇਵਕ ਸਿੰਘ' ਗਰੀਬ ਦਾ ਗੁਰੂ ਰਾਖਾ
ਸਿੱਖ ਸਦਾ ਹੀ ਗੁਰੂ ਨੂੰ ਯਾਦ ਰੱਖੇ
ਭਰੇ ਝੋਲੀਆਂ ਪੂਰੀ ਉਹ ਕਰ ਦੇਵੇ
ਸਿੱਖ ਜਿਹੜੀ ਵੀ ਅੱਗੇ ਫ਼ਰਿਆਦ ਰੱਖੇ
ਤੱਕ ਦੋਵੇਂ ਹੀ ਰਾਜੇ ਨਿਹਾਲ ਹੋਏ
ਆਖਣ ਰਹਿਮਤ ਦਾ ਜਾਮ ਪਿਲਾ ਸਾਨੂੰ
ਅਸੀਂ ਕਲਗੀਆਂ ਵਾਲੇ ਦਾ ਸ਼ੁਕਰ ਕਰੀਏ
ਜੇ ਉਹ ਕੈਦ 'ਚੋਂ ਲਵੇ ਛੁਡਾ ਸਾਨੂੰ



Sri Satguru Jagjit Singh Ji eLibrary NamdhariElibrary@gmail.com

ਦੁਰਗਾ ਸਿੰਘ ਨਾਲ ਦੋਵਾਂ ਭਰਾਵਾਂ ਨੇ ਵਿਚਾਰ ਚਰਚਾ ਕੀਤੀ। ਦੁਰਗਾ ਸਿੰਘ ਨੇ ਆਖਿਆ, ਜੇ ਸੱਚੇ ਮਨੋਂ ਗੁਰੂ ਸਾਹਿਬ ਅੱਗੇ ਅਰਦਾਸ ਕਰੀਏ ਤਾਂ ਉਹ ਜ਼ਰੂਰ ਦਰਸ਼ਨ ਦੇ ਬਿਪਤਾ 'ਚੋਂ ਕੱਢਦੇ ਹਨ। ਮਹੰਤ ਸੁਮੇਰ ਸਿੰਘ ਲਿਖਦੇ ਹਨ :

**ਇਕ ਦਿਨ ਅਰਧ ਨਿਮਾਸ ਜਬ ਆਈ, ਚੰਦ ਚਾਂਦਨੀ ਰਾਤ ਸੁਹਾਈ**
**ਇਹ ਦੋਊ ਸਿਮਰਹਿ ਉਰ ਗੁਰ ਰਾਈ, ਤਬ ਲੌ ਦਰਸੇ ਭਏ ਸਹਾਈ**
**ਭੋ ਬਾਲਾ ਰੁਸਤਮ ਇਵ ਆਵਹੁ, ਮੈ ਗੋਬਿੰਦ ਸਿੰਘ ਜਿਹ ਨਿਤ ਧਿਆਵਹੁ**
**ਤਬ ਬਾਲੇ ਰੁਸਤਮ ਜੁ ਜਗਾਇਓ, ਨਿਜ ਪਗ ਬੇਰੀ ਨਿਕਰਿਓ ਪਾਇਓ**

ਇਕ ਦਿਨ ਅੱਧੀ ਰਾਤ ਵੇਲੇ ਚੰਦ ਚਾਂਦਨੀ ਰਾਤ ਦਾ ਸਮਾਂ ਸੀ। ਦੋਵੇਂ ਭਰਾ ਗੁਰੂ ਜੀ ਨੂੰ ਯਾਦ ਕਰਦੇ ਹਨ। ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫ਼ਰਿਆਦ ਸੁਣ ਘੋੜੇ 'ਤੇ ਚੜ੍ਹ ਕੇ ਅਕਾਸ਼ ਮਾਰਗ ਰਾਹੀਂ ਦਰਸ਼ਨ ਦਿੱਤਾ। ਜਦ ਦੋਵਾਂ ਭਰਾਵਾਂ ਨੇ ਕਿਲ੍ਹੇ ਅੰਦਰ ਪ੍ਰਕਾਸ਼ ਹੀ ਪ੍ਰਕਾਸ਼ ਤੱਕਿਆ, ਗੁਰੂ ਜੀ ਦੇ ਦਰਸ਼ਨ ਹੋਏ, ਕਹਿਣ ਲੱਗੇ, ''ਆਪ ਕੌਣ ਹੋ?'' ਗੁਰੂ ਜੀ ਨੇ ਕਿਹਾ, ''ਜਿਸ ਨੂੰ ਤੁਸੀਂ ਯਾਦ ਕਰਦੇ ਹੋ, ਮੈਂ ਉਹੀ ਹਾਂ ! ਅਸੀਂ ਤੁਹਾਡੀ ਸਹਾਇਤਾ ਕਰਨ ਆਏ ਹਾਂ। ਉੱਠੋ ਤੁਹਾਨੂੰ ਕਿਲ੍ਹੇ 'ਚੋਂ ਅਜ਼ਾਦ ਕਰੀਏ।'' ਤਾਂ ਬਾਲਾ ਰਾਏ ਨੇ ਆਖਿਆ, ''ਗੁਰੂ ਜੀ ! ਸਾਡੇ ਹੱਥਾਂ 'ਚ ਹੱਥਕੜੀਆਂ ਹਨ, ਪੈਰਾਂ ਵਿੱਚ ਬੇੜੀਆਂ ਹਨ ਤੇ ਦਰਵਾਜ਼ੇ ਨੂੰ ਸੀਖਾਂ ਵਾਲੇ ਜੰਦਰੇ ਵੱਜੇ ਹੋਏ ਹਨ।''

ਗੁਰੂ ਜੀ ਨੇ ਕਿਰਪਾ ਮਿਹਰ ਕੀਤੀ ਤਾਂ ਦੋਵਾਂ ਭਰਾਵਾਂ ਦੀਆਂ ਹੱਥਕੜੀਆਂ ਤੇ ਪੈਰਾਂ ਦੀਆਂ ਬੇੜੀਆਂ ਟੁੱਟ ਗਈਆਂ, ਜੰਦਰੇ ਟੁੱਟ ਗਏ। ਦੋਵੇਂ ਭਰਾ ਦੌੜ ਕੇ ਗੁਰੂ ਜੀ ਦੀ ਚਰਨੀਂ ਲੱਗੇ। ਗੁਰੂ ਜੀ ਨੇ ਆਖਿਆ, ''ਦੋਵੇਂ ਭਰਾ ਸਾਡੇ ਘੋੜੇ ਦੀਆਂ ਰਕਾਬਾਂ ਪਕੜ ਲਵੋ। ਚੌਕੀਦਾਰਾਂ ਨੂੰ ਅਵਾਜ਼ ਦੇ ਦਿਓ ਕਿ ਤੁਸੀਂ ਨਿਕਲ ਚੱਲੇ ਹੋ।'' ਤਮਾਮ ਨੌਕਰ ਚੌਕੀਦਾਰ ਇਕੱਠੇ ਹੋ ਗਏ। ਉਨ੍ਹਾਂ ਦੇ ਵੇਖਦਿਆਂ-ਵੇਖਦਿਆਂ ਘੋੜਾ ਅਕਾਸ਼ ਵਿੱਚ ਉਡਿਆ। ਦੋਵੇਂ ਭਰਾ ਘੋੜੇ ਦੀਆਂ ਰਕਾਬਾਂ ਫੜ ਕੇ ਨਾਲ ਹੀ ਉੱਡ ਰਹੇ ਹਨ।

## ਪਉੜੀ ਛੰਦ

1. **ਅੱਧੀ ਰਾਤ ਸੀ ਹੋਈ ਜਾ ਚੰਨ ਚਮਕਣ ਤਾਰੇ**
   **ਘੋੜੇ ਉੱਤੇ ਪਾਤਸ਼ਾਹ ਜੀ ਆਣ ਪਧਾਰੇ**
   **ਅਸਮਾਨਾਂ 'ਚੋਂ ਆਣ ਕੇ ਸੀ ਦਰਸ ਦਿਖਾਇਆ**
   **ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ**
2. **ਬਾਲਾ ਰਾਏ ਹੱਥ ਬੰਨ੍ਹ ਕੇ ਸੀ ਅਰਜ਼ ਗੁਜ਼ਾਰੀ**
   **ਦੱਸੋ ਕੌਣ ਹੋ ਆਪ ਜੀ ਸ਼ੰਕਾ ਹੈ ਭਾਰੀ**
   **ਕਿਹਾ ਗੁਰਾਂ ਨੇ ਉਹੀ ਹਾਂ ਜਿਸਨੂੰ ਸੀ ਧਿਆਇਆ**
   **ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ**



Sri Satguru Jagjit Singh Ji eLibrary NamdhariElibrary@gmail.com

3. ਜਦੋਂ ਗੁਰਾਂ ਦੇ ਨੈਣ ਸੀ ਮਿਹਰਾਂ ਵਿੱਚ ਤੁੱਠੇ
ਹੱਥਕੜੀਆਂ ਤੇ ਬੇੜੀਆਂ ਕੜ-ਕੜ ਕਰ ਟੁੱਟੇ
ਦੋਹਾਂ ਭਾਈਆਂ ਆਣ ਕੇ ਚਰਨੀਂ ਹੱਥ ਲਾਇਆ
ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ

4. ਕਿਹਾ ਗੁਰਾਂ ਨੇ ਸਾਡੀਆਂ ਪਕੜੋ ਰਕਾਬਾਂ(3)
ਚੌਂਕੀਦਾਰਾਂ ਨੌਕਰਾਂ ਨੂੰ ਦਿਓ ਅਵਾਜ਼ਾਂ
ਨੱਠ ਚੱਲੇ ਹਾਂ ਕਿਲ੍ਹੇ 'ਚੋਂ ਇੰਝ ਆਖ ਸੁਨਾਇਆ
ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ

5 ਦੋਵੇਂ ਰਾਜੇ ਗੁਰੂ ਜੀ ਕੀਤੀ ਅਸਵਾਰੀ
ਘੋੜੇ ਵਿੱਚ ਅਕਾਸ਼ ਦੇ ਸੀ ਲਾਈ ਉਡਾਰੀ
ਪਿੱਛੋਂ ਚੌਂਕੀਦਾਰਾਂ ਨੂੰ ਕੁਝ ਨਜ਼ਰ ਨਾ ਆਇਆ
ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ

6. ਉੱਡਦੇ-ਉੱਡਦੇ ਪਾਤਸ਼ਾਹ ਮਨਵਾੜ ਪਧਾਰੇ
ਦੋਵੇਂ ਵੀਰ ਲਿਆਇ ਕੇ ਇਸ ਜਗ੍ਹਾ ਉਤਾਰੇ
ਚੇਹਰੇ ਉੱਤੇ ਰੌਣਕਾਂ ਦਾ ਹੋਇਆ ਸਾਇਆ
ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ

7. 'ਗੁਰਸੇਵਕ' ਦਾ ਬਣ ਗਿਆ ਸੀ ਸਤਿਗੁਰ ਰਾਖਾ
ਆਖਣ ਲੱਗੇ ਗੁਰਾਂ ਨੂੰ ਤੇਰਾ ਭਰਵਾਸਾ
ਆਸਾਂ ਹੋਈਆਂ ਪੂਰੀਆਂ ਜੋ ਜੋ ਮਨ ਚਾਹਿਆ
ਗੁਰੂ ਗੋਬਿੰਦ ਸਿੰਘ ਰਾਜਿਆਂ ਨੂੰ ਮੁਕਤ ਕਰਾਇਆ

ਮਹੰਤ ਸੁਮੇਰ ਸਿੰਘ ਲਿਖਦੇ ਹਨ :

**ਸ੍ਰੀ ਮੁਖ ਕਹਾ ਜਾਹੁ ਨਿਜ ਧਾਮਾ, ਪੂਰਨ ਭਏ ਤੁਮਾਰੇ ਕਾਮਾ।**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਸ਼ ਮਾਰਗ ਰਾਹੀਂ ਘੋੜਾ ਮਨਵਾੜ ਦੀ ਧਰਤੀ 'ਤੇ ਲਿਆ ਕੇ ਉਤਾਰਿਆ। ਇਕ ਪਲ ਵਿੱਚ ਉਨ੍ਹਾਂ ਦੋਹਾਂ ਭਰਾਵਾਂ ਨੂੰ ਉਨ੍ਹਾਂ ਦੇ ਇਲਾਕੇ 'ਚ ਪਹੁੰਚਾ ਦਿੱਤਾ। ਗੁਰੂ ਜੀ ਦੇ ਚਰਨ ਪਕੜ ਕੇ ਕਹਿਣ ਲੱਗੇ, ਸਾਡੇ ਗ੍ਰਹਿ ਚਰਨ ਪਾਓ। ਗੁਰੂ ਜੀ ਹੱਸ ਪਏ ਤੇ ਫੇਰ ਮਿਲਣ ਦਾ ਵਾਅਦਾ ਕਰ, ਦੋਵਾਂ ਨੂੰ ਧਰਮ ਉਪਦੇਸ਼ ਦੇ ਘੋੜੇ ਸਮੇਤ ਅਲੋਪ ਹੋ ਗਏ।

॥ਸਮਾਪਤ॥

---

(3) **ਰਕਾਬ :-** ਸੰਗਜਾ-ਕਾਠੀ ਦੇ ਤਸਮੇ ਨਾਲ ਬੱਧਾ ਪੈਰ ਰੱਖਣ ਵਾਲਾ ਕੁੰਡਲ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਭਗਤ ਨਾਮਦੇਵ ਜੀ ਦੀ ਮੋਈ ਗਊ ਜੀਵਾਉਣੀ

## ਬੰਦਨਾ

### ਕਾਫ਼ੀ-ਛੰਦ

1. ਜੇਕਰ ਹੋਵੇ ਉਸਦੀ ਕਿਰਪਾ ਖਿੜ ਜਾਣ ਫੁੱਲ ਬਹਾਰਾਂ ਦੇ
ਸੁੱਕੇ ਬਾਗ਼ ਹਰੇ ਹੋ ਜਾਵਣ, ਛਿੜਨ ਤਰਾਨੇ ਪਿਆਰਾਂ ਦੇ
ਅੰਨ੍ਹੇ ਤਾਈਂ ਅੱਖਾਂ ਦੇਵੇ, ਕਰੇ ਸੁਜਾਖੇ ਅੰਨ੍ਹੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

2. ਖੇਤਾਂ ਦੇ ਵਿੱਚ ਆ ਕੇ ਗੰਨੇ ਗੋਡੇ ਤੇ ਹਲ ਵਾਹਿਆ ਸੀ
ਪੱਠੇ ਵੱਢੇ ਨੱਕੇ ਮੋੜੇ ਸਾਰਾ ਕੰਮ ਕਰਾਇਆ ਸੀ
ਓਸੇ ਵੇਲੇ ਹਾਜ਼ਰ ਹੋਇਆ ਜਦੋਂ ਬੁਲਾਇਆ [(1)]ਧੰਨੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

3. ਪੰਪਾਸਰ ਦੇ ਵਿੱਚ ਪ੍ਰਭੂ ਨੇ ਆ ਕੇ ਦਰਸ ਦਿਖਾਇਆ ਸੀ
ਮਾਣ ਤੋੜਿਆ ਰਿਸ਼ੀਆਂ ਦਾ, [(2)]ਸ਼ਬਰੀ ਨੂੰ ਚਰਨੀਂ ਲਾਇਆ ਸੀ
ਫੋਕੀ ਆਕੜ ਛੱਡ ਕੇ ਸਾਰੇ ਸਾਧੂ ਹੋਏ ਚੁਕੰਨੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

4. ਜਦੋਂ ਭਰੇ ਦਰਬਾਰ ਦੇ ਅੰਦਰ ਭਗਤ ਵਾਸਤਾ ਪਾਇਆ ਸੀ
ਨਾਮਦੇਵ ਦੀ ਗਊ ਜੀਵਾਲੀ, ਕੌਤਕ ਅਜ਼ਬ ਵਿਖਾਇਆ ਸੀ

---

(1) ਧੰਨਾ :- ਟਾਂਗ ਦੇ ਇਲਾਕੇ ਧੂਆਨ ਪਿੰਡ ਵਿੱਚ (ਜੋ ਦੇਉਲੀ ਤੋਂ 20 ਮੀਲ ਹੈ) ਸੰਮਤ 1473 ਜੱਟ ਵੰਸ਼ ਵਿੱਚ ਇਸ ਦਾ ਜਨਮ ਹੋਇਆ। ਸਵਾਮੀ ਰਾਮਾਨੰਦ ਜੀ ਤੋਂ ਕਾਸ਼ੀ ਜਾ ਕੇ ਗੁਰੂ ਦੀਕਸ਼ਾ ਲਈ।

(2) ਸ਼ਬਰੀ :- ਸ਼ਵਰ ਗੋਤ੍ਰ ਦੀ ਇਕ ਇਸਤ੍ਰੀ, ਜੋ ਪੰਪਾਸਰ ਦੇ ਕਿਨਾਰੇ ਰਹਿੰਦੀ ਸੀ। ਇਹ ਮਤੰਗ ਰਿਖੀ ਦੀ ਚੇਲੀ ਸੀ। ਰਾਮਚੰਦ੍ਰ ਜੀ ਵਣਵਾਸ ਸਮੇਂ ਇਸ ਦੇ ਆਸ਼੍ਰਮ ਪੁਰ ਠਹਿਰੇ ਅਤੇ ਬੇਰ ਆਦਿਕ ਫਲ ਖਾ ਕੇ ਬਹੁਤ ਪ੍ਰਸੰਨ ਹੋਏ। ਸ਼ਬਰੀ ਰਾਮਚੰਦ੍ਰ ਜੀ ਦੇ ਦੇਖਦੇ ਹੀ ਚਿਤਾ ਬਣਾ ਕੇ ਭਸਮ ਹੋ ਗਈ। ਏਸੇ ਦਾ ਨਾਉਂ ਭੀਲਣੀ ਪ੍ਰਸਿੱਧ ਹੈ, ਜਿਸ ਦੇ ਜੂਠੇ ਬੇਰ ਖਾਣ ਦਾ ਕਈ ਕਵੀ ਜ਼ਿਕਰ ਕਰਦੇ ਹਨ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਰਾਜੇ ਤਾਈਂ ਦੁੱਧ ਗਊ ਦਾ ਦਿੱਤਾ ਭਰ ਕੇ ਛੰਨੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

5. ਪੰਚਾਲੀ[3] ਨੇ ਕ੍ਰਿਸ਼ਨ ਮੁਰਾਰੀ ਤਾਈਂ ਜਦੋਂ ਧਿਆਇਆ ਸੀ
ਪੈਜ ਰੱਖਣ ਲਈ ਉਸ ਦੀ ਉਹ ਤਾਂ ਓਸੇ ਵੇਲੇ ਆਇਆ ਸੀ
ਮਾਣ ਰੱਖਿਆ ਭਗਤਾਂ ਦਾ ਸੀ ਤੇ ਅਪਰਾਧੀ ਡੰਨੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

6. ਨਾ ਕੋਈ ਉਸਦੀ ਪੇਸ਼ ਜਾਂਵਦੀ ਕੀਤੇ ਕਰਮ ਤੇ ਝੁਰਦੀ ਸੀ
[4]ਕੁਬਿਜਾ ਦਾ ਸੀ ਕੁੱਬ ਕੱਢਿਆ ਕੁੱਬੀ ਹੋ ਹੋ ਤੁਰਦੀ ਸੀ
ਕਾਨ੍ਹ ਕਨੱਯੇ ਰੋਗ ਕੱਟਿਆ, ਤੰਦ ਪ੍ਰੇਮ ਦੇ ਬੰਨ੍ਹੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

7. ਪ੍ਰੇਮ ਬੰਧਨ ਵਿੱਚ ਉਸਦੇ ਪ੍ਰੇਮੀ ਜਦ ਉਸਨੂੰ ਬੰਨ੍ਹ ਲੈਂਦੇ ਆ
ਕਰਨਾ ਉਸਨੂੰ ਪੈਂਦਾ ਜੋ ਕੁਝ ਭਗਤ ਉਸਨੂੰ ਕਹਿੰਦੇ ਆ
'ਗੁਰਸੇਵਕ ਸਿੰਘਾ' ਰਹਿਣ ਬੋਲਦੇ ਇਹ ਇਤਿਹਾਸ ਦੇ ਪੰਨੇ ਜੀ
ਨੀਤਾਂ ਜਿਨ੍ਹਾਂ ਦੀਆਂ ਸੱਚੀਆਂ ਨੇ, ਭਗਵਾਨ ਉਨ੍ਹਾਂ ਦੀ ਮੰਨੇ ਜੀ

ਸੰਤ ਗਯਾਨੇਸ਼ਵਰ ਜੀ ਦੀ ਸੰਤ ਮੰਡਲੀ ਦੇ ਨਾਲ ਤੀਰਥਾਂ ਦੀ ਯਾਤਰਾ ਕਰਦੇ ਹੋਏ ਭਗਤ ਨਾਮਦੇਵ ਜੀ ਮਥੁਰਾ ਤੋਂ ਦਿੱਲੀ (ਹਸਤਨਾਪੁਰ) ਆ ਗਏ। ਦਿੱਲੀ ਵਿੱਚ ਭਜਨ ਕੀਰਤਨ ਹੋਣ ਲੱਗਾ। ਸ਼ਹਿਰ ਦੇ ਹਿੰਦੂ ਤੇ ਸੂਫ਼ੀ ਮੁਸਲਮਾਨ ਸੰਤਾਂ ਦੇ ਦਰਸ਼ਨ ਨੂੰ ਆਉਂਦੇ। ਸ੍ਰੀ ਨਾਮਦੇਵ ਜੀ ਦੀ ਸ਼ੋਭਾ ਸਾਰੇ ਪਾਸੇ ਫੈਲ ਚੁੱਕੀ ਸੀ। ਉਸ ਵੇਲੇ ਤੁਰਕਾਂ ਦਾ ਰਾਜ ਸੀ। ਬਾਦਸ਼ਾਹ ਮੁਹੰਮਦ ਬਿਨ ਤੁਗਲਕ ਦਿੱਲੀ ਦਾ ਬਾਦਸ਼ਾਹ ਸੀ। ਇਸਲਾਮ ਦਾ ਹਮਾਇਤੀ ਤੇ ਹਿੰਦੂਆਂ ਦਾ ਵਿਰੋਧੀ ਸੀ। ਇਸ ਕੋਲ ਕਿਸੇ ਸ਼ਿਕਾਇਤ ਕੀਤੀ, ਕਿ ਨਾਮਦੇਵ ਇਕ ਹਿੰਦੂ ਦੱਖਣ ਤੋਂ ਆਇਆ ਹੈ। ਉਸਨੂੰ ਭਗਵਾਨ ਦੇ ਦਰਸ਼ਨ ਹੁੰਦੇ ਹਨ। ਉਹ ਜੋ ਚਾਹੇ ਕਰ ਸਕਦਾ ਹੈ। ਲੋਕ ਉਸ ਕੋਲੋਂ ਦੁੱਧ ਪੁੱਤ ਦੀਆਂ ਦਾਤਾਂ ਮੰਗਦੇ ਹਨ। ਇਹ ਸੁਣ ਕੇ ਬਾਦਸ਼ਾਹ ਗੁੱਸੇ ਵਿੱਚ ਭੜਕਿਆ ਤੇ ਉਸਨੇ ਆਪਣੇ ਅਹਿਲਕਾਰਾਂ ਨੂੰ ਕਿਹਾ, ਭਗਤ ਨਾਮਦੇਵ ਨੂੰ ਮੇਰੀ ਕਚਹਿਰੀ ਵਿੱਚ ਪੇਸ਼ ਕਰੋ।

---

(3) **ਪੰਚਾਲੀ :-** ਪੰਜਾਂ ਪਾਂਡਵਾਂ ਦੀ ਧਰਮ ਪਤਨੀ।

(4) **ਕੁਬਿਜਾ :-** ਕੰਸ ਦੀ ਇਕ ਦਾਸੀ, ਜੋ ਬਟਣਾ ਬਣਾਉਣ ਅਤੇ ਮਲਣ ਵਿੱਚ ਮਾਹਿਰ ਸੀ। ਜਦ ਸ੍ਰੀ ਕ੍ਰਿਸ਼ਨ ਜੀ ਮਥੁਰਾ ਗਏ, ਤਦ ਉਨ੍ਹਾਂ ਨੇ ਇਸ ਤੋਂ ਸੁਗੰਧ ਵਾਲਾ ਲੇਪ ਮੰਗਿਆ। ਇਸ ਨੇ ਕੰਸ ਦਾ ਬਟਣਾ ਕ੍ਰਿਸ਼ਨ ਜੀ ਦੇ ਪ੍ਰੇਮ ਨਾਲ ਮਲਿਆ। ਕ੍ਰਿਸ਼ਨ ਜੀ ਨੇ ਰੀਝ ਕੇ ਇਸ ਦੇ ਪੈਰ ਪੁਰ ਆਪਣਾ ਅੰਗੂਠਾ ਰੱਖ, ਅਰ ਠੋਡੀ ਹੇਠ ਹੱਥ ਦੇ ਕੇ, ਜੋ ਝਟਕਾ ਦਿੱਤਾ ਤਾਂ ਕੁਬੜਾਪਨ ਦੂਰ ਹੋ ਗਿਆ। ਇਸ ਦਾ ਨਾਉਂ ਅਨੇਕਵਕ੍ਰਾ ਅਤੇ ਤ੍ਰਿਵਕ੍ਰਾ ਭੀ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

## ਗੀਤ ਕਮਾਨੀ ਛੰਦ

1. ਰਾਜਾ ਗੁੱਸੇ ਵਿੱਚ ਭੜਕਿਆ
ਬਿਜਲੀ ਵਾਂਗੂੰ ਉਹ ਕੜਕਿਆ
ਚੜ੍ਹਦੇ ਬੱਦਲ ਵਾਂਗ ਗੜਕਿਆ
ਝੱਟ ਸੀ ਹੁਕਮ ਸੁਨਾਇਆ, ਬਾਦਸ਼ਾਹ ਤੁਗ਼ਲਕ ਨੇ
ਸੀ ਦਰਬਾਰ ਲਗਾਇਆ, ਬਾਦਸ਼ਾਹ ਤੁਗ਼ਲਕ ਨੇ

2. ਰਾਜੇ ਨੇ ਸੀ ਫ਼ਤਵਾ ਲਾਇਆ
ਨਫ਼ਰਤ ਵਾਲਾ ਬੀਜ਼ ਉਗਾਇਆ
ਅਹਿਲਕਾਰਾਂ ਨੂੰ ਆਖ ਸੁਨਾਇਆ
ਮੇਰੇ ਪੇਸ਼ ਕਰਾਓ, ਨਾਮਦੇਵ ਛੀਂਬੇ ਨੂੰ
ਵਿੱਚ ਕਚਹਿਰੀ ਲਿਆਓ, ਨਾਮਦੇਵ ਛੀਂਬੇ ਨੂੰ

3. ਨਿੱਤ ਸਕੀਮਾਂ ਨਵੀਆਂ ਘੜਦਾ
ਕੜ੍ਹਦੇ ਦੁੱਧ ਵਾਂਗ ਸੀ ਕੜ੍ਹਦਾ
ਵਿੱਚ ਈਰਖਾ ਰਾਜਾ ਸੜਦਾ
ਸੜਦਾ ਕਰਮ ਕਮਾਇਆ, [5]ਬਾਦਸ਼ਾਹ ਤੁਗ਼ਲਕ ਨੇ
ਸੀ ਦਰਬਾਰ ਲਗਾਇਆ, ਬਾਦਸ਼ਾਹ ਤੁਗ਼ਲਕ ਨੇ

4. ਦਿੱਤਾ ਉਸਨੇ ਤੁਰਤ ਬਿਆਨ
ਬਣਿਆ ਉਸਦਾ ਚਿੱਤ ਸ਼ੈਤਾਨ
ਕੀਤਾ ਸ਼ਾਹੀ ਸੀ ਫ਼ੁਰਮਾਨ
ਜਾਓ ਸੱਦ ਬੁਲਾਓ, ਨਾਮਦੇਵ ਛੀਂਬੇ ਨੂੰ
ਵਿੱਚ ਕਚਹਿਰੀ ਲਿਆਓ, ਨਾਮਦੇਵ ਛੀਂਬੇ ਨੂੰ

---

(5) ਬਾਦਸ਼ਾਹ ਤੁਗ਼ਲਕ :- ਮੁਹੰਮਦ ਬਿਨ ਤੁਗ਼ਲਕ ਦੇ ਪਿਤਾ ਦਾ ਨਾਮ ਗਿਆਸ-ਉਦ-ਦੀਨ ਤੁਗ਼ਲਕ ਸੀ। ਜੋ ਕਿ ਤੁਰਕੀ ਮਮਲੂਕ ਦਾ ਪੁੱਤਰ ਸੀ, ਅਤੇ ਉਸਦੀ ਮਾਂ ਹਿੰਦੂ ਸੀ, ਅਤੇ ਉਹ ਤੁਗ਼ਲਕ ਵੰਸ਼ ਦਾ ਸੰਸਥਾਪਕ ਸੀ। ਜਿਸ ਨੇ ਦਿੱਲੀ ਸਲਤਨਤ ਤੇ ਅਧਿਕਾਰ ਕੀਤਾ। ਮੁਹੰਮਦ ਬਿਨ ਤੁਗ਼ਲਕ ਦਿੱਲੀ ਦਾ ਬਾਦਸ਼ਾਹ ਸੀ ਜੋ ਕਿ 1325 ਤੋਂ 1351 ਈ. ਤੱਕ ਤਖ਼ਤ 'ਤੇ ਰਿਹਾ। ਮੁਹੰਮਦ ਬਿਨ ਤੁਗ਼ਲਕ (ਰਾਜਾ ਫ਼ਖ਼ਰ ਮਲਿਕ, ਜੂਨਾ ਖ਼ਾਨ, ਉਲਗ ਖ਼ਾਨ) ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਉਹ ਤੁਗ਼ਲਕ ਵੰਸ਼ ਦੇ ਮੋਢੀ ਗਿਆਸੁ-ਉਦ-ਦੀਨ ਤੁਗ਼ਲਕ ਦਾ ਛੋਟਾ ਪੁੱਤਰ ਸੀ। ਉਸਦਾ ਜਨਮ ਮੁਲਤਾਨ ਦੇ ਕੋਟਲਾ ਖ਼ਾਂ ਟੋਲੇ ਵਿਖੇ ਹੋਇਆ ਸੀ। ਉਸਦੀ ਪਤਨੀ ਦੀਪਾਲਪੁਰ ਦੇ ਰਾਜੇ ਦੀ ਪੁੱਤਰੀ ਸੀ। ਉਹ ਇਕ ਬੁੱਧੀਵਾਨ ਬਾਦਸ਼ਾਹ ਵੀ ਮੰਨਿਆ ਜਾਂਦਾ ਸੀ, ਜੋ ਕਵਿਤਾ ਦਾ ਸ਼ੌਕੀਨ ਸੀ। ਉਹ ਤਾਰਾ ਵਿਗਿਆਨ (ਅਸਟਰੋਨੋਮੀ) ਧਰਮ ਅਤੇ ਫ਼ਿਲਾਸਫ਼ੀ ਦਾ ਵੀ ਮਾਹਿਰ ਸੀ। ਇਸ ਨੇ ਆਪਣੇ ਰਾਜ ਪ੍ਰਬੰਧ ਵਿੱਚ ਕਈ ਨਵੇਂ ਸਿਲਸਿਲੇ ਸ਼ੁਰੂ ਕੀਤੇ। ਇਸਦੀ ਮੌਤ 20 ਮਾਰਚ 1351 ਨੂੰ ਹੋਈ।



Sri Satguru Jagjit Singh Ji eLibrary NamdhariElibrary@gmail.com

5. ਨਾਮਦੇਵ ਦੀਆਂ ਸੁਣ ਕੇ ਗੱਲਾਂ
ਉੱਠੀਆਂ ਦਿਲ ਦੁਬਿਧਾ ਦੀਆਂ ਛੱਲਾਂ
ਕਹਿੰਦਾ ਉਸ ਨੂੰ ਪਾਵਾਂ ਠੱਲ੍ਹਾਂ
ਪੱਕਾ ਮਤਾ ਪਕਾਇਆ, ਬਾਦਸ਼ਾਹ ਤੁਗ਼ਲਕ ਨੇ
ਸੀ ਦਰਬਾਰ ਲਗਾਇਆ, ਬਾਦਸ਼ਾਹ ਤੁਗ਼ਲਕ ਨੇ
6. ਸੁਣਿਆ ਉਹ ਹੈ ਢੌਂਗ ਰਚਾਉਂਦਾ
ਸਭ ਤੁਰਕਾਂ ਨੂੰ ਹੈ ਭਰਮਾਉਂਦਾ
ਕਰ ਉਪਦੇਸ਼ ਹੈ ਪਿੱਛੇ ਲਾਉਂਦਾ
ਸੱਚ ਝੂਠ ਨਿਤਰਾਓ, ਨਾਮਦੇਵ ਛੀਂਬੇ ਨੂੰ
ਵਿੱਚ ਕਚਹਿਰੀ ਲਿਆਓ, ਨਾਮਦੇਵ ਛੀਂਬੇ ਨੂੰ
7. ਗਿਆਨ ਛੱਡ ਅਗਿਆਨੀ ਹੋਇਆ
ਅੱਖਾਂ ਭਰ ਕੇ ਕਦੇ ਨਾ ਸੋਇਆ
ਰਾਜਾ ਦੁਬਿਧਾ ਦੇ ਵਿੱਚ ਖੋਇਆ
ਨੀਤੀ ਜਾਲ ਵਿਛਾਇਆ, ਬਾਦਸ਼ਾਹ ਤੁਗ਼ਲਕ ਨੇ
ਸੀ ਦਰਬਾਰ ਲਗਾਇਆ, ਬਾਦਸ਼ਾਹ ਤੁਗ਼ਲਕ ਨੇ
8. 'ਗੁਰਸੇਵਕ' ਨੇ ਸੱਚ ਸੁਨਾਇਆ
ਇਹ ਹਿੰਦੂ ਦੱਖਣ ਤੋਂ ਆਇਆ
ਇਸਨੇ ਲੋਕਾਂ ਨੂੰ ਭਰਮਾਇਆ
ਇਸ ਦਾ ਤੁਖ਼ਮ ਉਡਾਓ, ਨਾਮਦੇਵ ਛੀਂਬੇ ਨੂੰ
ਵਿੱਚ ਕਚਹਿਰੀ ਲਿਆਓ, ਨਾਮਦੇਵ ਛੀਂਬੇ ਨੂੰ

ਬਾਦਸ਼ਾਹ ਨੇ ਨਾਮਦੇਵ ਜੀ ਨੂੰ ਕਚਹਿਰੀ ਵਿੱਚ ਬੁਲਾ ਲਿਆ ਤੇ ਆਖਣ ਲੱਗਾ :

**ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥ ੧ ॥**
**ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥ ੧ ॥ ਰਹਾਉ॥**

(ਭੈਰਉ, ਭਗਤ ਨਾਮਦੇਵ ਜੀ, ਅੰਗ ੧੧੬੫)

ਬਾਦਸ਼ਾਹ ਭਗਤ ਨਾਮਦੇਵ ਜੀ ਨੂੰ ਪੁੱਛਣ ਲੱਗਾ, "ਮੈਂ ਤੇਰੇ ਰਾਮ ਦੇ ਕੰਮ ਵੇਖਣੇ ਚਾਹੁੰਦਾ ਹਾਂ।" ਭਗਤ ਜੀ ਆਪਣੀ ਕਥਾ ਵਿੱਚ ਲਿਖਦੇ ਹਨ, ਕਿ ਬਾਦਸ਼ਾਹ ਨੇ ਮੈਨੂੰ ਬੰਨ੍ਹ ਲਿਆ ਤੇ ਕਹਿਣ ਲੱਗਾ, ਮੈਂ ਤੇਰਾ ਹਰੀ ਬੀਠੁਲ ਵੇਖਣਾ ਚਾਹੁੰਦਾ ਹਾਂ।

ਓਧਰ ਹਿੰਦੂਆਂ ਵਿੱਚ ਨਿਰਾਸਤਾ ਦੀ ਲਹਿਰ ਦੌੜ ਗਈ। ਉਹ ਸੋਚਣ ਲੱਗੇ ਕਿਤੇ


Sri Satguru Jagjit Singh Ji eLibrary NamdhariElibrary@gmail.com

ਬਾਦਸ਼ਾਹ ਸ੍ਰੀ ਨਾਮਦੇਵ ਜੀ ਨੂੰ ਮਰਵਾ ਹੀ ਨਾ ਦੇਵੇ। ਸਾਰੇ ਹਿੰਦੂ ਇਕੱਠੇ ਹੋ ਕੇ ਬਾਦਸ਼ਾਹ ਕੋਲ ਗਏ। ਕਹਿਣ ਲੱਗੇ !

**ਬਾਦਿਸਾਹ ਬੇਨਤੀ ਸੁਨੇਹੁ। ਨਾਮੇ ਸਰ ਭਰਿ ਸੋਨਾ ਲੇਹੁ।**

ਹੇ ਬਾਦਸ਼ਾਹ ! ਸਾਡੀ ਬੇਨਤੀ ਸੁਣੋ, ਭਗਤ ਨਾਮਦੇਵ ਨੂੰ ਛੱਡ ਦਿਓ, ਭਾਵੇਂ ਨਾਮਦੇਵ ਦੇ ਬਰਾਬਰ ਸੋਨਾ ਤੋਲ ਕੇ ਲੈ ਲਓ ਪਰ ਇਸ ਨੂੰ ਛੱਡ ਦਿਓ।

## ਕੋਰੜਾ ਛੰਦ

1. ਹਿੰਦੂਆਂ ਨੇ ਆ ਕੇ ਅਰਜ਼ ਗੁਜ਼ਾਰੀ ਆ
ਰਾਜਿਆ ਤੂੰ ਗੱਲ ਸੁਣ ਲੈ ਹਮਾਰੀ ਆ
ਰਲ ਮਿਲ ਤੇਰੇ ਅੱਗੇ ਹੱਥ ਜੋੜਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

2. ਹੋ ਕੇ ਤੇ ਨਿਮਾਣੇ ਤੇਰੇ ਦਰ ਆਏ ਆ
ਹੋ ਕੇ ਤੇ ਨਿਮਾਣੇ ਤੇਰੇ ਘਰ ਆਏ ਆ
ਲੱਜਿਆ ਦੀ ਲੋਈ ਤਨ ਉਤੇ ਓੜਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

3. ਜਿੰਨਾ ਲੈਣਾ ਲੈ ਲਵੀਂ ਤੂੰ ਦਿਲ ਖੋਲ੍ਹ ਕੇ
ਦੇ ਦਈਏ ਸੋਨਾ ਇਹਦੇ ਸਮ ਤੋਲ ਕੇ
ਦੌਲਤ ਹਾਂ ਤੇਰੇ ਕਦਮਾਂ 'ਚ ਰੋੜ੍ਹਦੇ
ਬਾਦਸ਼ਾਹ ਤੂੰ [6]ਨਾਮਦੇਵ ਤਾਈਂ ਛੋੜਦੇ

---

(6) ਨਾਮਦੇਵ :- ਭਗਤ ਨਾਮਦੇਵ ਜੀ ਦਾ ਜਨਮ ਬੰਬਈ ਪ੍ਰਾਂਤ ਦੇ ਜ਼ਿਲ੍ਹੇ ਸਤਾਰਾ ਪਿੰਡ ਨਰਸੀ ਬ੍ਰਾਹਮਣੀ ਵਿੱਚ ਕੱਤਕ ਸੁਦੀ 11 ਸੰਮਤ 1327-28 ਵਿੱਚ ਪਿਤਾ ਦਮ ਸ਼ੇਟੀ ਤੇ ਮਾਤਾ ਗੋਨਾ ਬਾਈ ਦੇ ਘਰ ਹੋਇਆ। ਆਪ ਜਾਤ ਦੇ ਛੀਂਬੇ ਸਨ। ਆਪ ਦੇ ਪਿੰਡ ਵਿਰੋਭਾ ਦੇਵਤੇ ਦਾ ਮੰਦਰ ਸੀ। ਜਿੱਥੇ ਪੂਜਾ ਹੁੰਦੀ ਸੀ। ਇਨ੍ਹਾਂ ਦੀ ਸ਼ਾਦੀ ਗੋਬਿੰਦ ਸ਼ੇਟੀ ਦੀ ਬੇਟੀ ਰਾਜਾ ਬਾਈ ਨਾਲ ਹੋਈ। ਜਿਸ ਤੋਂ ਚਾਰ ਪੁੱਤ੍ਰ—ਨਰਾਯਣ, ਮਹਾਂਦੇਵ, ਗੋਵਿੰਦ, ਵਿੱਠਲ ਤੇ ਇਕ ਬੇਟੀ ਲਿੰਬਾ ਬਾਈ ਉਪਜੇ। ਨਾਮਦੇਵ ਜੀ ਦੀ ਪਹਿਲੀ ਅਵਸਥਾ ਸ਼ਿਵ ਅਤੇ ਵਿਸ਼ਨੂੰ ਪੂਜਾ ਵਿੱਚ ਬੀਤੀ। ਵਿਸ਼ੋਬਾ ਖੇਚਰ ਤੇ ਗਿਆਨਦੇਵ-ਗਯਾਨੇਸ਼ਵਰ ਆਦਿਕ ਗਯਾਨੀਆਂ ਦੀ ਸੰਗਤ ਤੋਂ ਆਤਮ ਗਯਾਨ ਦੀ ਪ੍ਰਾਪਤੀ ਹੋਈ। ਨਰਸੀ ਬ੍ਰਾਹਮਣੀ ਨਗਰ ਨੇੜੇ ਹੀ ਪੁੰਡਰਪੁਰ ਸੀ। ਏਥੇ ਮੰਦਰ ਸੀ। ਏਥੇ ਪ੍ਰਬੋਧਿਨੀ ਇਕਾਦਸ਼ੀ ਨੂੰ ਬੜਾ ਭਾਰੀ ਇਕੱਠ ਹੁੰਦਾ ਸੀ। ਕਰਤਾਰ ਦੇ ਸਭ ਨਾਵਾਂ ਵਿੱਚੋਂ ਬਹੁਤ ਪਿਆਰਾ ਨਾਂ ਵਿੱਠਲੁ ਇਨ੍ਹਾਂ ਦੀ ਰਸਨਾ 'ਤੇ ਰਹਿੰਦਾ ਸੀ। ਇਹ ਮਹਾਤਮਾ ਪੰਜਾਬ ਦੀ ਧਰਤੀ 'ਤੇ ਵੀ ਆਏ। ਇਨ੍ਹਾਂ ਦੇ ਏਥੇ ਕਈ ਸਥਾਨ ਹਨ, ਜਿਨ੍ਹਾਂ ਵਿੱਚੋਂ ਸ਼ਿਰੋਮਣੀ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਵਿੱਚ ਹੈ, ਜੋ ਜੱਸਾ ਸਿੰਘ ਰਾਮਗੜੀਏ ਨੇ ਬਣਵਾਇਆ ਏ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

4. ਦੌਲਤਾਂ ਤੇ ਸ਼ੋਹਰਤਾਂ ਦੀ ਸਾਨੂੰ ਲੋੜ ਨਾ
ਹੀਰੇ ਮੋਤੀਆਂ ਦੀ ਸਾਡੇ ਕੋਲ ਥੋੜ ਨਾ
ਅਸੀਂ ਤਾਂ ਹਾਂ ਇਸਦੀ ਰਿਹਾਈ ਲੋੜਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

5. ਦਇਆ ਰੱਖ ਦਿਲ ਖ਼ੁਦਾ ਦਾ ਪੁਜਾਰੀ ਤੂੰ
ਇਹਦੇ ਉੱਤੇ ਐਵੇਂ ਕਹਿਰ ਨਾ ਗੁਜ਼ਾਰੀਂ ਤੂੰ
ਖ਼ੁਦੀ ਵਾਲੇ ਸੰਗਲਾਂ ਨੂੰ ਝੱਟ ਤੋੜਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

6. ਇਹਦੇ ਸਿਰ ਚੜ੍ਹਿਆ ਫ਼ਤੂਰ ਕੋਈ ਨਾ
ਸਾਨੂੰ ਪਤਾ ਇਸਦਾ ਕਸੂਰ ਕੋਈ ਨਾ
ਸਾਡਾ ਬੰਦਾ ਸਾਨੂੰ ਵਾਪਸ ਤੂੰ ਮੋੜਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

7. ਹੱਥ ਆਇਆ ਸਮਾਂ ਐਵੇਂ ਨਾ ਗਵਾ ਲਵੀਂ
ਕਰ ਉਪਕਾਰ ਨੇਕੀਆਂ ਕਮਾ ਲਵੀਂ
ਕਰੇਂਗਾ ਜੇ ਪਾਪ ਰਹਿਣਗੇ ਝੰਜੋੜਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

8. 'ਗੁਰਸੇਵਕ' ਦੀ ਕਲਮ ਉਚਾਰਦੀ
ਸੱਚ ਆਖਾਂ ਸੱਚ ਲਿਖਦੀ ਨਾ ਹਾਰਦੀ
ਇੱਕ ਇੱਕ ਬੋਲ ਸੌ ਸੌ ਕਰੋੜ ਦੇ
ਬਾਦਸ਼ਾਹ ਤੂੰ ਨਾਮਦੇਵ ਤਾਈਂ ਛੋੜਦੇ

ਹਿੰਦੂਆਂ ਨੇ ਬਥੇਰਾ ਜ਼ੋਰ ਲਾਇਆ ਪਰ ਬਾਦਸ਼ਾਹ ਨਾ ਮੰਨਿਆ। ਕਹਿਣ ਲੱਗਾ, "ਭਗਤਾ ! ਸੁਣਿਆ ਤੂੰ ਬਹੁਤ ਕਰਾਮਾਤੀ ਏਂ। ਖ਼ੁਦਾ ਤੇਰੇ ਆਖੇ ਲੱਗਦਾ ਏ, ਜੇ ਇਹ ਗੱਲ ਸੱਚੀ ਹੈ ਤਾਂ ਆਪਣੇ ਭਗਵਾਨ ਨੂੰ ਆਖ, ਆਹ ਮੇਰੇ ਦਰਬਾਰ ਵਿੱਚ ਪਈ ਹੋਈ, ਮੋਈ ਗਊ ਜੀਵਤ ਕਰ ਦੇਵੇ।"

ਗੁਰਬਾਣੀ ਵਿੱਚ ਭਗਤ ਨਾਮਦੇਵ ਜੀ ਦਾ ਸ਼ਬਦ ਹੈ :

***ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰ ਗਰਦਨਿ ਮਾਰਉ ਠਾਂਇ॥***

(ਅੰਗ ੧੧੬੫)



Sri Satguru Jagjit Singh Ji eLibrary NamdhariElibrary@gmail.com

ਹੇ ਨਾਮਦੇਵ ! ਤੇਰੇ ਕੋਲੋਂ ਲੋਕਾਂ ਦੀਆਂ ਆਸਾਂ ਪੂਰੀਆਂ ਹੁੰਦੀਆਂ ਹਨ। ਸਾਡਾ ਵੀ ਇੱਕ ਕੰਮ ਕਰ ਦੇ, ਆਹ ਮੋਈ ਗਊ ਜੀਵਾਲ ਦੇ, ਨਹੀਂ ਤਾਂ ਗਰਦਨ ਲਾਹ ਕੇ ਸੁੱਟ ਦੇਵਾਂਗਾ।

## ਕੋਰੜਾ ਛੰਦ

1. ਬਾਦਸ਼ਾਹ ਨੇ ਗਲਤ ਇਰਾਦਾ ਧਾਰਿਆ
ਸਭਾ ਵਿੱਚ ਨਾਮਦੇਵ ਨੂੰ ਵੰਗਾਰਿਆ
ਐਸੀ ਕੋਈ ਕਲਾ ਤੂੰ ਘੁਮਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

2. ਤੇਰੇ ਬਚਨਾਂ ਨੂੰ ਉਹ ਪੱਲੇ ਬੰਨ੍ਹਦਾ
ਸੁਣਿਆ ਏ ਖ਼ੁਦਾ ਤੇਰੀ ਗੱਲ ਮੰਨਦਾ
ਕਰਾਮਾਤ ਕੋਈ ਤੂੰ ਦਿਖਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

3. ਆਖਦੇ ਨੇ ਲੋਕ ਰੱਬ ਦਾ ਪੁਜਾਰੀ ਆ
ਤੇਰੇ ਕੋਲ ਕਹਿੰਦੇ ਰਿੱਧ ਸਿੱਧ ਭਾਰੀ ਆ
ਲਿਖੀ ਤਕਦੀਰ ਉਲਟਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

4. ਹਿੰਦੂ ਸਾਰੇ ਤੇਰੀ ਉਪਮਾ ਨੇ ਗਾਂਵਦੇ
ਤੁਰਕ ਵੀ ਤੈਨੂੰ ਸੀਸ ਨੇ ਝੁਕਾਂਵਦੇ
ਤਲੀ ਉਤੇ ਸਰੋਂ ਨੂੰ ਜਮਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

5. ਦੂਰ ਦੂਰ ਤੱਕ ਤੇਰੀ ਸੁਣੀ ਚਰਚਾ
ਪਾਸ ਕਰ ਔਖਾ ਜਿਹੜਾ ਪਿਆ ਪਰਚਾ
ਕੌਤਕ ਅਜੀਬ ਤੂੰ ਰਚਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

6. ਗਊ ਨਾ ਜੀਵਾਲੀ ਤਾਂ ਕਹਿਰ ਕਰ ਦੂੰ
ਮਾਰ ਤਲਵਾਰ ਸਿਰ ਲਾਹ ਕੇ ਧਰ ਦੂੰ
ਮਰਿਆਂ ਦੇ ਵਿੱਚ ਜਾਨ ਪਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ



Sri Satguru Jagjit Singh Ji eLibrary NamdhariElibrary@gmail.com

7. ਰੱਖ ਲੈ ਹਿੰਮਤ ਹੌਸਲੇ ਨਾ ਹਾਰਨੇ
ਪੈਣਗੇ ਬਥੇਰੇ ਕਸ਼ਟ ਸਹਾਰਨੇ
ਹੁਣੇ ਤੂੰ ਉਠਾਲ ਕੇ ਬਹਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

8. ਭਗਵਾਨ ਦੀਆਂ ਅੱਖੀਆਂ ਦਾ ਤਾਰਾ ਏ
'ਗੁਰਸੇਵਕ' ਤੂੰ ਗੁਰੂ ਦਾ ਪਿਆਰਾ ਏ
ਗੱਲਾਂ ਕਰ ਸੱਚੀਆਂ ਵਿਖਾ ਦੇ ਨਾਮਿਆ
ਮਰੀ ਹੋਈ ਗਊ ਨੂੰ ਜੀਵਾਦੇ ਨਾਮਿਆ

ਇਹ ਗੱਲ ਸੁਣ ਕੇ ਭਗਤ ਨਾਮਦੇਵ ਜੀ ਹੈਰਾਨ ਹੋ ਗਏ ਤੇ ਬਾਦਸ਼ਾਹ ਨੂੰ ਕਹਿਣ ਲੱਗੇ :

***ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥ ੩॥***
***ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ ੪ ॥***

(ਅੰਗ ੧੧੬੫)

ਹੇ ਬਾਦਸ਼ਾਹ ! ਮੈਂ ਤਾਂ ਭਗਵਾਨ ਦਾ ਦਾਸ ਹਾਂ। ਮੈਂ ਕੌਣ ਹੁੰਦਾ ਹਾਂ, ਉਸ ਦੀ ਰਜ਼ਾ ਤੋਂ ਬਾਹਰ ਜਾਣ ਵਾਲਾ। ਜੋ ਕੁਝ ਹੁੰਦਾ ਹੈ, ਉਸ ਦੇ ਹੁਕਮ ਅੰਦਰ ਹੁੰਦਾ ਹੈ। ਹੇ ਬਾਦਸ਼ਾਹ ! ਐਵੇਂ ਕਿਵੇਂ ਹੋ ਸਕਦਾ ਏ, ਕਿ ਇਕ ਮਰਿਆ ਹੋਇਆ ਜੀਵ, ਮਰੀ ਹੋਈ ਗਾਂ, ਜਿੰਦਾ ਹੋ ਜਾਵੇ, ਮੇਰਾ ਕੀਤਾ ਕੁਝ ਵੀ ਨਹੀਂ ਹੈ। ਹਾਂ, ਜੇ ਰਾਮ ਚਾਹੇ ਭਗਵਾਨ ਚਾਹੇ ਤਾਂ ਜੋ ਕੁਝ ਉਹ ਚਾਹੇ ਕਰ ਸਕਦਾ ਹੈ।

## ਦੋਤਾਰਾ ਛੰਦ

1. ਸੱਚ ਕਹੇ ਬਾਦਸ਼ਾਹ ਨੂੰ ਨਾਮਦੇਵ ਨਿਮਾਣਾ ਬਣ ਕੇ
ਗੱਲ ਮੇਰੀ ਚਾਂਦੀ ਦੇ ਬਾਦਸ਼ਾਹ ਵਾਂਗ ਰੁਪਈਏ ਟਣਕੇ
ਜੋ ਮਾਲਕ ਦੁਨੀਆਂ ਦਾ ਮੇਰੀ ਉਸ ਅੱਗੇ ਅਰਜ਼ੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

2. ਸਭ ਡੋਰਾਂ ਹੱਥ ਉਹਦੇ ਹੁੰਦਾ ਜਲ-ਥਲ ਵਿੱਚ ਸਹਾਈ
ਉਹ ਦਾਤਾਂ ਦਿੰਦਾ ਹੈ ਦਾਤੇ ਦੀ ਵੱਡੀ ਵਡਿਆਈ
ਨਾ ਹੁੰਦੀ ਵੇਖ ਸਕੇ ਆਪਣੇ ਭਗਤਾਂ ਦੀ ਬਦਖੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ



Sri Satguru Jagjit Singh Ji eLibrary NamdhariElibrary@gmail.com

3. ਮੰਦਰ ਵਿੱਚ ਵੱਸਦਾ ਹੈ, ਵੱਸਦਾ ਵਿੱਚ ਮਸੀਤਾਂ ਭਾਈ
ਹਰ ਦਿਲ ਵਿੱਚ ਵੱਸਦਾ ਏ, ਮਾਲਕ ਦਿਲਾਂ ਦਾ ਸੱਚਾ ਸਾਈਂ
ਨਾ ਮਿਲਦੀ ਜਿਨ੍ਹਾਂ ਨੂੰ ਦਿੰਦਾ ਦਰ ਆਇਆਂ ਨੂੰ ਢੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

4. ਰੋਗਾਂ ਦਾ ਨਾਸ਼ ਕਰੇ ਤੀਨੇ ਤਾਪ ਨਿਵਾਰਣਹਾਰਾ
ਸੂਰਜ ਚੰਦ ਛਿਪ ਜਾਂਦੇ, ਪੈਂਦਾ ਨੂਰ ਦਾ ਜਦ ਚਮਕਾਰਾ
ਸਾਰੇ ਸੰਸਾਰ ਉੱਤੇ ਹਸਤੀ ਉਸ ਵਰਗੀ ਨਾ ਕੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

5. ਅੰਨ੍ਹੇ ਨੂੰ ਅੱਖ ਦੇਵੇ, ਦੇਵੇ ਮੂਰਖ ਤਾਈਂ ਗਿਆਨ
ਪਿੰਗਲੇ ਨੂੰ ਪਰਬਤ 'ਤੇ ਦਿੰਦਾ ਚਾੜ੍ਹ ਝੱਟ ਭਗਵਾਨ
ਮਿਲਦੀ ਵਡਭਾਗੇ ਨੂੰ ਵੰਡੇਂ ਕਿਰਪਾ ਦੀ ਖੁਸ਼ਬੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

6. ਖੁਦ ਜਾਣੇਂ ਖੁਦਾ ਦੀਆਂ ਜਿਹੜਾ ਹੈ ਦੁਨੀਆਂ ਦਾ ਵਾਲੀ
ਕਣ-ਕਣ ਵਿੱਚ ਵੱਸਦਾ ਏ, ਦੇਵੇ ਵਿਰਲੇ ਤਾਈਂ ਦਿਖਾਲੀ
ਮੇਰੀ ਕੀ ਹਸਤੀ ਏ ਜੀਵਤ ਕਰਾਂ ਗਊ ਜੋ ਮੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

7. ਖੰਡਾਂ ਬ੍ਰਹਿਮੰਡਾਂ ਦਾ ਮਾਲਕ ਤੀਨ ਲੋਕ ਸੁਖਸ਼ਾਲੀ
ਨਾ ਖਾਲੀ ਮੁੜਦਾ ਏ ਜਿਹੜਾ ਦਰ 'ਤੇ ਆਏ ਸਵਾਲੀ
ਕੱਢ ਦਵੇ ਗਰੀਬੀ ਨੂੰ ਸਾਰੇ ਧੋਣੇ ਉਹ ਜਾਵੇ ਧੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

8. 'ਗੁਰਸੇਵਕ ਸਿੰਘ' ਆਖੇ ਉਸਦੀ ਗਤੀ ਨੂੰ ਕਿਹੜਾ ਮਾਪੇ
ਮੋਇਆਂ ਵਿੱਚ ਜਾਨਾਂ ਵੀ ਪਾਉਂਦਾ ਆਪ ਪਿਆਰਾ ਆਪੇ
ਸ਼ਾਇਰਾਂ ਦੀਆਂ ਕਲਮਾਂ ਨੇ, ਉਸਦੇ ਪ੍ਰੇਮ ਦੀ ਸਾਖੀ ਛੋਈ
ਮੈਂ ਨਾ ਕੁਝ ਕਰਦਾ ਹਾਂ, ਕਰਦਾ ਰਾਮ ਹੋਂਵਦਾ ਸੋਈ

ਨਾਮਦੇਵ ਜੀ ਨੇ ਆਖਿਆ, ''ਬਾਦਸ਼ਾਹ ! ਮੇਰੇ ਕਰਨ ਨਾਲ ਕੁਝ ਨਹੀਂ ਹੋਣਾ, ਜੋ ਕੁਝ ਕਰਦਾ ਹੈ ਭਗਵਾਨ ਕਰਦਾ ਹੈ।'' ਬਾਦਸ਼ਾਹ ਕ੍ਰੋਧ ਵਿੱਚ ਆ ਕੇ ਆਖਣ ਲੱਗਾ, ''ਮੈਂ



Sri Satguru Jagjit Singh Ji eLibrary NamdhariElibrary@gmail.com

ਕੁਝ ਨਹੀਂ ਸੁਣਨਾ ਚਾਹੁੰਦਾ। ਦੱਸੋ ! ਗਊ ਨੂੰ ਜੀਵਾਉਂਦੇ ਹੋ, ਜਾਂ ਨਹੀਂ।'' ਨਾਮਦੇਵ ਜੀ ਨੇ ਫੇਰ ਉਹੀ ਜਵਾਬ ਦਿੱਤਾ, ''ਮੇਰਾ ਭਗਵਾਨ ਬੀਠੁਲ ਜਾਣੇ ਮੈਂ ਕੁਝ ਨਹੀਂ ਕਰ ਸਕਦਾ।'' ਬਾਦਸ਼ਾਹ ਨੇ ਕਿਹਾ, ''ਹੇ ਨਾਮਦੇਵ ! ਤੈਨੂੰ ਅੱਠ ਪਹਿਰ ਦੀ ਮੁਹਲਤ ਦਿੱਤੀ ਜਾਂਦੀ ਹੈ। ਇਸ ਸਮੇਂ ਦੇ ਵਿੱਚ-ਵਿੱਚ ਮੋਈ ਗਊ ਜਿੰਦਾ ਕਰੋ ਨਹੀਂ ਤੇ ਕਤਲ ਕਰ ਦਿੱਤੇ ਜਾਵੋਗੇ। ਹਾਥੀ ਦੇ ਪੈਰਾਂ ਹੇਠ ਦਲ-ਮਲ ਦਿੱਤੇ ਜਾਵੋਗੇ। ਹੁਣ ਤਾਂ ਇੱਕੋ ਹੱਲ ਹੈ, ਜਾਂ ਗਊ ਜੀਵਾਲ ਦਿਓ, ਜਾਂ ਆਪ ਮਰਨ ਲਈ ਤਿਆਰ ਹੋ ਜਾਓ।'' ਇਹ ਆਖ ਕੇ ਬਾਦਸ਼ਾਹ ਮਹਿਲ ਵਿੱਚ ਚਲਿਆ ਗਿਆ। ਨਾਮਦੇਵ ਕੈਦ ਸੀ। ਉਸ ਦੇ ਹੱਥ ਬੰਨ੍ਹੇ ਹੋਏ ਸਨ ਤੇ ਰਾਮ-ਰਾਮ ਦਾ ਜਾਪ ਜਪ ਰਿਹਾ ਸੀ। ਉਸ ਦੀ ਮਾਂ ਵਿਆਕੁਲ ਹੋ ਉੱਠੀ, ਭਰੀ ਸਭਾ ਵਿੱਚ ਨਾਮਦੇਵ ਨੂੰ ਕਹਿਣ ਲੱਗੀ : ਗੁਰਬਾਣੀ ਵਿੱਚ ਫੁਰਮਾਣ ਹੈ :

***ਬਾਦਿਸਾਹੁ ਚੜਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥ ੫॥***
***ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥***
***ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥***

(ਅੰਗ ੧੧੬੫)

ਬਾਦਸ਼ਾਹ ਹੰਕਾਰ 'ਚ ਆਇਆ। ਉਸ ਨੇ ਇਕ ਹਾਥੀ ਨਾਮਦੇਵ ਵੱਲ ਚਾੜ੍ਹ ਦਿੱਤਾ ਤੇ ਭਗਤ ਜੀ ਦੀ ਮਾਂ ਵੇਖ ਕੇ ਰੋਣ ਲੱਗ ਪਈ ਤੇ ਕਹਿਣ ਲੱਗੀ, ''ਹੇ ਬੱਚਾ ! ਤੂੰ ਰਾਮ ਦਾ ਨਾਮ ਨਾ ਜਪ, ਖ਼ੁਦਾ-ਖ਼ੁਦਾ ਕਰ।'' ਤਾਂ ਭਗਤ ਜੀ ਕਹਿਣ ਲੱਗੇ, ''ਹੇ ਮਾਤਾ ! ਨਾ ਮੈਂ ਤੇਰਾ ਬੱਚਾ ਹਾਂ, ਤੇ ਨਾ ਤੂੰ ਮੇਰੀ ਮਾਂ ਹੈਂ।'' ਭਗਤ ਨਾਮਦੇਵ ਜੀ ਤੇ ਉਨ੍ਹਾਂ ਦੀ ਮਾਤਾ ਦੇ ਸਵਾਲ ਜਵਾਬ ਸੁਣੋ :

## ਨਵਾਂ ਛੰਦ

1. ਨਾ ਵੇ ਪੁੱਤ ਨਾਮਿਆ! ਤੂੰ ਰਾਮ ਰਾਮ ਬੋਲ ਨਾ
ਜ਼ਿੰਦਗੀ ਨੂੰ ਛੱਡ ਕੇ ਤੂੰ ਮੌਤ ਤਾਈਂ ਟੋਲ ਨਾ
ਨਾ ਵੇ ਪੁੱਤ ਨਾਮਿਆ ਤੂੰ....
2. ਰਾਮ-ਰਾਮ ਬਿਨ ਮੇਰੀ ਹੋਰ ਕਿਹੜੀ ਥਾਂ ਨੀ
ਨਾ ਮੈਂ ਤੇਰਾ ਪੁੱਤ ਹਾਂ ਤੇ ਨਾ ਤੂੰ ਮੇਰੀ ਮਾਂ ਨੀ
ਰਾਮ-ਰਾਮ ਬਿਨ ਮੇਰੀ....
3. ਅੱਲ੍ਹਾ ਹੂ ਦਾ ਨਾਅਰਾ ਲਾ ਦੇ ਬੇਟਾ ਐਵੇਂ ਡੋਲ ਨਾ
ਜ਼ਿੰਦਗੀ ਨੂੰ ਛੱਡ ਕੇ ਤੂੰ ਮੌਤ ਤਾਈਂ ਟੋਲ ਨਾ
ਨਾ ਵੇ ਪੁੱਤ ਨਾਮਿਆ ਤੂੰ....



Sri Satguru Jagjit Singh Ji eLibrary NamdhariElibrary@gmail.com

4. ਅੱਲ੍ਹਾ ਹੂ ਨਾ ਕਹਿਣਾ ਨੀ ਤੂੰ ਜਾਹ ਪਰ੍ਹੇ ਜਾਹ ਨੀ
ਨਾ ਮੈਂ ਤੇਰਾ ਪੁੱਤ ਹਾਂ ਤੇ ਨਾ ਤੂੰ ਮੇਰੀ ਮਾਂ ਨੀ।
ਰਾਮ-ਰਾਮ ਬਿਨ ਮੇਰੀ....

5. ਬਾਦਸ਼ਾਹ ਤੋਂ ਡਰ ਪੁੱਤਾਂ ਰੱਬ ਤੇਰੇ ਕੋਲ ਨਾ
ਜ਼ਿੰਦਗੀ ਨੂੰ ਛੱਡ ਕੇ ਤੂੰ ਮੌਤ ਤਾਈਂ ਟੋਲ ਨਾ
ਨਾ ਵੇ ਪੁੱਤ ਨਾਮਿਆ ਤੂੰ....

6. ਬਾਦਸ਼ਾਹ ਜੇ ਰੱਬ ਹੋਵੇ ਉਹਤੋਂ ਡਰਾਂ ਤਾਂ ਨੀ
ਨਾ ਮੈਂ ਤੇਰਾ ਪੁੱਤ ਹਾਂ ਤੇ ਨਾ ਤੂੰ ਮੇਰੀ ਮਾਂ ਨੀ
ਰਾਮ-ਰਾਮ ਬਿਨ ਮੇਰੀ....

7. ਪੜ੍ਹ ਲੈ ਕਲਾਮ ਕੋਈ ਇਹਦੇ ਸਮਤੋਲ ਨਾ
ਜ਼ਿੰਦਗੀ ਨੂੰ ਛੱਡ ਕੇ ਤੂੰ ਮੌਤ ਤਾਈਂ ਟੋਲ ਨਾ
ਨਾ ਵੇ ਪੁੱਤ ਨਾਮਿਆ ਤੂੰ....

8. ਪੜ੍ਹਾਂ ਨਾ ਕਲਾਮ ਭਾਵੇਂ ਮੁੱਕ ਜਾਵੇ ਜਾਂ ਨੀ
ਨਾ ਮੈਂ ਤੇਰਾ ਪੁੱਤ ਹਾਂ ਤੇ ਨਾ ਤੂੰ ਮੇਰੀ ਮਾਂ ਨੀ
ਰਾਮ-ਰਾਮ ਬਿਨ ਮੇਰੀ....

9. ਮਾਂ ਦੀਆਂ ਸੱਧਰਾਂ ਨੂੰ ਪੈਰਾਂ ਹੇਠ ਰੋਲ ਨਾ
ਜ਼ਿੰਦਗੀ ਨੂੰ ਛੱਡ ਕੇ ਤੂੰ ਮੌਤ ਤਾਈਂ ਟੋਲ ਨਾ
ਨਾ ਵੇ ਪੁੱਤ ਨਾਮਿਆ ਤੂੰ....

10. 'ਗੁਰਸੇਵਕ' ਦੀ ਬੱਸ ਨਾਂਹ ਨਾਂਹ ਨਾਂਹ ਨੀ
ਨਾ ਮੈਂ ਤੇਰਾ ਪੁੱਤ ਹਾਂ ਤੇ ਨਾ ਤੂੰ ਮੇਰੀ ਮਾਂ ਨੀ
ਰਾਮ-ਰਾਮ ਬਿਨ ਮੇਰੀ....

ਭਗਤ ਨਾਮਦੇਵ ਜੀ ਕਹਿਣ ਲੱਗੇ, "ਹੇ ਮਾਂ ! ਮੇਰਾ ਸਰੀਰ ਤਾਂ ਨਾਸ਼ ਹੋ ਸਕਦਾ, ਪਰ ਮੈਂ ਰਾਮ ਦਾ ਨਾਮ ਲੈਣ ਤੋਂ ਗੁਰੇਜ਼ ਨਹੀਂ ਕਰਾਂਗਾ।" ਗੁਰਬਾਣੀ ਵਿੱਚ ਫੁਰਮਾਣ ਹੈ :

***ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥ ੮ ॥***
***ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥***

(ਅੰਗ ੧੧੬੬)

ਓਧਰ ਬਾਦਸ਼ਾਹ ਨੇ ਸੋਚਿਆ ਕਿ ਮੇਰੇ (ਮਜ਼ਹਬ) ਦੇ ਕਾਜ਼ੀ ਮੌਲਵੀ ਮੈਨੂੰ ਸਲਾਮ ਕਰਦੇ ਹਨ ਤੇ ਇਸ ਹਿੰਦੂ ਨੇ ਮੇਰਾ ਮਾਣ ਤੋੜ ਦਿੱਤਾ ਹੈ।



Sri Satguru Jagjit Singh Ji eLibrary NamdhariElibrary@gmail.com

**ਸਾਤ ਘੜੀ ਜਬ ਬੀਤੀ ਸੁਣੀ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥**
**ਪਾਖੰਤਣ ਬਾਜ ਬਜਾਇਲਾ॥ ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥**
**ਅਪਨੇ ਭਗਤ ਪਰਿ ਕੀ ਪ੍ਰਤਿਪਾਲ॥ ਗਰੁੜ ਚੜ੍ਹੇ ਆਏ ਗੋਪਾਲ॥ ੧੬॥**

(ਅੰਗ ੧੧੬੬)

ਜਦੋਂ ਸੱਤ ਘੜੀਆਂ ਗੁਜ਼ਰ ਗਈਆਂ। ਤ੍ਰਿਲੋਕੀ ਦਾ ਮਾਲਕ ਪ੍ਰਭੂ ਅਜੇ ਤੱਕ ਨਾ ਆਇਆ ਤਾਂ ਓਸੇ ਵੇਲੇ ਖੰਭਾਂ ਦੇ ਖੜਕਣ ਦੀ ਅਵਾਜ਼ ਆਈ ਤੇ ਵਿਸ਼ਨੂੰ ਭਗਵਾਨ ਗਰੁੜ 'ਤੇ ਚੜ੍ਹ ਕੇ ਆ ਗਏ ਤੇ ਉਹਨਾਂ ਕਿਹਾ :

**ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥ ੧੭॥**
**ਕਹਹਿ ਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤੀਆਇ॥ ੧੮॥**

(ਅੰਗ ੧੧੬੬)

ਭਗਵਾਨ ਕਹਿਣ ਲੱਗੇ, ਹੇ ਨਾਮਦੇਵ ! ਜੇ ਤੂੰ ਕਹੇਂ ਤਾਂ, ਧਰਤੀ ਟੇਢੀ ਕਰ ਦਿਆਂ। ਜੇ ਤੂੰ ਕਹੇਂ ਤਾਂ, ਇਸ ਨੂੰ ਫੜ ਕੇ ਉਲਟਾ ਦਿਆਂ। ਜੇ ਤੂੰ ਕਹੇਂ ਤਾਂ, ਮੋਈ ਗਊ ਜੀਵਾਲ ਦੇਵਾਂ, ਏਥੇ ਬੈਠੇ ਸਾਰੇ ਤਸੱਲੀ ਨਾਲ ਵੇਖ ਲੈਣਗੇ।

**ਨਾਮਾ ਪ੍ਰਣਵੈ ਸੇਲ ਮਸੇਲ॥ ਗਊ ਦੁਹਾਈ ਬਛਰਾ ਮੇਲਿ॥ ੧੯॥**
**ਦੂਧਹਿ ਦੁਹਿ ਜਬ ਮਟੁਕੀ ਭਰੀ॥ ਲੇ ਬਾਦਿਸਾਹ ਕੇ ਆਗੇ ਧਰੀ॥ ੨੦॥**

(ਅੰਗ ੧੧੬੬)

ਭਗਵਾਨ ਦੀ ਕਿਰਪਾ ਨਾਲ ਨਾਮਦੇਵ ਜੀ ਨੇ ਉਨ੍ਹਾਂ ਨੂੰ ਬੇਨਤੀ ਕੀਤੀ, ਕਿ ਗਊ ਨੂੰ ਨਿਆਣਾ ਪਾ ਦਿਓ। ਉਹ ਗਾਂ ਚੋ ਲਈ ਗਈ। ਦੁੱਧ ਦੀ ਮਟਕੀ ਭਰ ਕੇ ਬਾਦਸ਼ਾਹ ਦੇ ਅੱਗੇ ਰੱਖ ਦਿੱਤੀ। ਭਗਵਾਨ ਦੀ ਕਿਰਪਾ ਨਾਲ ਮਰੀ ਹੋਈ ਗਊ ਜਿੰਦਾ ਹੋ ਗਈ।

## ਕੋਰੜਾ ਛੰਦ

1. ਹੋ ਕੇ ਸਹਾਈ ਭਗਵਾਨ ਅੱਜ ਆ
ਕਹੇ ਨਾਮਦੇਵ ਮੇਰੀ ਰੱਖੋ ਲੱਜ ਆ
ਇੱਕ ਓਟ ਹੁਣ ਤੁਮਰੀ ਤਕਾਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

2. ਪੇਸ਼ ਕੀਤੀਆਂ ਨੇ ਗੱਲਾਂ ਸੱਚ ਬੜੀਆਂ
ਪੂਰੀਆਂ ਸੀ ਬੀਤ ਗਈਆਂ ਸੱਤ ਘੜੀਆਂ
ਓਸੇ ਵੇਲੇ ਹੋਏ ਆਣ ਕੇ ਸਹਾਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ



Sri Satguru Jagjit Singh Ji eLibrary NamdhariElibrary@gmail.com

3. ਬਹੁ ਅਨਮੋਲ ਕੌਤਕ ਵਿਖਾ ਗਿਆ
ਗਰੁੜ 'ਤੇ ਚੜ੍ਹ ਕੇ ਗੋਪਾਲ ਆ ਗਿਆ
ਨਾਮਦੇਵ ਜੀ ਦੀ ਲਾਜ ਆ ਰਖਾਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

4. ਜੇ ਤੂੰ ਕਹੇਂ ਧਰਤੀ 'ਚ ਵਿੰਗ ਪਾ ਦਿਆਂ
ਜੇ ਤੂੰ ਕਹੇਂ ਇਸ ਨੂੰ ਮੈਂ ਉਲਟਾ ਦਿਆਂ
ਮੁੱਖ ਵਿੱਚੋਂ ਇਹ ਗੱਲ ਫੁਰਮਾਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

5. ਸਾਰਿਆਂ ਦੇ ਸਾਹਮਣੇ ਗਊ ਚੁਆਈ ਆ
ਚੋ ਲਿਆ ਦੁੱਧ ਮਟਕੀ ਭਰਾਈ ਆ
ਬਾਦਸ਼ਾਹ ਦੇ ਅੱਗੇ ਮਟਕੀ ਟਿਕਾਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

6. ਭੁੱਖਾਂ ਨਾ ਪਦਾਰਥਾਂ ਦਾ ਭੁੱਖਾ ਪਿਆਰ ਦਾ
ਭਗਤਾਂ ਦੇ ਕਾਜ ਆਪ ਹੈ ਸਵਾਰਦਾ
ਕਹੀ ਨਹੀਂ ਜਾਂਦੀ ਵੱਡੀ ਵਡਿਆਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

7. ਭਗਤਾਂ ਦੇ ਪ੍ਰੇਮ ਵਿੱਚ ਬੱਝ ਜਾਂਵਦਾ
ਨੰਗੇਂ ਪੈਰੀਂ ਆਵੇ ਜੋੜਾ ਵੀ ਨਾ ਪਾਂਵਦਾ
ਦੇ ਦੇਵੇ ਜਿਹੜਾ ਸਿਰ ਵਾਲੀ ਸਾਈ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

8. ਪ੍ਰੇਮ ਵਾਲੇ ਢਾਈ ਅੱਖਰ ਜੋ ਪੜ੍ਹਦਾ
ਭਗਵਾਨ ਓਹਦੇ ਪੱਖ ਵਿੱਚ ਖੜ੍ਹਦਾ
ਗੁਰਸੇਵਕ ਦਾ ਗੁਰੂ ਹਮਰਾਹੀ ਆ
ਮਰੀ ਹੋਈ ਗਊ ਪ੍ਰਭੂ ਨੇ ਜੀਵਾਈ ਆ

ਭਗਤ ਨਾਮਦੇਵ ਦੀ ਬੇਨਤੀ ਸੁਣ ਕੇ ਭਗਵਾਨ ਨੇ ਮੋਈ ਗਊ ਜਿੰਦਾ ਕਰ ਦਿੱਤੀ। ਬਾਦਸ਼ਾਹ ਦੇ ਸਾਹਮਣੇ ਗਊ ਚੋਈ ਗਈ ਤੇ ਉਸ ਨੂੰ ਦੁੱਧ ਪੀਣ ਲਈ ਪੇਸ਼



Sri Satguru Jagjit Singh Ji eLibrary NamdhariElibrary@gmail.com

ਕੀਤਾ ਗਿਆ। ਭਗਤ ਨਾਮਦੇਵ ਜੀ ਆਪਣੀ ਬਾਣੀ ਵਿੱਚ ਫੁਰਮਾਉਂਦੇ ਹਨ :

***ਬਾਦਿਸਾਹੁ ਮਹਲ ਮਹਿ ਜਾਇ॥ ਅਉਘਟ ਕੀ ਘਟ ਲਾਗੀ ਆਇ ॥੨੧॥***

***ਕਾਜੀ ਮੁਲਾਂ ਬਿਨਤੀ ਫੁਰਮਾਇ॥ ਬਖਸੀ ਹਿੰਦੂ ਮੈ ਤੇਰੀ ਗਾਇ॥ ੨੨॥***

(ਅੰਗ ੧੧੬੬)

ਬਾਦਸ਼ਾਹ ਜਦੋਂ ਇਹ ਕੌਤਕ ਵੇਖ ਮਹਿਲਾਂ ਨੂੰ ਗਿਆ ਤਾਂ ਉਸ ਉੱਤੇ ਔਖੀ ਘੜੀ ਬਣ ਗਈ। ਉਹ ਸਹਿਮ ਗਿਆ। ਆਪਣੇ ਕਾਜ਼ੀ ਤੇ ਮੌਲਵੀ ਰਾਹੀਂ ਉਸ ਨੇ ਭਗਤ ਨਾਮਦੇਵ ਜੀ ਪਾਸ ਬੇਨਤੀ ਕੀਤੀ ਕਿ, "ਹੇ ਹਿੰਦੂ ਨਾਮਦੇਵ ! ਮੈਨੂੰ ਬਖ਼ਸ਼ ਦੇ। ਮੈਂ ਤੇਰੀ ਗਾਂ ਹਾਂ। ਜੋ ਹੁਕਮ ਤੂੰ ਮੈਨੂੰ ਦੇਵੇਂਗਾ ਮੈਂ ਉਹੀ ਕਰਾਂਗਾ।"

***ਨਾਮਾ ਕਹੈ ਸੁਨਹੁ ਬਾਦਿਸਾਹ॥ ਇਹੁ ਕਿਛੁ ਪਤੀਆ ਮੁਝੈ ਦਿਖਾਇ॥ ੨੩॥***

ਭਗਤ ਨਾਮਦੇਵ ਜੀ ਬਾਦਸ਼ਾਹ ਨੂੰ ਆਖਦੇ ਹਨ, "ਹੇ ਬਾਦਸ਼ਾਹ ! ਮੈਨੂੰ ਇਹ ਤਸੱਲੀ ਦੇ ਕਿ ਤੂੰ ਅੱਗੇ ਤੋਂ ਚੰਗਾ ਸੁਭਾਅ ਵਰਤੇਂਗਾ, ਕਿਸੇ ਨਾਲ ਧੱਕਾ ਨਹੀਂ ਕਰੇਂਗਾ।" ਤਾਂ ਬਾਦਸ਼ਾਹ ਨੇ ਭਗਤ ਨਾਮਦੇਵ ਨਾਲ ਵਾਅਦਾ ਕੀਤਾ।

***ਨਾਮਦੇਉ ਸਭ ਰਹਿਆ ਸਮਾਇ॥***
***ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ॥ ੨੫॥***
***ਜਉ ਅਬ ਕੀ ਬਾਰ ਨ ਜੀਵੈ ਗਾਇ॥***
***ਤ ਨਾਮਦੇਵ ਕਾ ਪਤੀਆ ਜਾਇ॥ ੨੬॥***
***ਨਾਮੇ ਕੀ ਕੀਰਤਿ ਰਹੀ ਸੰਸਾਰਿ॥***
***ਭਗਤ ਜਨਾਂ ਲੇ ਉਧਰਿਆ ਪਾਰਿ॥ ੨੭॥*** (ਅੰਗ ੧੧੬੬)

ਇਹ ਕੌਤਕ ਵੇਖ ਭਗਤ ਨਾਮਦੇਵ ਜੀ ਦੀਆਂ ਘਰ ਘਰ ਗੱਲਾਂ ਹੋਣ ਲੱਗ ਪਈਆਂ। ਨਗਰ ਦੇ ਹਿੰਦੂ ਭਗਤ ਨਾਮਦੇਵ ਜੀ ਪਾਸ ਆਏ ਤੇ ਆਖਣ ਲੱਗੇ, ਜੇ ਐਂਤਕੀ ਗਾਂ ਜਿੰਦਾ ਨਾ ਹੁੰਦੀ, ਤਾਂ ਭਗਤ ਜੀ ਦਾ ਇਤਬਾਰ ਜਾਂਦਾ ਰਹਿਣਾ ਸੀ। ਨਾਮਦੇਵ ਜੀ ਦੀ ਸ਼ੋਭਾ ਜਗਤ ਵਿੱਚ ਬਣੀ ਰਹੀ ਹੈ। ਪ੍ਰਭੂ ਨੇ ਆਪਣੇ ਭਗਤਾਂ ਨੂੰ ਚਰਨੀਂ ਲਾ ਕੇ ਪਾਰ ਕਰ ਦਿੱਤਾ ਹੈ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ :
# ਵਲੀ ਕੰਧਾਰੀ

## ਬੰਦਨਾ ਕੋਰੜਾ ਛੰਦ

1. ਚੌਦਾਂ ਸੌ ਉਨੱਤਰ ਬਤਾਈ ਸੰਨ ਆ
   ਰੱਬੀ ਜੋਤ ਜੀਹਦਾ ਪ੍ਰਕਾਸ਼ ਧੰਨ ਆ
   ਪਿਤਾ ਕਾਲੂ ਮਾਤਾ ਤ੍ਰਿਪਤਾ ਦੇ ਨੰਦਨਾ
   ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

2. ਭਰਮਾਂ ਦੀ ਤੋੜਨ ਜੰਜ਼ੀਰ ਆ ਗਿਆ
   ਭੈਣ ਨਾਨਕੀ ਦਾ ਬਣ ਵੀਰ ਆ ਗਿਆ
   ਕਰ ਦਿੱਤਾ ਓਸ ਦਾ ਸੁਹਾਵਾ ਅੰਗਨਾ
   ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

3. ਪੰਡਤਾਂ ਦਾ ਭਰਮ ਮਿਟਾਉਣ ਆ ਗਏ
   ਹਾਕਮਾਂ ਨੂੰ ਗਿਆਨ ਕਰਵਾਉਣ ਆ ਗਏ
   ਪਾਪੀਆਂ ਦੀ ਕੱਟ ਦਿੱਤੀ ਜਮ ਫੰਦਨਾ
   ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

4. ਸੱਪ ਛਾਂਵਾਂ ਉਹਦੇ ਸੀਸ ਉੱਤੇ ਕਰਦੇ
   *ਕੌਡੇ ਜਹੇ ਆ ਕੇ ਚਰਨਾਂ 'ਚ ਤਰਦੇ
   ਕਿੱਕਰਾਂ ਨੂੰ ਕਰਤਾ ਗੁਰਾਂ ਨੇ ਚੰਦਨਾ
   ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

---

* ਕੌਡਾ :- ਆਦਮਖੋਰ ਭੀਲ ਜੋ ਵਿੰਧ ਦੇ ਦੱਖਣੀ ਜੰਗਲਾਂ 'ਚ ਡਾਕਾ ਮਾਰਿਆ ਕਰਦਾ ਸੀ। ਭਾਈ ਮਰਦਾਨੇ ਨੂੰ ਫੜ ਕੇ ਖਾਣਾ ਚਾਹੁੰਦਾ ਸੀ। ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਆਤਮਿਕ ਬਲ ਨਾਲ ਇਸ ਦੀ ਜ਼ਿੰਦਗੀ ਪਲਟ ਦਿੱਤੀ। ਰਾਖਸ਼ੀ ਕਰਮ ਤਿਆਗ ਕੇ ਧਰਮ ਕਿਰਤ ਕਰਨ ਲੱਗਾ। ਕਰਤਾਰ ਦੇ ਸਿਮਰਣ ਨਾਲ ਜੁੜਿਆ।



Sri Satguru Jagjit Singh Ji eLibrary NamdhariElibrary@gmail.com

5. [1]ਬਾਬਰ ਤੇ ਭਾਗੋ ਦਾ ਸੀ ਮਾਣ ਤੋੜਿਆ
[2]ਕਾਰੂ ਬਾਦਸ਼ਾਹ ਨੂੰ ਬਦੀਆਂ ਤੋਂ ਮੋੜਿਆ
ਰੋਗੀਆਂ ਦਾ ਵੈਦ ਗੁਰੂ ਦੁੱਖ ਭੰਜਨਾ
ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

6. ਸਿੱਧਾਂ ਨਾਲ ਸਿੱਧ ਗੋਸ਼ਟ ਰਚਾਈ ਸੀ
ਮਨਮੱਤੀਆਂ ਦੀ ਮੱਤ ਬਦਲਾਈ ਸੀ
ਕੱਢ ਦਿੱਤੇ ਦਿਲ 'ਚੋਂ ਵਿਚਾਰ ਮੰਦਨਾ
ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

7. ਵਲੀ ਵਾਲਾ ਵਲ ਕੱਢ ਕੇ ਦਿਖਾਇਆ ਸੀ
ਪੱਥਰ ਦੇ ਉੱਤੇ ਗੁਰਾਂ ਪੰਜਾ ਲਾਇਆ ਸੀ
ਨਾਮ ਦਾਨ ਵਾਲੀ ਪੂਰੀ ਕੀਤੀ ਮੰਗਨਾ
ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

8. ਸੰਗਤਾਂ 'ਚ ਰਹਿਣ ਦੀ ਔਕਾਤ ਬਖ਼ਸ਼ੀ
"ਸੇਵਕ" ਨੂੰ ਕਲਮ ਦੀ ਦਾਤ ਬਖ਼ਸ਼ੀ
ਕੋਰੜਾ ਪਿਆਰਾ ਲਿਖਿਆ ਹੈ ਛੰਦਨਾ
ਗੁਰੂ ਨਾਨਕ ਦੇ ਚਰਨਾਂ 'ਚ ਬੰਦਨਾ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਤੋਂ ਪਹਿਲਾਂ ਭਾਰਤ ਦੀ ਹਾਲਤ ਬਹੁਤ ਤਰਸਯੋਗ ਸੀ। ਗਿਆਨੀ ਗਿਆਨ ਸਿੰਘ ਜੀ ਉਸ ਵਕਤ ਦੇ ਹਾਲਾਤਾਂ ਬਾਰੇ ਲਿਖਦੇ ਹਨ :

ਹਿੰਦੁਨ ਕੋ ਦੁਖ ਦਏ ਮਹਾਏ, ਦੇਵਨ ਕੇ ਮੰਦਰ ਗਿਰਵਾਏ।
ਘੋਰ ਨਾਥ ਸੇ ਅਉਘੜ ਸਾਧੂ, ਪੰਡਤ ਦੱਤ ਸੁਮੱਤ ਅਗਾਧੂ।
ਮਰਵਾ ਚੀਲਨ ਕੋ ਖਿਲਵਾਏ, ਕੇਚਿਤ ਕੱਚੇ ਚੰਮ ਮੜ੍ਹਾਏ।
ਕੇਚਿਤ ਕੁੱਤਿਓ ਸੇ ਤੁੜਵਾਏ, ਕੇਚਿਤ ਮੈਖੈਂ ਠੋਕ ਗਡਾਏ।

---

(1) **ਬਾਬਰ :-** ਬਾਬਰ ਜਹੀਰੁੱਦੀਨ ਮੁਹੰਮਦ ਬਾਬਰ। ਇਹ ਤੈਮੂਰ ਦੀ ਛੇਵੀਂ ਪੀੜ੍ਹੀ ਕੁਤਲਗਨਿਗਾਰ ਖ਼ਾਨਮ ਦੇ ਉਦਰ ਤੋਂ ਮਿਰਜ਼ਾ ਉਮਰ ਸ਼ੇਖ਼ ਦਾ ਪੁੱਤ੍ਰ ਵੱਡਾ ਬਹਾਦੁਰ ਮੁਗਲ ਹੋਇਆ। ਇਸ ਦਾ ਜਨਮ 15 ਫਰਵਰੀ ਸੰਨ 1483 ਨੂੰ ਹੋਇਆ।

(2) **ਕਾਰੂ :-** ਇਸਰਾਈਲ ਵੰਸ਼ੀ ਯਸ਼ਰ ਦਾ ਪੁੱਤ੍ਰ, ਜੋ ਮਿਸਰ ਵਿਚ ਵੱਡਾ ਧਨੀ ਅਤੇ ਕੰਜੂਸਾਂ ਦਾ ਸਰਤਾਜ ਸੀ। ਇਹ ਮੂਸਾ ਦੇ ਚਾਚੇ ਦਾ ਪੁੱਤ੍ਰ ਸੀ।



Sri Satguru Jagjit Singh Ji eLibrary NamdhariElibrary@gmail.com

**ਗਊ ਗਰੀਬ ਕਉ ਬਧ ਕਰ ਸੂਟੈ, ਧਨੀ ਦੇਖ ਤਾ ਕਾ ਧਨ ਲੂਟੈ।**
**ਕਾਜ਼ੀ ਰਿਸ਼ਵਤ ਲੈ ਕਰ ਸਾਰੇ, ਸਾਚੇ ਕਉ ਝੂਠਾ ਕਰ ਡਾਰੇ।**

ਪਾਪਾਂ ਦੇ ਭਾਰ ਥੱਲੇ ਦੱਬੀ ਹੋਈ ਧਰਤੀ ਨੇ ਅਕਾਲ ਪੁਰਖ ਦੇ ਚਰਨਾਂ ਵਿੱਚ ਕੂਕ ਪੁਕਾਰ ਕੀਤੀ ਤਾਂ ਧਰਤੀ ਨੂੰ ਪਾਪਾਂ ਦੇ ਭਾਰ ਤੋਂ ਮੁਕਤ ਕਰਨ ਲਈ ਸੰਨ 1469 ਈ. ਰਾਇ ਭੋਇ ਦੀ ਤਲਵੰਡੀ (ਪਾਕਿਸਤਾਨ) ਵਿਖੇ ਮਾਤਾ ਤ੍ਰਿਪਤਾ ਜੀ ਤੇ ਪਿਤਾ ਮਹਿਤਾ ਕਾਲੂ ਜੀ ਦੇ ਘਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ। ਸ੍ਰਿਸ਼ਟੀ ਦੇ ਕਲਿਆਣ ਵਾਸਤੇ ਆਪ ਜੀ ਨੇ ਆਪਣੇ ਜੀਵਨ ਵਿੱਚ ਚਾਰ ਉਦਾਸੀਆਂ ਕੀਤੀਆਂ। ਜਗਤ ਗੁਰੂ ਜੀ ਸ੍ਰਿਸ਼ਟੀ ਦਾ ਭਰਮਣ ਕਰਦੇ ਹੋਏ, ਹਸਨ ਅਬਦਾਲ ਨਾਮ ਦੀ ਜਗ੍ਹਾ ਪੁਰ ਆਏ। ਹਸਨ ਅਬਦਾਲ ਰਾਵਲਪਿੰਡੀ ਤੋਂ 29 ਮੀਲ ਹੈ। ਇਹ ਇਲਾਕਾ ਬਾਬਾ ਹਸਨ ਅਬਦਾਲ ਦੇ ਨਾਮ ਪੁਰ ਵੱਸਿਆ ਹੋਇਆ ਸੀ। ਬਾਬਾ ਹਸਨ ਅਬਦਾਲ (ਸੱਯਦ) ਸਬਜ਼ਵਾਰ (ਇਲਾਕਾ) ਖੁਰਾਸਨ ਦਾ ਸੀ ਅਤੇ ਭਾਰਤ ਵਿੱਚ ਮਿਰਜ਼ਾ ਸ਼ਾਹਰੁਖ ਨਾਲ ਆਇਆ ਸੀ। ਹਸਨ ਅਬਦਾਲ ਨਾਮੀ ਜਗ੍ਹਾ 'ਤੇ ਗੁਰੂ ਨਾਨਕ ਦੇਵ ਜੀ 1 ਸਾਵਣ ਨੂੰ ਆਏ। ਉਸ ਵਕਤ ਲਗਭਗ ਸੰਨ 1521 ਸੀ। ਕਵੀ ਲਿਖਦਾ ਹੈ :

## ਕਬਿੱਤ

**ਕਰਤਾ ਪੁਰਖ ਕਰਤਾਰ ਬੇੜੇ ਤਾਰਦੇ ਸੀ**
**ਦੀਨ ਦਇਆਲ ਹਸਨ ਅਬਦਾਲ ਚੱਲ ਆਏ ਨੇ**
**ਨਾਨਕ ਨਿਰੰਕਾਰੀ, ਤਾਰੀ ਜਿਸ ਖਾਣੀ ਚਾਰੀ ਸਾਰੀ**
**ਰੇਖ ਮੇਖ ਵਿੱਚ ਮਾਰੀ ਭਾਗ ਟਿੱਬਿਆਂ ਨੂੰ ਲਾਏ ਨੇ**
**ਮੁੱਖੜੇ ਦੇ ਉੱਤੇ ਨੂਰ ਨਾਮ ਦਾ ਸਰੂਰ ਦਿਸੇ**
**ਪਾਤਸ਼ਾਹ ਹਜ਼ੂਰ ਅਤਿ ਸੁੰਦਰ ਸੁਹਾਏ ਨੇ**
**ਕਰੇ ''ਗੁਰਸੇਵਕ'' ਬਿਆਨ ਲਾ ਧਿਆਨ ਸੁਣੋ**
**ਹਸਨ ਅਬਦਾਲ ਰੱਬੀ ਕੌਤਕ ਵਿਖਾਏ ਨੇ**

ਹਸਨ ਅਬਦਾਲ ਆ ਕੇ ਮਰਦਾਨੇ ਨੂੰ ਸਫ਼ਰ ਦੌਰਾਨ ਬਹੁਤ ਜ਼ੋਰ ਦੀ ਪਿਆਸ ਲੱਗੀ। ਮਰਦਾਨਾ ਕੁਰਲਾ ਉਠਿਆ ਤੇ ਗੁਰੂ ਜੀ ਨੂੰ ਕਹਿਣ ਲੱਗਾ, ''ਹੁਣ ਮੇਰੇ ਕੋਲੋਂ ਤੁਰਿਆ ਨਹੀਂ ਜਾਂਦਾ। ਮੈਨੂੰ ਬਹੁਤ ਭਾਰੀ ਪਿਆਸ ਲੱਗੀ ਹੈ। ਮੈਨੂੰ ਜਲ ਛਕਾ ਦਿਓ।''

ਮਰਦਾਨੇ ਨੇ ਗੁਰੂ ਜੀ ਨੂੰ ਆਖਿਆ, ਕਵੀ ਲਿਖਦਾ ਹੈ :



Sri Satguru Jagjit Singh Ji eLibrary NamdhariElibrary@gmail.com

## ਕਬਿੱਤ

ਕਹੇ ਮਰਦਾਨਾ ਲੱਗੀ ਮੁਝ ਨੂੰ ਪਿਆਸ
ਮੇਰੇ ਰੁੱਕਦੇ ਸਵਾਸ ਜਲ ਮੁਝ ਨੂੰ ਛਕਾ ਦਿਓ
ਕਰੋ ਉਪਕਾਰ ਕਰਤਾਰ ਯਾਰ ਮੇਰੇ ਉੱਤੇ
ਪਾਣੀ ਦੀਆਂ ਬੂੰਦਾਂ ਮੇਰੇ ਮੁੱਖ ਵਿੱਚ ਪਾ ਦਿਓ
ਅੰਨ ਜਲ ਬਿਨਾਂ ਹੁੰਦਾ ਬੰਦੇ ਦਾ ਜਿਊਣ ਕਾਹਦਾ
ਕੂਕਦਾ ਪਪੀਹਾ ਤ੍ਰਿਖਾ ਮੁਝ ਦੀ ਮਿਟਾ ਦਿਓ
ਕਹੇ "ਗੁਰਸੇਵਕ" ਨਾ ਜਲ ਬਿਨਾਂ ਜੋਤ ਬੁਝੇ
ਜੀਵਨ ਦੀ ਬੁਝੀ ਜਾਂਦੀ ਜੋਤ ਨੂੰ ਜਗਾ ਦਿਓ

ਭਾਈ ਮਰਦਾਨਾ ਪਿਆਸ ਤੋਂ ਤੰਗ ਆ ਕੇ ਗੁਰੂ ਸਾਹਿਬ ਜੀ ਪਾਸੋਂ ਪਾਣੀ ਦੀ ਮੰਗ ਕਰਦਾ, ਸੁਣੋ ਇਸ ਕਵਿਤਾ ਵਿੱਚ ਇਉਂ ਬਿਆਨ ਕੀਤਾ ਜਾ ਰਿਹਾ ਹੈ :

## ਦੋਤਾਰਾ ਛੰਦ

1. ਤ੍ਰਿਪਤਾ ਦੇ ਜਾਏ ਨੇ ਫੇਰੇ ਹਸਨ ਅਬਦਾਲ 'ਚ ਪਾਏ
ਨਾਨਕ ਨਿਰੰਕਾਰੀ ਜੀ ਚੱਲ ਕੇ ਪਾਸ ਵਲੀ ਦੇ ਆਏ
ਦਿਲ ਸੜਦਾ ਬਲਦਾ ਏ ਮੇਰੇ ਠੰਢ ਕਾਲਜੇ ਪਾਵੇ
ਆਖੇ ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੇ

2. ਬੁੱਲ੍ਹ ਸੁੱਕਦੇ ਜਾਂਦੇ ਨੇ ਦਾਤਾ ਹੁਣ ਤੁਰਿਆ ਨਹੀਂ ਜਾਂਦਾ
ਪਾਣੀ ਦੇ ਬਾਝੋਂ ਜੀ ਜਾਵੇ ਮੁੱਖ ਮੇਰਾ ਕੁਮਲਾਂਦਾ
ਜਲ ਮੁੱਖ ਵਿੱਚ ਡਾਰ ਦਿਓ, ਦਾਤਾ ਐਸੀ ਕਲਾ ਦਿਖਾਵੋ
ਆਖੇ ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੋ

3. ਨਾ ਟੋਭਾ ਖੂਹ ਏਥੇ ਨਾ ਕੋਈ ਨਜ਼ਰ ਤਲਾਬ ਜੀ ਆਵੇ
ਪਾਣੀ ਦੇ ਬਾਝੋਂ ਜੀ ਹੁਣ ਮਰਦਾਨਾ ਮਰਦਾ ਜਾਵੇ
ਜਦ ਤੁਰ ਗਿਆ ਜੱਗ ਵਿੱਚੋਂ ਪਿੱਛੋਂ ਗੀਤ ਗ਼ਮੀ ਦੇ ਗਾਵੋ
ਆਖੇ ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੋ

4. ਪਾਣੀ ਦੇ ਬਾਝੋਂ ਜੀ ਮੱਛੀ ਤੜਫ-ਤੜਫ ਕੇ ਮਰਦੀ
ਮਰਦਾਨਾ ਮਰਜੂਗਾ ਰੱਖ ਲੈ ਜੇ ਤੇਰੀ ਹੈ ਮਰਜ਼ੀ



Sri Satguru Jagjit Singh Ji eLibrary NamdhariElibrary@gmail.com

ਸਭ ਕੁਝ ਕਰ ਸਕਦੇ ਹੋ ਦਾਤਾ ਜੇ ਤੁਮ ਕਰਨਾ ਚਾਹਵੋ
ਆਖੇ ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੋ

5. ਮੈਂ ਸੱਚ ਆਖਦਾ ਹਾਂ ਦਾਤਾ ਸਮਝ ਨਾ ਲਿਓ ਬਹਾਨਾ
ਗਲ ਸੁੱਕਦਾ ਜਾਂਦਾ ਹੈ ਮੇਰੀ ਰੁਕਦੀ ਜਾਏ ਜ਼ਬਾਨਾ
ਜਿੰਦ ਜਾਂਦੀ ਤਨ ਵਿੱਚੋਂ ਮੇਰੀ ਜਾਂਦੀ ਜਿੰਦ ਬਚਾਵੋ
ਆਖੇ *ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੋ

6. ਜੀਵਨ ਮੁੱਕ ਜਾਂਦਾ ਏ ਬੰਦਾ ਜੇ ਪਾਣੀ ਨਾ ਪੀਵੇ
ਪਾਣੀ ਦੇ ਬਾਝੋਂ ਜੀ ਬੰਦਾ ਦੱਸੋ ਕੀਕਣ ਜੀਵੇ
ਆ ਵਿੱਚ ਉਜਾੜਾਂ ਦੇ ਦਾਤਾ ਮੈਨੂੰ ਕਿਉਂ ਤੜਫਾਵੋ
ਆਖੇ ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੋ

7. ਜਲ ਭੀਤ ਲਗਾ ਦਿੱਤੀ ਦਾਤੇ ਪਵਨ ਦਾ ਥੰਭਾ ਕਰਿਆ
ਕਿਧਰੇ ਭੱਜ ਜਾਵੇ ਨਾ ਭਾਂਡਾ ਪੰਜ ਤੱਤਾਂ ਦਾ ਘੜਿਆ
"ਗੁਰਸੇਵਕ ਸਿੰਘ" ਆਖੇ ਮੈਨੂੰ ਚਰਨਾਂ ਦੇ ਨਾਲ ਲਾਵੋ
ਆਖੇ ਮਰਦਾਨਾ ਜੀ ਸਤਿਗੁਰ ਮੇਰੀ ਪਿਆਸ ਬੁਝਾਵੋ

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਨੂੰ ਸਮਝਾਉਣ ਦਾ ਯਤਨ ਕੀਤਾ, ਪਰ ਭਾਈ ਮਰਦਾਨੇ ਨੇ ਆਖਿਆ, "ਗੁਰੂ ਪਿਤਾ ! ਮੈਨੂੰ ਪਿਆਸ ਬਹੁਤ ਲੱਗੀ ਹੈ। ਮੇਰੇ ਹੋਂਠ ਪਾਣੀ ਬਿਨਾਂ ਸੁੱਕਦੇ ਜਾਂਦੇ ਹਨ। ਸਾਹ ਰੁੱਕਦੇ ਜਾਂਦੇ ਹਨ। ਕਿਰਪਾ ਕਰਕੇ ਮੈਨੂੰ ਜਲ ਛਕਾ ਦਿਓ।" ਮਰਦਾਨੇ ਦੀ ਜ਼ਿੱਦ ਨੂੰ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਖਿਆ, "ਭਾਈ ਮਰਦਾਨਾ ! ਔਹ ਸਾਹਮਣੇ ਪਹਾੜੀ ਉੱਤੇ ਇਕ ਵਲੀ ਕੰਧਾਰੀ ਨਾਮ ਦਾ ਫ਼ਕੀਰ ਵੱਸਦਾ ਹੈ, ਪਰ ਉਹ ਭੇਖ ਦਾ ਫ਼ਕੀਰ ਹੈ, ਤਨ ਦਾ ਫ਼ਕੀਰ ਹੈ। ਮਨ ਦਾ ਫ਼ਕੀਰ ਨਹੀਂ ਹੈ। ਉਸ ਦੇ ਕੋਲ ਪਾਣੀ ਦਾ ਇਕ ਹੌਜ਼ ਭਰਿਆ ਹੋਇਆ ਹੈ। ਇਸ ਇਲਾਕੇ ਵਿੱਚ ਪੀਣ ਵਾਸਤੇ ਪਾਣੀ ਸਿਰਫ਼ ਉਸ ਦੇ ਕੋਲ ਹੈ।" ਜਗਤ ਗੁਰੂ ਭਾਈ ਮਰਦਾਨੇ ਨੂੰ ਆਖਦੇ ਹਨ ਕਵੀ ਲਿਖਦਾ ਹੈ :

---

* ਮਰਦਾਨਾ :- ਲੱਖੇ ਦੇ ਉਦਰ ਤੋਂ ਬਾਦਰੇ ਮਰਾਸੀ ਦਾ ਪੁੱਤ੍ਰ, ਜੋ ਸੰਮਤ 1516 ਵਿੱਚ ਤਲਵੰਡੀ ਜਨਮਿਆ ਅਤੇ ਗੁਰੂ ਨਾਨਕ ਦਾ ਸਿੱਖ ਹੋ ਕੇ "ਭਾਈ" ਪਦ ਦਾ ਅਧਿਕਾਰੀ ਹੋਇਆ। ਇਹ ਗੁਰੂ ਸੇਵਾ ਵਿੱਚ ਕੀਰਤਨ ਦੀ ਹਾਜ਼ਰੀ ਭਰਦਾ ਰਿਹਾ। ਇਸ ਦਾ ਦੇਹਾਂਤ 13 ਮੱਘਰ ਸੰਮਤ 1591 ਨੂੰ ਅਫ਼ਗਾਨਿਸਤਾਨ ਦੇ ਕੁੱਰਮ ਦਰਿਆ ਦੇ ਕਿਨਾਰੇ ਕੁੱਰਮ ਨਗਰ ਵਿੱਚ ਹੋਇਆ, ਜਿੱਥੇ ਗੁਰੂ ਨਾਨਕ ਜੀ ਨੇ ਇਸ ਦੀ ਦੇਹ ਦਾ ਸਸਕਾਰ ਹੱਥੀਂ ਕੀਤਾ। ਰਬਾਬ ਵਜਾਉਣ ਕਰਕੇ "ਰਬਾਬੀ" ਉਪਾਧੀ ਭਾਈ ਜੀ ਦੇ ਨਾਮ ਨਾਲ ਲੱਗਦੀ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

## ਕਬਿੱਤ

ਨਾਨਕ ਨਿਆਰੇ ਬੋਲ ਮੁੱਖ 'ਚੋਂ ਉਚਾਰੇ ਭਾਰੇ
ਵਲੀ ਕੰਧਾਰੀ ਏਥੇ ਵੱਸਦਾ ਫ਼ਕੀਰ ਆ
ਸਾਹਮਣੇ ਪਹਾੜੀ ਉੱਤੇ ਡੇਰਾ ਉਹਦਾ ਦਿਸਦਾ ਹੈ
ਮੁਸਲਮਾਨ ਤੇਰਾ ਜਾਪਦਾ ਉਹ ਵੀਰ ਆ
ਬੰਦਾ ਹੰਕਾਰੀ ਉਹਨੇ ਭੇਸ ਦੀ ਫ਼ਕੀਰੀ ਧਾਰੀ
ਪੰਜ ਐਬਾਂ ਨਾਲ ਉਹਦਾ ਭਰਿਆ ਸਰੀਰ ਆ
ਕਹੇ "ਗੁਰਸੇਵਕ" ਨੇ ਹੌਜ ਭਰੇ ਉਸ ਕੋਲ
ਉਹਦੇ ਕੋਲੋਂ ਮਿਲੂ ਤੈਨੂੰ ਪੀਣ ਵਾਲਾ ਨੀਰ ਆ

ਭਾਈ ਮਰਦਾਨੇ ਨੇ ਜਗਤ ਗੁਰੂ ਜੀ ਨੂੰ ਆਖਿਆ, "ਜੇ ਉਹ ਹੰਕਾਰੇ ਪੁਰਸ਼ ਹੈ ਤਾਂ ਉਸ ਦੇ ਕੋਲ ਮੈਨੂੰ ਕਿਉਂ ਭੇਜਦੇ ਹੋ?" ਤਾਂ ਗੁਰੂ ਜੀ ਬਚਨ ਕੀਤਾ, "ਭਾਈ ਮਰਦਾਨੇ ! ਇਸ ਜਗ੍ਹਾ 'ਤੇ ਅਸੀਂ ਕੋਈ ਖਾਸ ਮਕਸਦ ਲੈ ਕੇ ਆਏ ਹਾਂ। ਅਸੀਂ ਤੇਰੇ ਰਾਹੀਂ ਉਸ ਨੂੰ ਗੁਰਮਤ ਦੇ ਰਸਤੇ 'ਤੇ ਤੋਰਨਾ ਹੈ। ਤੂੰ ਸਾਡੇ ਬਚਨ ਨੂੰ ਮੰਨ ਕੇ ਵਲੀ ਪਾਸ ਜਲ ਛਕਣ ਵਾਸਤੇ ਉਸ ਪਹਾੜੀ ਉਪਰ ਪਹੁੰਚ ਜਾਹ।" ਗੁਰੂ ਸਾਹਿਬ ਭਾਈ ਮਰਦਾਨੇ ਨੂੰ ਆਖਦੇ ਹਨ ਕਵੀ ਲਿਖਦਾ ਹੈ :

## ਕਬਿੱਤ

ਸਾਡੀ ਗੱਲ ਮੰਨ ਪੱਲੇ ਬੰਨ੍ਹ ਸਾਡੇ ਬਚਨਾਂ ਨੂੰ
ਵਲੀ ਕੰਧਾਰੀ ਕੋਲ ਜਾਈਂ ਮਰਦਾਨਿਆ
ਹੋਇ ਕੇ ਨਿਮਾਣਾ ਤੇ ਨਿਤਾਣਾ ਹੱਥ ਜੋੜ ਕੇ ਤੇ
ਵਿੱਥਿਆ ਤੂੰ ਓਸ ਨੂੰ ਸੁਣਾਈਂ ਮਰਦਾਨਿਆ
ਓਥੇ ਜਾ ਕੇ ਓਸ ਦਾ ਅਦਬ ਸਤਿਕਾਰ ਕਰੀਂ
ਓਸ ਨੂੰ ਸਲਾਮ ਤੂੰ ਬੁਲਾਈਂ ਮਰਦਾਨਿਆ
ਕਹੇ "ਗੁਰਸੇਵਕ" ਪਹਾੜੀ ਉੱਤੇ ਡੇਰਾ ਓਹਦਾ
ਓਥੇ ਜਾ ਕੇ ਜਲ ਛਕ ਆਈ ਮਰਦਾਨਿਆ

ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਨੂੰ ਵਲੀ ਕੰਧਾਰੀ ਪਾਸ ਜਾਣ ਵਾਸਤੇ ਆਖਦੇ ਹਨ। ਇਉਂ ਬੇਨਤੀ ਕੀਤੀ ਜਾ ਰਹੀ ਹੈ :



Sri Satguru Jagjit Singh Ji eLibrary NamdhariElibrary@gmail.com

# ਗੀਤ ਕੋਰੜਾ

1. ਗੁਰੂ ਨਾਨਕ ਨੇ ਮੁੱਖ 'ਚੋਂ ਉਚਾਰਿਆ
ਗੱਲ ਸੁਣ ਮੇਰੀ ਭਗਤਾ ਪਿਆਰਿਆ
ਜਲ ਛਕ ਕੇ ਤੇ ਸੀਨੇ ਠੰਢ ਪਾਈਂ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

2. ਜਾਵੀਂ ਮਨ ਵਿੱਚ ਰੱਖ ਕੇ ਤੂੰ ਆਸ ਆ
ਹੌਜ ਭਰਿਆ ਤੇ ਪਾਣੀ ਉਹਦੇ ਪਾਸ ਆ
ਉਹ ਮੁਸਲਮਾਨ ਤੇਰਾ ਭਾਈ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

3. ਤੈਨੂੰ ਉੱਠ ਕੇ ਗਲ ਨਾਲ ਲਾਊਗਾ
ਪਾਣੀ ਭਾਂਡੇ ਵਿੱਚ ਭਰ ਕੇ ਛਕਾਊਗਾ
ਉਹਨੂੰ ਵਿੱਥਿਆ ਤੂੰ ਆਪਣੀ ਸੁਨਾਈਂ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

4. ਤੈਨੂੰ ਚਾਹੀਦਾ ਹੈ ਠੰਢਾ ਮਿੱਠਾ ਜਲ ਵੇ
ਤੇਰੀ ਗੱਲ ਦਾ ਏ ਉਹਦੇ ਕੋਲ ਹੱਲ ਵੇ
ਉਹਦੇ ਕੋਲ ਜਾ ਕੇ ਤੂੰ ਨਾ ਘਬਰਾਈਂ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

5. ਉਹਨੇ ਬੈਠ ਕੇ ਤੇ ਛਿਲੇ ਕੱਢੇ ਭਾਰੀ ਆ
ਪਰ ਲੱਗੀ ਉਹਨੂੰ ਈਰਖਾ ਬਿਮਾਰੀ ਆ
ਉਹ ਡਿੱਗ ਪਿਆ ਹਉਮੈ ਵਾਲੀ ਖਾਈ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

6. ਉਹਦਾ ਸ਼ੁੱਧ ਹੋਇਆ ਅਜੇ ਤੱਕ ਦਿਲ ਨਾ
ਅਸੀਂ ਤੇਰੇ ਰਾਹੀਂ ਹੁਣ ਉਹਨੂੰ ਮਿਲਣਾ
ਸਾਡੇ ਬਾਰੇ ਉਹਨੂੰ ਜਾ ਕੇ ਤੇ ਬਤਾਈਂ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ



Sri Satguru Jagjit Singh Ji eLibrary NamdhariElibrary@gmail.com

7. ਉਹ ਵਲੀ ਨਹੀਓਂ ਵਲਾਂ ਵਾਲੀ ਖਾਣ ਵੇ
ਉਹਨੂੰ ਦੇਣਾ ਅਸੀਂ ਧਰਮ ਗਿਆਨ ਵੇ
ਬਾਣੀ ਧੁਰ ਦਰਗਾਹ ਦੇ ਵਿੱਚੋਂ ਆਈ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

8. ਉਹ ਮੁੱਖ ਵਿੱਚੋਂ ਮਿੱਠਾ-ਮਿੱਠਾ ਬੋਲਦਾ
ਪਰ ਅੰਦਰੋਂ ਕੁਫ਼ਰ ਬੜਾ ਤੋਲਦਾ
ਬਾਤ ਉਹਦੀ "ਗੁਰਸੇਵਕ" ਬਤਾਈ ਵੇ
ਮਰਦਾਨਿਆ ਵਲੀ ਦੇ ਪਾਸ ਜਾਈਂ ਵੇ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਨੂੰ ਉਪਦੇਸ਼ ਦਿੱਤਾ, ਜੇ ਤੂੰ ਜਲ ਛਕਣਾ ਹੈ ਤਾਂ ਵਲੀ ਕੰਧਾਰੀ ਦੇ ਪਾਸ ਜਾਹ। ਸ੍ਰੀ ਗੁਰੂ ਜੀ ਜਾਣੀ-ਜਾਣ ਸਨ। ਕਵੀ ਆਰ.ਡੀ. ਸਿਆਲ, ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਲਿਖਦੇ ਹਨ :

ਗ੍ਰੀਬੋਂ ਬੇਨਿਵਾਉਂ ਕਾ ਸਹਾਰਾ ਹੈ ਗੁਰੂ ਨਾਨਕ
ਜਹਾਨੇ ਮਾਰਫ਼ਤ ਦਾ ਇਕ ਸਤਾਰਾ ਹੈ ਗੁਰੂ ਨਾਨਕ
ਹਰ ਇਕ ਮਾਯੂਸ ਦਿਲ ਕੋ, ਐ ਵਫ਼ਾ, ਤੁਮ ਜਾ ਕੇ ਕਹਿ ਦੋ
ਅਗਰ ਕੋਈ ਨਹੀਂ ਤੋ ਫਿਰ ਤੁਮਾਰਾ ਹੈ ਗੁਰੂ ਨਾਨਕ

ਜਗਤ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਨੂੰ ਵਲੀ ਪਾਸ ਜਾਣ ਲਈ ਕਿਹਾ। ਭਾਈ ਮਰਦਾਨਾ ਹਰ ਜਗ੍ਹਾ 'ਤੇ ਨਾਨਕ ਨੂੰ ਵੇਖਦਾ ਸੀ। ਕਵੀ ਕਰਮ ਸਿੰਘ ਬਾਲਮ ਜੀ ਲਿਖਦੇ ਹਨ :

ਮਿਲਾ ਮਦੀਨਾ ਮੇਂ ਕਿਸੀ ਕੋ ਬਗਦਾਦ ਗਾਤਾ ਮਿਲ ਗਿਆ
ਮਿਲਾ ਬਹਿਸ਼ਤੋਂ ਮੇਂ ਕਿਸੀ ਕੋ ਮੱਕੇ ਮੇਂ ਆਤਾ ਮਿਲ ਗਿਆ
ਮਿਲਾ ਬਨਾਰਸ ਮੇਂ ਕਿਸੀ ਕੋ ਪੱਥਰ ਛੁੜਾਤਾ ਮਿਲ ਗਿਆ
ਮਿਲਾ ਖੁਦਾ ਬਨ ਕਿਸੀ ਕੋ ਬਿਗੜੀ ਬਨਾਤਾ ਮਿਲ ਗਿਆ
ਜਿੱਥੋਂ ਤਾਈਂ ਹੈ ਜਾਂਵਦੀ ਨਿਗ੍ਹਾ ਮੇਰੀ ਹਰ ਜਗ੍ਹਾ 'ਤੇ ਨਾਨਕ ਵੱਸਦਾ ਏ
ਤੂੰ 'ਬਾਲਮਾ' ਮੰਨ ਨਾ ਮੰਨ ਭਾਵੇਂ ਮੇਰਾ ਦਿਲ ਤਾਂ ਅੰਦਰੋਂ ਦੱਸਦਾ ਏ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਮੰਨ ਕੇ ਭਾਈ ਮਰਦਾਨਾ ਵਲੀ ਕੰਧਾਰੀ ਫ਼ਕੀਰ ਵੱਲ ਤੁਰਦਾ ਹੈ। ਇਉਂ ਬੇਨਤੀ ਕੀਤੀ ਜਾ ਰਹੀ ਹੈ :



Sri Satguru Jagjit Singh Ji eLibrary NamdhariElibrary@gmail.com

## ਗੱਡੀ ਛੰਦ

ਮੰਨ ਹੁਕਮ ਗੁਰਾਂ ਦਾ ਤੁਰਿਆ
ਮਰਦਾਨਾ ਵਲੀ ਵੱਲ ਨੂੰ
ਹੱਥ ਜੋੜ ਕੇ ਨਮਸਕਾਰ ਕੀਤੀ
ਵਲੀ ਨੂੰ ਅਰਜ਼ ਕਰਦਾ
ਮੈਨੂੰ ਲੱਗੀ ਆ ਪਿਆਸ ਬੜੀ ਭਾਰੀ
ਬੁੱਲ੍ਹ ਮੇਰੇ ਜਾਣ ਸੁੱਕਦੇ
ਸਾਹ ਰੁੱਕਦੇ ਪ੍ਰਾਣ ਜਾਣ ਮੁੱਕਦੇ
ਦੇ ਦੇਵੋ ਜਲ ਬਾਬਾ ਜੀ
ਜਲ ਬਾਝ ਤਾਂ ਬੰਦੇ ਦਾ ਜੀਣ ਕਾਹਦਾ
ਘੜੀ ਨਹੀਓਂ ਪਲ ਬਾਬਾ ਜੀ
ਮੱਛੀ ਤੜਫ-ਤੜਫ ਜਿਵੇਂ ਮਰਦੀ
ਲੱਗਾ ਸੀਨੇ ਸੱਲ ਬਾਬਾ ਜੀ
ਮੇਰੀ ਜਾਨ ਸਰੀਰ ਵਿੱਚੋਂ ਨਿਕਲੂ
ਅੱਜ ਨਹੀਂ ਤਾਂ ਕੱਲ ਬਾਬਾ ਜੀ
ਮੇਰੇ ਸਿਰ 'ਤੇ ਮੁਸੀਬਤ ਭਾਰੀ
ਕਰ ਦੇਵੋ ਹੱਲ ਬਾਬਾ ਜੀ
ਵਲੀ ਸੁਣ ਕੇ ਵਾਰਤਾ ਸਾਰੀ
ਝੱਟ ਲਾਲੋ ਲਾਲ ਹੋ ਗਿਆ
ਵਲੀ ਤਪਦੇ ਤੰਦੂਰ ਵਾਂਗੂੰ ਤਪਿਆ
ਬਹੁਤ ਬੁਰਾ ਹਾਲ ਹੋ ਗਿਆ
ਕਹਿੰਦਾ ਦੂਰ ਹੋਜਾ ਅੱਖੀਆਂ ਤੋਂ ਕਾਫ਼ਰਾ
ਦੁਖੀ ਵਾਲ-ਵਾਲ ਹੋ ਗਿਆ
ਜਿਹੜਾ ਮੇਰੇ ਅੱਗੇ ਆਣ ਕੇ ਤੇ ਅੜਿਆ
ਉਹ ਵੱਸ ਕਾਲ ਹੋ ਗਿਆ
ਵਲੀ ਅੰਦਰੋਂ ਕੋਹੜ ਦਾ ਭਰਿਆ
ਬਹੁਤ ਸੀ ਬੇਹਾਲ ਹੋ ਗਿਆ
ਸੱਚ ਕਵੀ "ਗੁਰਸੇਵਕ ਸਿੰਘਾ" ਸੁਣਾਵੇ



Sri Satguru Jagjit Singh Ji eLibrary NamdhariElibrary@gmail.com

ਮਨ ਵਿੱਚ ਮਾਨ ਓਸਨੇ,

ਧਰਿਆ-ਧਰਿਆ

ਜਿਹੜਾ ਹੰਕਾਰਿਆ ਗਿਆ ਸੋਈ ਮਰਿਆ।

ਭਾਈ ਮਰਦਾਨਾ ਗੁਰੂ ਜੀ ਦਾ ਬਚਨ ਮੰਨ ਕੇ ਪਹਾੜੀ ਉੱਪਰ ਚੜ੍ਹ ਗਿਆ। ਵਲੀ ਕੰਧਾਰੀ ਦੇ ਪਾਸ ਪਹੁੰਚ ਗਿਆ ਤੇ ਜਾ ਕੇ ਨਮਸਕਾਰ ਕੀਤੀ। ਵਲੀ ਕੰਧਾਰੀ ਕੋਲ ਜਲ ਬਹੁਤ ਸੀ। ਮਰਦਾਨੇ ਨੇ ਜਲ ਮੰਗਿਆ। ਕਵੀ ਲਿਖਦਾ ਹੈ :

## ਕਬਿੱਤ

ਮਰਦਾਨਾ ਮੰਨ ਕੇ ਬਚਨ ਝੱਟ ਤੁਰ ਪਿਆ
ਵਲੀ ਕੰਧਾਰੀ ਦੇ ਆ ਪਹੁੰਚਾ ਦਰਬਾਰ ਆ
ਪ੍ਰੇਮ ਪੁਜਾਰੀ ਅਤੇ ਨਿਮਰਤਾ ਦੀ ਮੂਰਤ ਸੀ
ਹੱਥ ਜੋੜ ਓਸਨੇ ਆ ਕੀਤੀ ਨਮਸਕਾਰ ਆ
ਆਖਦਾ ਵਲੀ ਜੀ ਮੈਨੂੰ ਲੱਗੀ ਏ ਪਿਆਸ ਭਾਰੀ
ਜਲ ਬਾਝੋਂ ਜਿੰਦ ਮੇਰੀ ਜਾਣ ਲਈ ਤਿਆਰ ਆ
ਕਹੇ "ਗੁਰਸੇਵਕ" ਪਿਆਸ ਜੇ ਬੁਝਾਵੇਂ ਮੇਰੀ
ਕਰ ਦੇਵੇਂ ਮੇਰੇ ਉੱਤੇ ਪਰਉਪਕਾਰ ਆ

ਭਾਈ ਮਰਦਾਨੇ ਨੇ ਆਖਿਆ, "ਵਲੀ ਜੀ ! ਮੈਨੂੰ ਬਹੁਤ ਪਿਆਸ ਲੱਗੀ ਹੈ, ਮੈਨੂੰ ਜਲ ਛਕਾ ਦਿਓ।" ਤਾਂ ਵਲੀ ਕ੍ਰੋਧ ਦੀ ਅੱਗ ਵਿੱਚ ਸੜਨ ਲੱਗਾ ਤੇ ਭਾਈ ਮਰਦਾਨੇ ਨੂੰ ਗੁੱਸੇ ਨਾਲ ਕਹਿਣ ਲੱਗਾ, "ਤੂੰ ਕੌਣ ਹੈਂ?" ਭਾਈ ਮਰਦਾਨੇ ਨੇ ਆਖਿਆ, "ਮੈਂ ਮਰਦਾਨਾ ਹਾਂ।" ਵਲੀ ਨੇ ਕਿਹਾ, "ਤੂੰ ਕਿਸ ਧਰਮ ਨਾਲ ਸੰਬੰਧ ਰੱਖਦਾ ਏਂ?" ਭਾਈ ਮਰਦਾਨੇ ਨੇ ਆਖਿਆ, "ਮੈਂ ਮੁਸਲਮਾਨ ਹਾਂ।" ਵਲੀ ਕੰਧਾਰੀ ਨੇ ਕਿਹਾ, "ਤੇਰਾ ਗੁਰੂ ਕੌਣ ਹੈ?" ਭਾਈ ਮਰਦਾਨੇ ਨੇ ਕਿਹਾ, "ਮੇਰਾ ਗੁਰੂ ਨਾਨਕ ਨਿਰੰਕਾਰੀ ਹੈ।" ਏਨੀ ਗੱਲ ਸੁਣਦਿਆਂ ਵਲੀ ਗੁੱਸੇ ਵਿੱਚ ਭਬਕ ਉਠਿਆ ਤੇ ਭਾਈ ਮਰਦਾਨੇ ਨੂੰ ਕਹਿਣ ਲੱਗਾ, ਕਵੀ ਲਿਖਦਾ ਹੈ :

## ਕਬਿੱਤ

ਵਿਹੰਦਿਆਂ ਹੀ ਸਾਰ ਹੋਇਆ ਗੁੱਸੇ ਦਾ ਸ਼ਿਕਾਰ
ਵਲੀ ਪਿਆ ਭਬਕਾਰ ਕੌੜਾ ਮੁੱਖ ਵਿੱਚੋਂ ਬੋਲਦਾ
ਛੱਡ ਅੱਲ੍ਹਾ ਪਾਕ ਫਿਰੇਂ ਨਾਨਕ ਦੇ ਪਿੱਛੇ ਲੱਗਾ
ਕਾਫ਼ਰਾ ਤੂੰ ਫਿਰੇਂ ਜਲ ਮੇਰੇ ਕੋਲੋਂ ਟੋਲਦਾ
ਕਾਹਦਾ ਗੁਰੂ ਚੇਲੇ ਨੂੰ ਜੋ ਪਾਣੀ ਨਾ ਪਿਆਲ ਸਕੇ



Sri Satguru Jagjit Singh Ji eLibrary NamdhariElibrary@gmail.com

ਉਹਦੇ ਪਿੱਛੇ ਹੱਡ ਪ੍ਰਦੇਸ ਵਿੱਚ ਰੋਲਦਾ
ਨਾਨਕ ਦੇ ਵਿੱਚ ਤੇਰੀ ਜਿੰਦ ਜਾਨ ਵੱਸਦੀ ਏ
ਤੇਰੇ ਰੋਮ ਰੋਮ ਵਿੱਚੋਂ ਨਾਨਕ ਹੈ ਬੋਲਦਾ
ਛੱਡ ਕੇ ਕੁਰਾਣ ਗੁਣ ਨਾਨਕ ਦੇ ਗਾਂਵਦਾ ਤੂੰ
ਮਨ ਤੇਰਾ ਡਮਰੂ ਦੇ ਵਾਂਗ ਫਿਰੇ ਡੋਲਦਾ
ਨਾਨਕ ਨੂੰ ਆਖ ਉਹ ਵਿਖਾਵੇ ਕੋਈ ਕਰਾਮਾਤ
ਕਹੇ "ਗੁਰਸੇਵਕ" ਜੋ ਤੇਰੇ ਵਿੱਚੋਂ ਬੋਲਦਾ

ਵਲੀ ਕੰਧਾਰੀ ਨੇ ਭਾਈ ਮਰਦਾਨੇ ਨੂੰ ਕਿਹਾ, "ਮੈਨੂੰ ਲੱਗਦਾ ਤੂੰ ਸੱਚਾ ਮੁਸਲਮਾਨ ਨਹੀਂ। ਮੁਸਲਮਾਨ ਹੋ ਕੇ ਤੂੰ ਨਾਨਕ ਦੇ ਚਰਨੀਂ ਲੱਗਾ ਏਂ। ਅੱਲ੍ਹਾ ਪਾਕ ਨੂੰ ਛੱਡ ਕੇ ਤੂੰ ਨਾਨਕ ਦੇ ਗੁਣ ਗਾਉਂਦਾ ਏਂ। ਉਹਦੇ ਪਿੱਛੇ ਆਪਣੇ ਹੱਡ ਪ੍ਰਦੇਸ ਵਿੱਚ ਰੋਲਦਾ ਫਿਰਦਾ ਏਂ। ਨਾਨਕ ਤੇਰਾ ਗੁਰੂ ਹੈ ਤੇ ਤੂੰ ਉਸ ਦਾ ਚੇਲਾ ਹੈਂ। ਉਹ ਗੁਰੂ ਕਾਹਦਾ ਜੋ ਚੇਲੇ ਨੂੰ ਦੋ ਘੁੱਟਾਂ ਪਾਣੀ ਨਾ ਪਿਆ ਸਕੇ। ਜੇ ਤੇਰੇ ਗੁਰੂ ਨਾਨਕ ਨਿਰੰਕਾਰੀ ਵਿੱਚ ਕਰਾਮਾਤ ਹੈ ਤਾਂ ਉਸ ਨੂੰ ਆਖ ਕਰਾਮਾਤ ਵਿਖਾਵੇ।" ਵਲੀ ਕੰਧਾਰੀ ਗੁੱਸੇ ਵਿੱਚ ਜਿਵੇਂ ਮਰਦਾਨੇ ਨੂੰ ਆਖਦਾ, ਉਸ ਦਾ ਵੇਰਵਾ ਇਸ ਕਵਿਤਾ ਵਿੱਚ ਇਉਂ ਬਿਆਨ ਕੀਤਾ ਜਾ ਰਿਹਾ ਹੈ :

## ਪਉੜੀ ਛੰਦ

1. ਮੀਰਜ਼ਾਦੇ ਦਾ ਓਸਨੇ ਜਦ ਦਰਸ਼ਨ ਕਰਿਆ
ਵਲੀ ਵਿਹੰਦਿਆਂ ਸਾਰ ਹੀ ਗੁੱਸੇ ਵਿੱਚ ਸੜਿਆ
ਮੁਸਲਮ ਧਰਮ ਨੂੰ ਮੂਰਖਾ ਤੂੰ ਦਾਗ ਲਗਾਵੇਂ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ

2. ਪੀਰ ਜੇਸਨੂੰ ਆਖਦਾ ਓਹ ਕੀ ਕਰ ਸਕਦਾ
ਜਲ ਦੇ ਭਾਂਡੇ ਮੂਰਖਾ ਉਹ ਨਹੀਂ ਭਰ ਸਕਦਾ
ਲੜ ਲੱਗਾ ਕਿਉਂ ਓਸਦੇ ਕਿਉਂ ਵਖਤ ਗਵਾਵੇਂ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ

3. ਜੇ ਨਹੀਂ ਤੈਨੂੰ ਦੇਂਵਦਾ ਉਹ ਠੰਢਾ ਆਬ
ਕੀ ਲੈਣਾ ਈ ਓਸ ਤੋਂ ਉਹਦੀ ਭੰਨ ਰਬਾਬ
ਛੱਡ ਕੇ ਪਾਕ ਕੁਰਾਨ ਨੂੰ ਉਹਦੇ ਗੁਣ ਗਾਵੇਂ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ



Sri Satguru Jagjit Singh Ji eLibrary NamdhariElibrary@gmail.com

4. ਕਾਹਦਾ ਗੁਰੂ ਮੁਰੀਦ ਨੂੰ ਪਾਣੀ ਨਾ ਦੇਵੇ
ਅੱਲ੍ਹਾ ਪਾਕ ਨੂੰ ਛੱਡ ਕੇ ਲੜ ਲੱਗਿਆ ਐਵੇਂ
ਛੱਡ ਅਲੀ ਰਸੂਲ ਨੂੰ ਉਹਦਾ ਨਾਮ ਧਿਆਵੇਂ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ

5. ਘਰ ਟੱਬਰ ਨੂੰ ਛੱਡ ਕੇ ਉਸ ਪਿੱਛੇ ਤੁਰਿਆ
ਮਰਜੇਂਗਾ ਮਰਦਾਨਿਆ ਜੇ ਨਾ ਤੂੰ ਮੁੜਿਆ
ਪੱਲੇ ਤੇਰੇ ਪੈਣਗੇ ਹੁਣ ਹੌਕੇ ਹਾਵੇ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ

6. ਨਾਨਕ ਪੀਰ ਨੂੰ ਪੀਰ ਜੇ ਤੂੰ ਸੱਚਾ ਕਹਿੰਦਾ
ਪਾਣੀ ਉਹ ਪਤਾਲ 'ਚੋਂ ਕਿਉਂ ਨਹੀਂ ਖਿੱਚ ਲੈਂਦਾ
ਰੱਬੀ ਬਾਣੀ ਬਾਣ ਉਹ ਕਿਉਂ ਨਹੀਂ ਚਲਾਵੇ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ

7. ਜੀਹਦੀ ਹਰਦਮ ਆਖਦਾ ਤੂੰ ਬੱਲੇ ਬੱਲੇ
ਪੱਥਰ ਰੇੜ੍ਹ ਕੇ ਪੀਰ ਨੂੰ ਮੈਂ ਦੇਵਾਂ ਥੱਲੇ
"ਗੁਰਸੇਵਕ ਸਿੰਘਾ" ਬਚੂ ਨਾ ਜੇ ਬਚਣਾ ਚਾਹਵੇ
ਨਾਨਕ ਪੀਰ ਨੂੰ ਆਖਦੇ ਕਰਾਮਾਤ ਦਿਖਾਵੇ

ਭਾਈ ਮਰਦਾਨੇ ਨੂੰ ਵਲੀ ਕੰਧਾਰੀ ਨੇ ਕਿਹਾ, "ਜੇ ਤੇਰੇ ਗੁਰੂ ਨਾਨਕ ਦੇਵ ਜੀ ਵਿੱਚ ਕਰਾਮਾਤ ਹੈ ਤਾਂ ਉਸ ਨੂੰ ਆਖ ਕਰਾਮਾਤ ਦਿਖਾਵੇ ਤੇ ਜੇ ਉਹ ਕਰਾਮਾਤ ਨਹੀਂ ਵਿਖਾ ਸਕਦਾ ਤਾਂ ਤੂੰ ਵੀ ਉਸ ਦਾ ਸਾਥ ਛੱਡ ਕੇ ਅੱਲ੍ਹਾ ਤਾਲਾ ਦੇ ਚਰਨੀਂ ਲੱਗ ! ਜਾਹ ! ਉਸ ਨਾਲ ਰਹਿ ਕੇ ਆਪਣੀ ਜ਼ਿੰਦਗੀ ਦਾ ਅਨਮੁੱਲਾ ਸਮਾਂ ਬਰਬਾਦ ਨਾ ਕਰ।"

ਵਲੀ ਕੋਲੋਂ ਜਵਾਬ ਸੁਣ ਕੇ ਭਾਈ ਮਰਦਾਨਾ ਵਾਪਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਆ ਗਿਆ ਤੇ ਅਰਜ਼ ਕੀਤੀ, "ਗਰੀਬ ਨਿਵਾਜ਼ ਜੀਓ ! ਵਲੀ ਕੰਧਾਰੀ ਵਾਕਿਆ ਹੀ ਹੰਕਾਰੀ ਤੇ ਕ੍ਰੋਧੀ ਪੁਰਸ਼ ਹੈ। ਉਸ ਦੀਆਂ ਗੱਲਾਂ ਵਿੱਚੋਂ ਹੰਕਾਰ ਦੀ ਬਦਬੂ ਆਉਂਦੀ ਹੈ।" ਗੁਰੂ ਸਾਹਿਬ ਕਹਿਣ ਲੱਗੇ, "ਮਰਦਾਨਿਆ ! ਅਸੀਂ ਉਸ ਨੂੰ ਗੁਰਮਤਿ ਦੇ ਰਸਤੇ 'ਤੇ ਚੱਲਣ ਲਈ ਪ੍ਰੇਰਨਾ ਦੇਣ ਵਾਸਤੇ ਆਏ ਹਾਂ।" ਭਾਈ ਮਰਦਾਨਾ ਕਹਿਣ ਲੱਗਾ, "ਗੁਰੂ ਜੀ ! ਉਸ ਨੇ ਮੈਨੂੰ ਜਲ ਨਹੀਂ ਛਕਾਇਆ ਸਗੋਂ ਅੱਗੋਂ ਕਹਿਣ ਲੱਗਾ, ਜੇ ਤੇਰੇ ਗੁਰੂ ਵਿੱਚ ਕਰਾਮਾਤ ਹੈ, ਤਾਂ ਉਹ ਮੈਨੂੰ ਕਰਾਮਾਤ ਵਿਖਾਵੇ। ਸੱਚੇ ਪਾਤਸ਼ਾਹੋ ! ਮੈਨੂੰ ਜਲ



Sri Satguru Jagjit Singh Ji eLibrary NamdhariElibrary@gmail.com

ਛਕਾਓ।'' ਤਾਂ ਗੁਰੂ ਜੀ ਕਹਿਣ ਲੱਗੇ, ''ਮਰਦਾਨਿਆ ! ਜਲ ਤਾਂ ਵਲੀ ਕੰਧਾਰੀ ਕੋਲੋਂ ਹੀ ਪ੍ਰਾਪਤ ਹੋਣਾ ਹੈ। ਤੂੰ ਦੂਸਰੀ ਵਾਰ ਉਸ ਕੋਲ ਜਾਹ ਤੇ ਜਲ ਦੀ ਮੰਗ ਕਰ।''

ਮਰਦਾਨਾ ਬਚਨ ਮੰਨ ਕੇ ਦੂਸਰੀ ਵਾਰ ਪਹਾੜੀ ਪਰ ਚੜ੍ਹ ਗਿਆ ਤੇ ਵਲੀ ਕੰਧਾਰੀ ਕੋਲ ਪਹੁੰਚ ਗਿਆ। ਮਰਦਾਨੇ ਨੇ ਵਲੀ ਪਾਸੋਂ ਦੂਸਰੀ ਵਾਰ ਜਲ ਦੀ ਮੰਗ ਕੀਤੀ ਤਾਂ ਵਲੀ ਨੇ ਸੱਪ ਵਾਂਗੂੰ ਫੁੰਕਾਰ ਮਾਰੀ ਤੇ ਕਿਹਾ, ''ਕਾਫ਼ਰਾ ! ਤੂੰ ਫੇਰ ਜਲ ਲੈਣ ਵਾਸਤੇ ਆ ਗਿਆ। ਤੇਰੇ ਵਾਸਤੇ ਮੇਰੇ ਕੋਲ ਜਲ ਨਹੀਂ ਹੈ। ਜੇ ਤੂੰ ਜਲ ਛਕਣਾ ਤਾਂ ਮੇਰੀਆਂ ਸ਼ਰਤਾਂ ਮੰਨ ਲੈ—ਇਕ ਤਾਂ ਨਾਨਕ ਦੀ ਰਬਾਬ ਭੰਨ ਦੇ, ਦੂਸਰਾ ਉਸ ਦਾ ਸਾਥ ਛੱਡ ਦੇ।'' ਭਾਈ ਮਰਦਾਨੇ ਨੇ ਆਖਿਆ, ''ਵਲੀ ਜੀ ! ਨਾਨਕ ਵਿੱਚ ਤਾਂ ਮੇਰੀ ਜਾਨ ਹੈ, ਮੈਂ ਉਸ ਨੂੰ ਨਹੀਂ ਛੱਡ ਸਕਦਾ। ਨਾਨਕ ਚੰਦ ਹੈ, ਮੈਂ ਚਕੋਰ ਸਮਾਨ ਹਾਂ।'' ਭਾਈ ਮਰਦਾਨੇ ਨੇ ਵਲੀ ਕੰਧਾਰੀ ਨੂੰ ਆਖਿਆ, ਕਵੀ ਲਿਖਦਾ ਹੈ :

## ਕਬਿੱਤ

ਨਾਨਕ ਹੈ ਚੰਦ ਮੈਂ ਚਕੋਰ ਉਹਦਾ ਬਣ ਗਿਆ
ਤੀਨ ਲੋਕ ਵਿੱਚ ਉਹਦਾ ਸਿੱਕਾ ਰਿਹਾ ਚੱਲ ਆ
ਡੁੱਬਦੇ ਤਰਾਉਣ ਵਾਲਾ ਵਿਛੜੇ ਮਿਲਾਉਣ ਵਾਲਾ
ਹਰ ਇਕ ਮੁਸੀਬਤ ਦਾ ਉਹਦੇ ਕੋਲ ਹੱਲ ਆ
ਧਰਤੀ ਦੀ ਗੱਲ ਭਾਵੇਂ ਇਕ ਪਾਸੇ ਰੱਖ ਲਈਏ
ਨਾਨਕ ਪਤਾਲ ਵਿੱਚੋਂ ਖਿੱਚ ਲਵੇ ਜਲ ਆ
ਚੱਕ ਕੇ ਪਹਾੜ ਉਹ ਹੱਥਾਂ 'ਤੇ ਟਿਕਾਇ ਲੈਂਦਾ
ਸ਼ਕਤੀ ਰੂਹਾਨੀ ਤੇ ਬੇਅੰਤ ਬਾਹੂ ਬਲ ਆ
ਨਾਨਕ ਦੇ ਨਾਲ ਜੀਵਾਂ ਨਾਨਕ ਦੇ ਨਾਲ ਮਰਾਂ
ਬੋਲ ਬੁਲੰਦ ਮੇਰਾ ਬਚਨ ਅਟੱਲ ਆ
ਨਾਨਕ ਦੇ ਵਿੱਚ ਮੇਰੀ ਜਾਨ ਪਈ ਵੱਸਦੀ ਏ
ਕਹੇ ''ਗੁਰਸੇਵਕ'' ਨਾ ਜੀਵਾਂ ਘੜੀ ਪਲ ਆ

ਭਾਈ ਮਰਦਾਨਾ ਵਲੀ ਕੰਧਾਰੀ ਨੂੰ ਆਖਦਾ ਹੈ, ਵਲੀ ਜੀ ! ਨਾਨਕ ਚੰਦ ਹੈ ਮੈਂ ਚਕੋਰ ਹਾਂ। ਮੈਂ ਉਸ ਨੂੰ ਨਹੀਂ ਛੱਡ ਸਕਦਾ। ਕਵੀ ਦੀ ਕਲਮ ਇਉਂ ਬਿਆਨ ਕਰਦੀ ਹੈ :

## ਕੋਰੜਾ ਛੰਦ

1. ਗੁਰੂ ਤਾਈਂ ਤੱਕਾਂ ਨਾ ਕਿਸੇ ਨੂੰ ਤੱਕਦਾ
ਅੰਮ੍ਰਿਤ ਛੱਡ ਕੇ ਨਾ ਜ਼ਹਿਰ ਚੱਖਦਾ



Sri Satguru Jagjit Singh Ji eLibrary NamdhariElibrary@gmail.com

ਤੀਨ ਲੋਕ ਵਿੱਚ ਚੱਲੇ ਜ਼ੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ

2. ਪੀਰ ਮੇਰਾ ਜਾਣ ਲਵੇ ਚੰਗੀ ਮੰਦੀ ਆ
ਉਹਦੀ ਗੋਦੜੀ ਦੀ ਪਾਟੀ ਲੀਰ ਚੰਗੀ ਆ
ਹਰ ਪਾਸੇ ਜੱਸ ਘਨਘੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ

3. ਇਕ ਵਾਰੀ ਯਾਦ ਕਰ ਲਵਾਂ ਪੀਰ ਨੂੰ
ਦੁੱਖ ਨਹੀਓਂ ਰਹਿੰਦਾ ਕੋਈ ਵੀ ਸਰੀਰ ਨੂੰ
ਕਾਲੀ ਉਹ ਘਟਾ ਤੇ ਮੈਂ ਹਾਂ ਮੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ

4. ਮੁੱਖੜਾ ਨੂਰਾਨੀ ਮੇਰੇ ਪੀਰ ਸਾਬ ਦਾ
ਮੈਂ ਹਾਂ ਭੰਵਰਾ ਉਹ ਫੁੱਲ ਹੈ ਗੁਲਾਬ ਦਾ
ਕਰੇ ਨਾ ਮੁਕਾਬਲਾ ਕੋਈ ਹੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ

5. ਪਾਪੀ ਤੇ ਪਾਖੰਡੀ ਨੂੰ ਪਛਾਣ ਲਵੇ ਉਹ
ਦਿਲ ਦੀਆਂ ਗੱਲਾਂ ਤਾਈਂ ਜਾਣ ਲਵੇ ਉਹ
ਕਾਗਜ਼ ਦੇ ਵਾਂਗੂੰ ਦਿਲ ਕੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ

6. ਤ੍ਰਿਪਤਾ ਦਾ ਪੁੱਤ ਨਾਨਕੀ ਦਾ ਵੀਰ ਆ
ਵਲੀਆਂ ਦਾ ਵਲੀ ਪੀਰਾਂ ਦਾ ਉਹ ਪੀਰ ਆ
ਅਕਾਲ ਪੁਰਖ ਹੱਥ ਡੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ

7. ਦਿਲ ਵਿੱਚੋਂ ਉਹਨੂੰ ਨਹੀਓਂ ਕੱਢ ਸਕਦਾ
ਨਾਨਕ ਨੂੰ ਮੈਂ ਤਾਂ ਨਹੀਓਂ ਛੱਡ ਸਕਦਾ
"ਸੇਵਕ" ਹੈ ਦਾਸ ਸਿਰਮੋਰ ਓਸਦਾ
ਨਾਨਕ ਹੈ ਚੰਦ ਮੈਂ ਚਕੋਰ ਓਸਦਾ



Sri Satguru Jagjit Singh Ji eLibrary NamdhariElibrary@gmail.com

ਭਾਈ ਮਰਦਾਨੇ ਨੇ ਆਖਿਆ, "ਵਲੀ ਜੀ ! ਨਾਨਕ ਨੂੰ ਮੈਂ ਨਹੀਂ ਛੱਡ ਸਕਦਾ। ਤੇਰਾ ਕੁਫ਼ਰ ਦਾ ਭਰਿਆ ਪਾਣੀ ਪੀਣ ਲਈ, ਹੁਣ ਮੇਰਾ ਦਿਲ ਨਹੀਂ ਕਰਦਾ ਤੇ ਨਾ ਹੀ ਮੈਨੂੰ ਤੇਰੇ ਪਾਣੀ ਦੀ ਲੋੜ ਹੈ। ਜਿਹੜਾ ਪਾਣੀ ਮੈਨੂੰ ਮੇਰੇ ਜਗਤ ਗੁਰੂ ਦੇ ਚਰਨਾਂ ਤੋਂ ਦੂਰ ਕਰ ਦਵੇ ਉਹ ਪਾਣੀ ਮੈਂ ਨਹੀਂ ਪੀ ਸਕਦਾ। ਵਲੀ ਕੰਧਾਰੀ ! ਮੈਂ ਤਾਂ ਸਮਝਿਆ ਸੀ ਤੂੰ ਸੱਚਾ ਮੁਸਲਮਾਨ ਹੈਂ ਪਰ ਤੂੰ ਅੰਦਰੋਂ ਕੁਝ ਹੋਰ ਹੈਂ, ਤੇ ਬਾਹਰੋਂ ਕੁਝ ਹੋਰ ਹੈਂ।"

ਭਾਈ ਮਰਦਾਨੇ ਦੀਆਂ ਗੱਲਾਂ ਸੁਣ ਕੇ ਵਲੀ ਕੰਧਾਰੀ ਲੋਹਾ ਲਾਖਾ ਹੋ ਗਿਆ। ਉਸ ਨੂੰ ਭਾਰੀ ਕ੍ਰੋਧ ਚੜ੍ਹ ਗਿਆ ਤੇ ਭਾਈ ਮਰਦਾਨੇ ਨੂੰ ਆਖਣ ਲੱਗਾ, ਕਵੀ ਲਿਖਦਾ ਹੈ :

## ਕਬਿੱਤ

ਏਨੀ ਗੱਲ ਸੁਣ ਵਲੀ ਤਪਿਆ ਤੰਦੂਰ ਵਾਂਗੂੰ
ਦੋਵੇਂ ਨੈਣ ਉਹਦੇ ਬਣ ਗਏ ਅੰਗਿਆਰ ਆ
ਲੰਬੂ ਉਹਦੇ ਕਾਲਜੇ 'ਚ ਲੱਗਾ ਆਣ ਈਰਖਾ ਦਾ
ਸੱਪ ਵਾਂਗੂੰ ਉਹਨੇ ਅੱਗੋਂ ਮਾਰੀ ਫੂੰਕਾਰ ਆ
ਵਲਾਂ ਵਾਲੀ ਖਾਣ ਵਲੀ ਬਹੁਤ ਸੀ ਸ਼ੈਤਾਨ ਵਲੀ
ਦਿਲ ਵਿੱਚ ਉਹਦੇ ਮਣਾਂ ਮੂੰਹੀਂ ਹੰਕਾਰ ਆ
ਆਖਦਾ ਮੈਂ ਮਾਰ ਦੇਵਾਂ ਨਾਨਕ ਨਿਆਰੇ ਤਾਂਈ
ਕਹੇ "ਗੁਰਸੇਵਕ" ਜੋ ਕਾਫ਼ਰਾਂ ਦਾ ਯਾਰ ਆ

ਵਲੀ ਕੰਧਾਰੀ ਤੱਪਦੇ ਤੰਦੂਰ ਵਾਂਗੂੰ ਲਾਲ ਹੋ ਗਿਆ। ਉਸ ਕੋਲ ਇਕ ਪੰਜ ਸੇਰ ਦੀ ਮੁਤੈਰ ਸੀ। ਉਸ ਨੂੰ ਹੱਥ ਵਿੱਚ ਫੜ ਕੇ, ਭਾਈ ਮਰਦਾਨੇ ਨੂੰ ਮਾਰਨ ਵਾਸਤੇ, ਉਸ ਦੇ ਮਗਰ ਭੱਜਾ। ਭਾਈ ਮਰਦਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਵੱਲ ਦੌੜਿਆ। ਮਰਦਾਨੇ ਨੇ ਜਗਤ ਗੁਰੂ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ, "ਗਰੀਬ ਨਿਵਾਜ਼ ਜੀਓ ! ਵਲੀ ਕੰਧਾਰੀ ਨੇ ਅੱਜ ਮੇਰੇ ਪ੍ਰਾਣ ਕੱਢ ਦੇਣੇ ਸਨ, ਜੇ ਮੈਂ ਉਥੋਂ ਭੱਜ ਕੇ ਆਪ ਜੀ ਕੋਲ ਨਾ ਆਉਂਦਾ ਤਾਂ ਤੁਸੀਂ ਮੇਰਾ ਮਰੇ ਦਾ ਮੂੰਹ ਵੇਖਣਾ ਸੀ।" ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਰਦਾਨਾ ਵਾਰਤਾ ਦੱਸਦਾ ਓਧਰੋਂ ਵਲੀ ਕੰਧਾਰੀ ਪਹਾੜੀ ਉਤੋਂ ਸਾਰਾ ਕੁਝ ਵੇਖ ਰਿਹਾ ਸੀ। ਉਸ ਨੇ ਸੋਚਿਆ ਗੁਰੂ ਚੇਲਾ ਦੋਵੇਂ ਪਹਾੜੀ ਦੇ ਥੱਲੇ ਖੜ੍ਹੇ ਹਨ। ਕਿਉਂ ਨਾ ਉੱਪਰੋਂ ਇਕ ਪੱਥਰ ਰੇੜ ਦਿੱਤਾ ਜਾਵੇ। ਦੋਵੇਂ ਜਣੇ ਥੱਲੇ ਆ ਕੇ ਸਮਾਪਤ ਹੋ ਜਾਣਗੇ। ਵਲੀ ਕੰਧਾਰੀ ਇਕ ਪੱਥਰ ਉੱਪਰੋਂ ਰੇੜਦਾ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਕੌਤਕ ਵਿਖਾਉਂਦੇ ਹਨ, ਸੁਣੋ ਇਸ ਕਵਿਤਾ ਵਿੱਚ :



Sri Satguru Jagjit Singh Ji eLibrary NamdhariElibrary@gmail.com

## ਵਾਰ

ਜਦ ਮਰਦਾਨੇ ਆਖਿਆ
ਸੀ ਵਲੀ ਦੇ ਤਾਈਂ ਪੁਕਾਰ
ਉਹਦੇ ਲੰਬੂ ਲੱਗਾ ਕਾਲਜੇ
ਸੀ ਨੈਣ ਬਣੇ ਅੰਗਿਆਰ
ਉਹ ਤਾਂ ਭਬਕ ਮਾਰ ਕੇ ਉੱਠਿਆ
ਮਾਰੀ ਸੱਪ ਵਾਂਗ ਫੂੰਕਾਰ
ਉਹਨੇ ਭਾਰੀ ਅੱਤ ਮਚਾਈ ਸੀ
ਉਹਦੇ ਸਿਰ 'ਤੇ ਕਾਲ ਸਵਾਰ
ਭੱਜਾ ਮਰਦਾਨੇ ਦੇ ਮਗਰ ਸੀ
ਭਾਵੇਂ ਦਿੰਦਾ ਉਸ ਨੂੰ ਮਾਰ
ਐਪਰ ਰੱਖਣ ਵਾਲੇ ਰੱਖਿਆ
ਓਥੇ ਖੜ੍ਹਾ ਆਪ ਕਰਤਾਰ
ਪਾਪੀ ਵਲੀ ਵਲਾਂ ਦੀ ਖਾਣ ਸੀ
ਉਸ ਮੰਦੀ ਕੀਤੀ ਕਾਰ
ਉਹ ਤਾਂ ਬੱਦਲ ਵਾਂਗੂੰ ਗੱਜਿਆ
ਤੇ ਸ਼ੇਰ ਵਾਂਗ ਭਬਕਾਰ
ਆਖੇ ਮਾਰਾਂ ਨਾਨਕ ਪੀਰ ਨੂੰ
ਤੇ ਚੇਲੇ ਦੇਵਾਂ ਮਾਰ
ਉੱਤੋਂ ਇਕ ਪਹਾੜੀ ਰੇੜਤੀ
ਸੀ ਮਨ ਉਹਦੇ ਹੰਕਾਰ
ਆਉਂਦੀ ਥੱਲੇ ਉਹ ਰੁੱਖ ਤੋੜਦੀ
ਤੇ ਕਰਦੀ ਮਾਰੋ ਮਾਰ
ਡਰਿਆ ਮਰਦਾਨਾ ਸੀ ਵੇਖਕੇ
ਅੱਖੋਂ ਆਨੇ ਆਏ ਬਾਹਰ
ਹੁਣ ਤਾਂ ਮੇਰੇ ਸੱਚੇ ਪਾਤਸ਼ਾਹ
ਸੀ ਆਪ ਆਏ ਆਗਾਰ
ਪੰਜਾ ਲਾ ਕੇ ਪੱਥਰ ਰੋਕਤਾ
ਸੀ ਨਾਨਕ ਧਰ ਅਵਤਾਰ



Sri Satguru Jagjit Singh Ji eLibrary NamdhariElibrary@gmail.com

## ਅੱਗੋਂ ਸੁਣ ਲਓ ਸਾਰੀ ਵਾਰਤਾ
## "ਗੁਰਸੇਵਕ" ਕਹੇ ਉਚਾਰ

ਵਲੀ ਕੰਧਾਰੀ ਵੱਲੋਂ ਭੇਜਿਆ ਗਿਆ ਪੱਥਰ ਰੁੱਖਾਂ ਨੂੰ ਤੋੜਦਾ ਹੋਇਆ ਸ੍ਰੀ ਗੁਰੂ ਨਾਨਕ ਦੇਵ ਜੀ ਵੱਲ ਆ ਰਿਹਾ ਸੀ। ਭਾਈ ਮਰਦਾਨੇ ਗੁਰੂ ਜੀ ਦਾ ਧਿਆਨ ਧਰਿਆ ਤੇ ਅਰਜ਼ ਕੀਤੀ, "ਪਾਤਸ਼ਾਹ ਜੀ ! ਬਚਾਓ ਬਚਾਓ", ਤਾਂ ਗੁਰੂ ਜੀ ਨੇ ਬਚਨ ਕੀਤਾ, "ਮਰਦਾਨਿਆ ! ਬਚਾਉਣ ਵਾਲਾ ਅਕਾਲ ਪੁਰਖ ਹੈ।" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਹੱਥ ਨਾਲ ਮਰਦਾਨੇ ਨੂੰ ਪਰ੍ਹੇ ਕੀਤਾ ਤੇ ਇਕ ਸੱਜਾ ਹੱਥ ਹਵਾ ਦੇ ਵਿੱਚ ਉਲਾਰ ਕੇ ਪੱਥਰ ਨੂੰ ਪੰਜਾ ਲਾ ਕੇ ਰੋਕ ਦਿੱਤਾ। ਪੱਥਰ 'ਤੇ ਪੰਜਾ ਲਾਉਣ ਤੇ ਇਹ ਇਲਾਕਾ ਹਸਨ ਅਬਦਾਲ ਤੋਂ ਪੰਜਾ ਸਾਹਿਬ ਨਾਮ ਨਾਲ ਪ੍ਰਸਿੱਧ ਹੋ ਗਿਆ। ਜਿਸ ਜਗ੍ਹਾ 'ਤੇ ਉਹ ਪੱਥਰ ਪਿਆ ਸੀ ਉਸ ਜਗ੍ਹਾ ਤੋਂ ਗੁਰੂ ਜੀ ਨੇ ਮਰਦਾਨੇ ਨੂੰ ਪੱਥਰ ਪਰ੍ਹਾਂ ਹਟਾਉਣ ਵਾਸਤੇ ਆਖਿਆ। ਜਦੋਂ ਮਰਦਾਨੇ ਨੇ ਪੱਥਰ ਨੂੰ ਪਰ੍ਹਾਂ ਹਟਾਇਆ ਤਾਂ ਉਸ ਥੱਲਿਓਂ ਠੰਡੇ ਮਿੱਠੇ ਜਲ ਦਾ ਸੋਮਾ ਵਹਿ ਤੁਰਿਆ। ਜਗਤ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਆਖਿਆ, ਮਰਦਾਨਾ ! ਜਲ ਛਕ ਲਵੋ। ਮਰਦਾਨੇ ਨੇ ਰੱਜ ਕੇ ਜਲ ਛਕਿਆ ਤੇ ਆਪਣੀ ਪਿਆਸ ਬੁਝਾਈ। ਵਲੀ ਕੰਧਾਰੀ ਦਾ ਹੌਜ਼ ਵਿੱਚ ਇਕੱਠਾ ਹੋਇਆ ਸਾਰਾ ਜਲ ਗੁਰੂ ਜੀ ਨੇ ਹੇਠਾਂ ਖਿੱਚ ਲਿਆ। ਵਲੀ ਵੇਖ ਕੇ ਹੈਰਾਨ ਹੋ ਗਿਆ। ਉਸ ਨੇ ਜਾਣ ਲਿਆ ਕਿ ਨਾਨਕ ਵਾਕਿਆ ਹੀ ਕਰਾਮਾਤੀ ਹੈ। ਵਲੀ ਕੰਧਾਰੀ ਦਾ ਮਾਣ ਟੁੱਟ ਗਿਆ। ਨਿਮਾਣਾ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ 'ਤੇ ਡਿੱਗ ਪਿਆ। ਕਵੀ ਲਿਖਦਾ ਹੈ :

## ਕਬਿੱਤ

ਵਲੀ ਵਾਲੇ ਵਲ ਜਦੋਂ ਨਿਕਲੇ ਸਰੀਰ ਵਿੱਚੋਂ
ਨੀਵਾਂ ਹੋ ਕੇ ਨਾਨਕ ਦੇ ਚਰਨਾਂ 'ਚ ਆਂਵਦਾ
ਟੁੱਟਿਆ ਘਮੰਡ ਖੁੱਲ੍ਹੀ ਹਉਮੈ ਵਾਲੀ ਪੰਡ ਉਹਦੀ
ਕੀਤੀ ਹੋਈ ਭੁੱਲ ਦੀ ਸੀ ਭੁੱਲ ਬਖ਼ਸ਼ਾਂਵਦਾ
ਮੈਂ ਮੈਂ ਦੀ ਅੰਦਰੋਂ ਅਵਾਜ਼ ਆਉਣੀ ਬੰਦ ਹੋਈ
ਮੁੱਖ ਵਿੱਚੋਂ ਤੂੰ ਹੀ - ਤੂੰ ਹੀ - ਤੂੰ ਹੀ -ਤੂੰ ਹੀ ਗਾਂਵਦਾ
ਨਾਨਕ ਦੇ ਨੂਰ ਨੇ ਗਰੂਰ ਚੂਰੋ ਚੂਰ ਕੀਤਾ
ਬਦੀਆਂ ਨੂੰ ਛੱਡ ਕੇ ਤੇ ਬੰਦਾ ਬਣ ਜਾਂਵਦਾ
ਕਹੇ "ਗੁਰਸੇਵਕ" ਧਿਆਨ ਉਹਦਾ ਟਿਕ ਗਿਆ
ਗੁਰੂ ਦਿਆਂ ਚਰਨਾਂ 'ਚ ਸੁਰਤੀ ਟਿਕਾਂਵਦਾ

ਵਲੀ ਕੰਧਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਮਾਫ਼ੀ ਮੰਗਦਾ ਹੈ। ਇਸ ਕਵਿਤਾ ਵਿੱਚ ਇਉਂ ਬਿਆਨ ਕੀਤਾ ਜਾ ਰਿਹਾ ਹੈ :



Sri Satguru Jagjit Singh Ji eLibrary NamdhariElibrary@gmail.com

# ਗੀਤ ਛੰਦ

1. ਨਾਨਕ ਨਿਆਰਾ ਜੱਗ ਤੋਂ ਮੁੱਖ ਵਿੱਚੋਂ ਸਤਿਬਚਨ ਸੁਨਾਵੇ
ਸੁਣੋ ਅਨਜਾਣ ਵਲੀ ਜੀ ਬੰਦਾ ਫਲ ਕਰਮਾਂ ਦਾ ਪਾਵੇ
ਵਲੀ ਦਾ ਗਰੂਰ ਟੁੱਟਿਆ ਝੱਟ ਆ ਗਿਆ ਗੁਰਾਂ ਦੇ ਸ਼ਰਣੀ
ਵਲੀ ਵਾਲੇ ਵਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ

2. ਵਿੰਗ ਸਾਰੇ ਨਿਕਲ ਗਏ ਸਾਧ ਹੋ ਗਿਆ ਸੀ ਸਿੱਧਾ ਤੀਰ ਵਰਗਾ
ਮਨ ਵਿੱਚੋਂ ਮੈਲ ਨਿਕਲੀ ਮਨ ਹੋ ਗਿਆ ਗੰਗਾ ਦੇ ਨੀਰ ਵਰਗਾ
ਹੋ ਗਿਆ ਗਿਆਨ ਉਸਨੂੰ ਜੈਸੀ ਕਰਨੀ ਤੇ ਵੈਸੀ ਹੁੰਦੀ ਭਰਨੀ
ਵਲੀ ਵਾਲੇ ਵੱਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ

3. ਹਉਮੈ ਵਾਲਾ ਘੜਾ ਭਰਿਆ, ਆ ਕੇ ਸਾਹਮਣੇ ਗੁਰਾਂ ਦੇ ਟੁੱਟਿਆ
ਈਰਖਾ ਗੁਮਾਨ ਮਨ 'ਚੋਂ ਮਨ ਮਾਰ ਕੇ ਤੇ ਸਾਰਾ ਕੱਢ ਸੁੱਟਿਆ
ਨਾਨਕ ਦੇ ਨਾਲ ਜੁੜਿਆ ਜੀਹਦੇ ਆਸਰੇ ਹੈ ਬੇੜੀ ਉਹਦੀ ਤਰਨੀ
ਵਲੀ ਵਾਲੇ ਵਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ

4. ਤਪਦਾ ਤੰਦੂਰ ਵਾਂਗਰਾਂ ਸ਼ਾਂਤ ਹੋਇਆ ਦਿਲ ਪਲਾਂ ਵਿੱਚ ਠਰਿਆ
ਤਾਤ ਪਰਾਈ ਵਿਸਰੀ ਖਾਲੀ ਭਾਂਡਾ ਸੀ ਗਿਆਨ ਨਾਲ ਭਰਿਆ
ਤੌਬਾ ਤੌਬਾ ਕੀਤੀ ਵਲੀ ਨੇ ਫੇਰ ਮੁੜ ਕੇ ਨਾ ਮੰਦੀ ਕਾਰ ਕਰਨੀ
ਵਲੀ ਵਾਲੇ ਵਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ

5. ਔਰ ਰਸ ਸਾਰੇ ਛੱਡ ਕੇ ਰਸ ਰਾਮ ਦੇ ਨਾਮ ਦਾ ਪੀਤਾ
ਬਦੀਆਂ ਤੋਂ ਮਨ ਮੋੜਿਆ ਮਨ ਮਾਰ ਕੇ ਮਹਾਨ ਕਾਜ ਕੀਤਾ
ਸਿੱਖਿਆ ਮਹਾਨ ਸਿੱਖ ਲਈ ਉੱਚੀ ਨੀਵੀਂ ਗੱਲ ਸਾਰਿਆਂ ਦੀ ਜਰਨੀ
ਵਲੀ ਵਾਲੇ ਵਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ

6. ਤਨ ਦੀ ਫ਼ਕੀਰੀ ਛੱਡ ਕੇ ਉਹਨੇ ਮਨ ਦੀ ਫ਼ਕੀਰੀ ਹੁਣ ਧਾਰੀ
ਗੁਰੂ ਜੀ ਦੇ ਬਚਨਾਂ ਨੇ ਚੋਟ ਐਸੀ ਉਹਦੇ ਦਿਲ ਉੱਤੇ ਮਾਰੀ
ਜਨਮ ਮਰਣ ਕੱਟਤਾ ਰਿਹਾ ਜਮਾਂ ਦੀ ਮਾਰ ਤੋਂ ਡਰਨੀ
ਵਲੀ ਵਾਲੇ ਵਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ



Sri Satguru Jagjit Singh Ji eLibrary NamdhariElibrary@gmail.com

7. ਸੀਸ ਨੂੰ ਨਿਵਾ ਕੇ ਸੰਗਤੇ ਜਿਹੜਾ ਗੁਰ ਦਰਬਾਰ ਵਿੱਚ ਆਵੇ
"ਗੁਰਸੇਵਕ" ਆਖਦਾ ਮੂੰਹੋਂ ਮੰਗੀਆਂ ਮੁਰਾਦਾਂ ਉਹ ਪਾਵੇ
ਹਰਦਮ ਜਿੱਤ ਜਿੱਤਦਾ ਹੁੰਦੀ ਦੁਨੀਆਂ ਦੇ ਵਿੱਚ ਨਹੀਓਂ ਹਰਨੀ
ਵਲੀ ਵਾਲੇ ਵਲ ਨਿਕਲੇ, ਵਲੀ ਡਿੱਗਿਆ ਗੁਰਾਂ ਦੇ ਚਰਨੀਂ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਧਰਤੀ ਹੁਣ ਪੰਜਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ। ਗੁਰਦਵਾਰਾ 'ਪੰਜਾ ਸਾਹਿਬ' ਦੇ ਵੱਡੇ ਦਰਵਾਜ਼ੇ ਦੇ ਸਾਹਮਣੇ ਡੇਢ ਸੌ ਗਜ਼ ਦੇ ਫ਼ਾਸਲੇ 'ਤੇ ਇਕ ਪੁਰਾਣੀ ਮਸਜਿਦ ਹੈ। ਉਸ ਮਸਜਿਦ ਦੇ ਹੇਠ ਇਕ ਭੋਰਾ ਹੈ। ਪੌੜੀਆਂ ਦੀ ਰਾਹੀਂ ਉਸ ਵਿੱਚ ਉਤਰੀਦਾ ਹੈ। ਉਸ ਭੋਰੇ ਦੇ ਵਿੱਚਕਾਰ ਇਕ ਥੜ੍ਹਾ ਬਣਿਆ ਹੋਇਆ ਹੈ। ਇਹ ਉਹ ਥੜ੍ਹਾ ਹੈ ਜਿੱਥੇ ਬੈਠ ਕੇ ਵਲੀ ਕੰਧਾਰੀ ਰਿਆਜ਼ਤ ਤਪ ਕਰਦਾ ਸੀ। ਇਸ ਮਸਜਿਦ ਦਾ ਨਾਮ ਹੈ : 'ਚਲੀਹੇ ਵਾਲੀ ਮਸਜਿਦ। ਇੱਥੇ ਵਲੀ ਕੰਧਾਰੀ 'ਚਲੀਹਾ' ਕੱਟਦਾ ਸੀ। ਚਾਲੀ ਦਿਨ ਅੰਨ ਤੋਂ ਬਿਨਾਂ ਤਪ ਕਰਦਾ ਸੀ। ਮਹਾਨ ਕੋਸ਼ ਅਨੁਸਾਰ ਮਹਾਰਾਜਾ ਨਾਭਾ ਦੇ ਪ੍ਰਸਿੱਧ ਕਵੀ ਗਵਾਲ ਨੇ ਪੰਜਾ ਸਾਹਿਬ ਬਾਬਤ ਲਿਖਿਆ ਹੈ :

"ਪਵੰਤ ਪੈ ਪਾਨੀ ਕੀ ਜਲੂਸ ਕੋ ਜਗੈਯਾ ਪੀਰ
ਵਾਕੀ ਕਰਾਮਾਤ ਖੈਂਚ ਦਾਬ ਕੋ ਸ਼ਿਕੰਜਾ ਹੈ
ਸਿੱਖਨ ਕੇ ਪਾਲਬੇ ਕੋ ਵਿਸ਼ਨਪਾਨ ਪਦਮ ਜੈਸੋ
ਦਾਰਿਦ ਦੂਖਨ ਕੋ ਤ੍ਰਿਸੂਲਿ ਸਮ ਗੰਜਾ ਹੈ
ਗਵਾਲ ਕਵਿ ਅਰਜ ਕਰੈਯਨ ਕੀ ਪੂਰੈ ਗਜ਼ੰ
ਤੁਰਕਨ ਤੇਜ ਤੂਲ ਤੁੰਗਨ ਕੋ ਭੰਜਾ ਹੈ
ਗਿਰਿ ਕੋ ਗਿਰਤ ਥਾਂਭ ਲਿਯੋ ਸੋ ਪ੍ਰਤੱਖ ਅਜੌਂ
ਦੇਖੋ ! ਸ੍ਵਛ ਐਸੋ ਗੁਰੁ ਨਾਨਕ ਕੋ ਪੰਜਾ ਹੈ"

ਪੰਜਾ ਸਾਹਿਬ ਦੇ ਪਾਸ ਜਲ ਦਾ ਚਸ਼ਮਾ ਹੈ ਜਿਸ ਦਾ ਬਹੁਤ ਨਿਰਮਲ ਜਲ ਛੋਟੇ ਤਾਲ ਵਿੱਚ ਜਮ੍ਹਾਂ ਹੋ ਕੇ ਵਹਿੰਦਾ ਰਹਿੰਦਾ ਹੈ। ਸੰਗਤ ਨੇ ਖੋਜ ਕਰਕੇ ਇਹ ਨਿਸਚਾ ਕੀਤਾ ਹੈ ਕਿ ਜਗਤ ਗੁਰੂ ਨਾਨਕ ਦੇਵ ਜੀ ਸਾਵਣ ਨੂੰ ਏਥੇ ਪਧਾਰੇ ਸਨ। ਰੇਲਵੇ ਸਟੇਸ਼ਨ ਤੋਂ ਹਸਨ ਅਬਦਾਲ ਅੱਧ ਮੀਲ ਦੱਖਣ ਪੱਛਮ ਹੈ। ਗੁਰਦਵਾਰੇ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਅਰਪੀ ਪੰਜ ਸੌ ਰੁਪਯਾ ਸਾਲਾਨਾ ਜਾਗੀਰ ਹੈ। ਕੁਝ ਜ਼ਮੀਨ ਗੁਰਦਵਾਰੇ ਨਾਲ ਹੈ। ਪਨਚੱਕੀਆ ਦੀ ਭੀ ਆਮਦਨ ਹੈ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਸਰਹਿੰਦ ਫ਼ਤਹਿ

## ਬੰਦਨਾ

### ਦੋਤਾਰਾ-ਛੰਦ

1. ਤੁਰਦੇ ਅੰਗਿਆਰਾਂ 'ਤੇ ਧਰਮੀ ਸੂਰਬੀਰ ਅਣਖੀਲੇ
ਅੜ ਜਾਂਦੇ ਮੌਤ ਅੱਗੇ ਸੋਹਣੇ ਗੱਭਰੂ ਮਰਦ ਹਠੀਲੇ
ਧੜ ਨਾਲੋਂ ਸਿਰ ਲੱਥੇ ਧਰ ਕੇ ਸੀਸ ਤਲੀ 'ਤੇ ਲੜਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

2. [1]ਖੋਪਰ ਵੀ ਲੱਥ ਜਾਂਦੇ ਆਰੇ ਦੇ ਸੰਗ ਤਨ ਚਿਰਵਾਉਂਦੇ
ਧਰਤੀ ਵਿੱਚ ਗੱਡ ਕੇ ਤੇ ਪਾਪੀ ਕੁੱਤਿਆਂ ਤੋਂ ਤੁੜਵਾਉਂਦੇ
ਹੋਣੀ ਮੁਖ ਮੋੜ ਲਵੇ ਹੋਣੀ ਦੇ ਅੱਗੇ ਸਿੱਖ ਅੜਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

3. [2]ਬੰਦ-ਬੰਦ ਕਟਵਾ ਕੇ ਵੀ ਸੂਲੀ ਉੱਤੇ ਸ਼ੁਕਰ ਮਨਾਉਂਦੇ
[3]ਬਹਿ ਤੱਤੀ ਤਵੀ ਉੱਤੇ ਤੱਤਾ ਰੇਤਾ ਸੀਸ ਪਵਾਉਂਦੇ
ਮੁੱਖ ਮੋੜਨ ਤੋਪਾਂ ਦੇ ਗੋਲੇ ਹਿੱਕ 'ਤੇ ਠੰਢੇ ਕਰਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

4. [4]ਚਰਖੀ ਤੇ ਚੜ੍ਹ ਜਾਂਦੇ ਦੇਗਾਂ ਵਿੱਚ ਉਬਾਲੇ ਖਾਂਦੇ
ਜ਼ਾਲਮ ਜਦ ਸਿਰ ਚੜ੍ਹਦਾ, ਉਸਦੀ ਦਾੜ੍ਹੀ ਨੂੰ ਹੱਥ ਪਾਂਦੇ
ਸ਼ੇਰਾਂ ਦੇ ਮੂਹਰੇ ਤਾਂ ਗਿੱਦੜ ਭੱਜ ਜਾਂਦੇ ਨੇ ਡਰਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

---

(1) ਭਾਈ ਤਾਰੂ ਸਿੰਘ ਜਿਸ ਦੀ ਜ਼ਕਰੀਆ ਖ਼ਾਨ ਦੇ ਸਮੇਂ ਖੋਪਰੀ ਉਤਾਰੀ ਗਈ।
(2) ਭਾਈ ਮਨੀ ਸਿੰਘ ਜਿਸ ਦਾ ਬੰਦ-ਬੰਦ ਕੱਟਿਆ ਗਿਆ।
(3) ਸ੍ਰੀ ਗੁਰੂ ਅਰਜਨ ਦੇਵ ਜੀ ਜਿਨ੍ਹਾਂ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ।
(4) ਭਾਈ ਸੁਬੇਗ ਸਿੰਘ ਸ਼ਹਿਬਾਜ ਸਿੰਘ ਜਿਨ੍ਹਾਂ ਨੂੰ ਚਰਖੀ 'ਤੇ ਚਾੜ੍ਹਿਆ ਗਿਆ।



Sri Satguru Jagjit Singh Ji eLibrary NamdhariElibrary@gmail.com

5. ਪੁੱਠੇ ਲਟਕਾ ਕੇ ਤੇ ਪਾਪੀ ਮਾਰਨ ਖੱਲ ਉਤਾਰਨ
ਸਿੰਘ ਬਾਜ਼ਾਂ ਵਾਲੇ ਦੇ ਹੱਸਦੇ-ਹੱਸਦੇ ਕਸ਼ਟ ਸਹਾਰਨ
ਸਿੱਖ ਸਿਦਕ ਨਾ ਹਾਰੇ ਸੀ ਨਾਹੀ ਕਦੇ ਹਰਾਇਆ ਹਰਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

6. ਜਦ ਬਾਈਧਾਰੀਆਂ ਦਾ ਹਾਥੀ ਆਇਆ ਕਰਕੇ ਤਿਆਰੀ
ਫਿਰ ਭਾਈ ਬਚਿੱਤਰ ਨੇ ਮੱਥੇ ਵਿੱਚ ਨਾਗਣੀ ਮਾਰੀ
ਅਣਖਾਂ ਤੇ ਅੜਦੇ ਨੇ ਸਿੱਖ ਨਹੀਂ ਕਦੇ ਵਧੀਕੀ ਜਰਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

7. 'ਗੁਰਸੇਵਕ ਸਿੰਘਾ' ਵੇ ਤੂੰ ਵੀ ਕਰ ਲੈ ਫੁੱਲ ਤਿਆਰੀ
ਮਰਦਾਂ ਦੇ ਵਾਂਗੂੰ ਤੂੰ ਆਪਣੀ ਜਾਨ ਧਰਮ ਤੋਂ ਵਾਰੀਂ
ਲਾੜੇ ਬਣ ਜਾਂਦੇ ਨੇ ਧਰਮੀ ਮੌਤ ਹੂਰ ਨੂੰ ਵਰ੍ਹਦੇ
ਲੱਖ ਜ਼ੁਲਮ ਕਮਾ ਲੈ ਤੂੰ, ਜ਼ਾਲਮਾ ਸਿੱਖ ਨਾ ਮਾਰਿਆਂ ਮਰਦੇ

ਕਸ਼ਮੀਰ ਦਾ ਇਲਾਕਾ ਪੁਣਛ ਵਿੱਚ ਰਾਜੌਰੀ ਛੋਟਾ ਜਿਹਾ, ਪੁਰਾਣਾ ਸ਼ਹਿਰ ਹੈ। ਏਥੋਂ ਦੇ ਭਾਰਦਵਾਜ ਰਾਜਪੂਤ ਰਾਮਦੇਵ ਦੇ ਘਰ ਕੱਤਕ ਸੁਦੀ 13, ਸੰਮਤ 1727 ਬਿ: (27 ਅਕਤੂਬਰ 1670 ਈ.) ਨੂੰ ਇਕ ਲੜਕਾ ਜਨਮਿਆ, ਜਿਸ ਦਾ ਨਾਮ ਬਚਪਨ ਵਿੱਚ ਮਾਪਿਆਂ ਨੇ ਲਛਮਣ ਦੇਵ ਰੱਖਿਆ। ਤੀਰ ਕਮਾਨ ਦਾ ਬਹੁਤ ਸ਼ੌਂਕ ਸੀ। ਇਕ ਦਿਨ ਤੀਰ ਕਮਾਨ ਨਾਲ ਸ਼ਿਕਾਰ ਖੇਡਦਿਆਂ ਉਸ ਨੇ 'ਤਵੀ' ਨਦੀ ਦੇ ਨੇੜੇ ਜੰਗਲ ਵਿੱਚ ਹਰਨੀ ਮਾਰੀ। ਦੋ ਬੱਚੇ ਤੇ ਹਰਨੀ ਉਸ ਦੀਆਂ ਅੱਖਾਂ ਸਾਹਮਣੇ ਤੜਫ਼-ਤੜਫ਼ ਕੇ ਮਰ ਗਏ। ਮਨ ਵੈਰਾਗੀ ਹੋ ਗਿਆ। ਵੈਰਾਗੀ ਸਾਧੂ ਜਾਨਕੀ ਦਾਸ ਦਾ ਚੇਲਾ ਬਣ ਗਿਆ। ਫੇਰ ਉਸ ਦਾ ਨਾਮ ਲਛਮਣ ਦੇਵ ਤੋਂ ਮਾਧੋ ਦਾਸ ਬੈਰਾਗੀ ਹੋ ਗਿਆ। ਫੇਰ ਜਾਨਕੀ ਪ੍ਰਸ਼ਾਦ ਨਾਲ 1686 ਈ. ਨੂੰ ਵਿਸਾਖੀ ਦੇ ਮੇਲੇ ਰਾਮ ਥੰਮ੍ਹਣ ਆਇਆ। ਏਥੇ ਉਸ ਦਾ ਮਿਲਾਪ ਰਾਮ ਦਾਸ ਬੈਰਾਗੀ ਨਾਲ ਹੋਇਆ। ਉਹ ਭਟਕਦਾ ਫਿਰਦਾ, ਪੰਚਬਟੀ ਦੇ ਜੰਗਲਾਂ ਵਿੱਚ ਆ ਨਿਕਲਿਆ। ਏਥੇ ਕੁਟੀਆ ਬਣਾ ਤੱਪ ਕਰਨ ਲੱਗਾ। ਏਥੇ ਉਸ ਦਾ ਮਿਲਾਪ 'ਜੋਗੀ ਅੱਘੜ' ਨਾਥ ਨਾਲ ਹੋਇਆ। ਉਹ ਯੋਗੀ ਤੰਤ੍ਰ ਮੰਤ੍ਰ ਦਾ ਬੜਾ ਸਿੱਧ ਸੀ। ਉਹ ਜੋਗੀ ਚੜ੍ਹਾਈ ਕਰਨ ਤੋਂ ਪਹਿਲਾਂ ਆਪਣੀ ਜੰਤ੍ਰਾਂ ਮੰਤ੍ਰਾਂ ਵਾਲੀ ਪੋਥੀ ਇਸ ਨੂੰ ਦੇ ਗਿਆ। 1692 ਈ. ਵਿੱਚ ਮਾਧੋ ਦਾਸ ਨੇ ਗੁਦਾਵਰੀ ਨਦੀ ਕੰਢੇ ਕੁਟੀਆ ਬਣਾਈ। ਗੁਰੂ ਗੋਬਿੰਦ ਸਿੰਘ ਜੀ ਇਸ ਦੀ ਕੁਟੀਆ ਵਿੱਚ ਪੁੱਜੇ। ਇਹ ਜੰਤ੍ਰ ਮੰਤ੍ਰ ਛੱਡ ਕੇ ਗੁਰੂ ਜੀ ਦਾ ਸਿੱਖ ਬਣ ਗਿਆ। ਗੁਰੂ ਜੀ ਥਾਪੜਾ ਦੇ ਕੇ ਇਸ ਨੂੰ ਪੰਜਾਬ ਵੱਲ ਤੋਰਦੇ ਹਨ। ਤੂਫ਼ਾਨ ਦੇ ਵਾਂਗ ਇਹ ਪੰਜਾਬ ਵੱਲ ਨੂੰ ਵਧਦਾ ਆਉਂਦਾ ਹੈ।



Sri Satguru Jagjit Singh Ji eLibrary NamdhariElibrary@gmail.com

## ਪਉੜੀ ਛੰਦ

1. ਲੈ ਥਾਪੀ ਗੁਰਦੇਵ ਤੋਂ ਸੀ ਰੋਹ ਵਿੱਚ ਆਇਆ
ਦੇਸ਼ ਕੌਮ ਦੇ ਸੂਰਮਾ ਸੀ ਮੋਹ ਵਿੱਚ ਆਇਆ
ਕਲਗੀਧਰ ਦਸਮੇਸ਼ ਨੇ ਸੀ ਘੜਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

2. ਭੱਥੇ ਵਿੱਚੋਂ ਸਤਿਗੁਰਾਂ ਦਿੱਤੇ ਪੰਜ ਤੀਰ
ਨਾਸ ਜ਼ੁਲਮ ਦਾ ਕਰਨ ਨੂੰ ਚੁੱਕੀ ਸ਼ਮਸ਼ੀਰ
ਸੁਣ ਕੇ ਜ਼ੁਲਮੀਂ ਦਾਸਤਾਂ ਨਾ ਜਰਿਆ ਬੰਦਾ
ਵੱਲ *ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

3. ਜਦੋਂ ਉਸ ਨੇ ਸੁਣ ਲਿਆ ਸਾਕਾ ਸਰਹੰਦ
ਕੀਤੇ ਕਤਲ ਸੀ ਜ਼ਾਲਮਾਂ ਜਿੱਥੇ ਫਰਜ਼ੰਦ
ਪਰਬਤ ਵਾਂਗੂੰ ਜ਼ਾਲਮ ਅੱਗੇ ਖੜ੍ਹਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

4. ਵਿੱਚ ਪੰਜਾਬ ਦੇ ਜ਼ਾਲਮਾਂ ਨੇ ਅੱਤ ਮਚਾਈ
ਭਾਰ ਪਾਪ ਦਾ ਵਧ ਗਿਆ ਧਰਤੀ ਕੁਰਲਾਈ
ਗੜਿਆਂ ਵਾਂਗੂੰ ਵੈਰੀ ਉੱਤੇ ਵਰ੍ਹਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

5. ਬੱਦਲ ਵਾਂਗੂੰ ਗੱਜਦਾ ਮਾਰੇ ਲਲਕਾਰੇ
ਗਿੱਦੜ ਡਰ ਕੇ ਸ਼ੇਰ ਤੋਂ ਸੀ ਭੱਜੇ ਸਾਰੇ
ਧਰਮ ਸਕੂਲੇ ਸਬਕ ਮਰਨ ਦਾ ਪੜ੍ਹਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

6. ਮੱਚੀ ਹਾਹਾਕਾਰ ਸੀ ਜਦ ਆਇਆ ਚੜ੍ਹ ਕੇ
ਮਿੱਟੀ ਦੇ ਵਿੱਚ ਰੋਲਤਾ ਮੁਗਲਾਂ ਨੂੰ ਫੜ ਕੇ
ਡਾਹਢਾ ਉਹ ਦਲੇਰ ਸੀ ਨਾ ਡਰਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

---

* **ਪੰਜਾਬ** :- ਰਾਵੀ, ਬਿਆਸ, ਚਨਾਬ, ਸਤਲੁਜ, ਜੇਹਲਮ ਪੰਜਾਂ ਦਰਿਆਵਾਂ ਦੀ ਧਰਤੀ।



Sri Satguru Jagjit Singh Ji eLibrary NamdhariElibrary@gmail.com

7. ਹੱਕ ਸੱਚ ਲਈ ਉਸਨੇ ਸੀ ਤੇਗ਼ ਉਠਾਈ
ਉਹਨੂੰ ਤੱਕ ਕੇ ਮਰ ਗਈ ਮੁਗਲਾਂ ਦੀ ਮਾਈ
ਰਹਿੰਦਾ ਹਰਦਮ ਸੱਚ ਤੇ ਸੀ ਅੜਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

8. ਕਰਨੀ ਐਸੀ ਕਰ ਗਿਆ ਜੱਗ ਸਾਰਾ ਮੰਨੇ
'ਗੁਰਸੇਵਕ ਸਿੰਘ' ਬੋਲਦੇ ਇਤਿਹਾਸ ਦੇ ਪੰਨੇ
ਜਿੱਤ ਕਦਮ ਸੀ ਚੁੰਮਦੀ ਨਾ ਹਰਿਆ ਬੰਦਾ
ਵੱਲ ਪੰਜਾਬ ਤੂਫ਼ਾਨ ਵਾਂਗਰਾ ਚੜ੍ਹਿਆ ਬੰਦਾ

ਬੰਦਾ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੱਥੇ ਵਿੱਚੋਂ ਪੰਜ ਤੀਰ ਦਿੱਤੇ, ਜੋ ਫ਼ਤਹਿ ਦੀ ਨਿਸ਼ਾਨੀ ਸਨ। ਪੰਜ ਪਿਆਰੇ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਦਯਾ ਸਿੰਘ, ਭਾਈ ਬਾਜ* ਸਿੰਘ ਤੇ ਭਾਈ ਰਣ ਸਿੰਘ, ਬੰਦੇ ਨੂੰ ਖ਼ਾਲਸੇ ਦਾ ਜਥੇਦਾਰ ਬਣਾ ਕੇ ਪੰਜਾਬ ਵੱਲ ਤੋਰਿਆ। ਬੰਦਾ ਬਹਾਦਰ ਪੰਝੀਆਂ ਸਿੰਘਾਂ ਦੇ ਜਥੇ ਨਾਲ ਪੰਜਾਬ ਵੱਲ ਵਧਦਾ ਆ ਰਿਹਾ ਸੀ। ਛੋਟੇ ਬਾਲਾਂ ਦੀ ਸ਼ਹੀਦੀ ਦਾ ਹਾਲ ਸੁਣ ਉਸ ਦੀਆਂ ਅੱਖਾਂ 'ਚੋਂ ਖ਼ੂਨ ਉੱਤਰ ਆਉਂਦਾ। ਉਹ ਛੇਤੀ ਸਰਹੰਦ 'ਤੇ ਹਮਲਾ ਕਰਨ ਲਈ ਕਾਹਲਾ ਸੀ। ਉਸ ਨੇ ਸੋਨੀਪਤ ਨੂੰ ਲੁੱਟਿਆ। ਫੇਰ ਕੈਂਥਲ ਦੀ ਧਰਤੀ 'ਤੇ ਆਮਲ 400 ਸਵਾਰ ਲੈ ਕੇ ਸਿੰਘਾਂ 'ਤੇ ਚੜ੍ਹ ਆਇਆ। ਆਮਲ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਫੇਰ ਸਮਾਣੇ ਦੀ ਇੱਟ ਨਾਲ ਇੱਟ ਖੜਕਾਈ। ਸਾਰਾ ਸ਼ਹਿਰ ਹਿਲਾ ਦਿੱਤਾ। ਜਲਾਲੁਦੀਨ ਨੂੰ ਮਾਰਿਆ। ਏਸੇ ਤਰ੍ਹਾਂ ਘੁੜਾਮ, ਠਸਕਾ, ਸ਼ਾਹਾਬਾਦ, ਕਪੂਰੀ, ਸਢੌਰਾ, ਮੁਖਲਸਗੜ੍ਹ, ਲੋਹਗੜ੍ਹ, ਅੰਬਾਲਾ, ਬਨੂੰੜ, ਰੋਪੜ, ਚੱਪੜਚਿੜੀ ਆਦਿ ਥਾਂਵਾਂ ਨੂੰ ਫ਼ਤਹਿ ਕਰਕੇ ਬੰਦਾ ਬਹਾਦਰ ਸਰਹੰਦ ਪਹੁੰਚਿਆ।

## ਛੰਦ ਮਿਰਜ਼ਾ ਵਾਰ

ਬੰਦਾ ਬੱਦਲ ਵਾਂਗੂੰ ਗੱਜਿਆ, ਗਿਆ ਵਿੱਚ ਪੰਜਾਬ ਦੇ ਆ
ਉਹਨੇ ਆਉਂਦੇ ਸਾਰ ਪੰਜਾਬ 'ਚ, ਦਿੱਤਾ ਖ਼ੂੰਨੀ ਗਦਰ ਮਚਾ
ਧਰਤੀ ਡੋਲੀ ਅੰਬਰ ਕੰਬਿਆ, ਤੇ ਕੰਬਿਆ ਆਪ ਖ਼ੁਦਾ
ਸਿੰਘਾਂ ਸੋਨੀਪਤ ਨੂੰ ਲੁੱਟਿਆ, ਮਾਰਿਆ ਕੈਂਥਲ ਆਮਲ ਜਾ
ਤੇ ਫਿਰ ਵੱਲ ਸਮਾਣੇ ਤੁਰ ਪਿਆ, ਬੰਦਾ ਫ਼ਤਹਿ ਜੈਕਾਰੇ ਲਾ

---

* ਬਾਜ ਸਿੰਘ :- ਬੱਲ ਗੋਤ ਦਾ ਜੱਟ ਮੀਰਪੁਰ ਪੱਟੀ ਦਾ ਵਸਨੀਕ, ਇਸ ਨੂੰ ਬੰਦੇ ਬਹਾਦਰ ਦੀ ਸਹਾਇਤਾ ਲਈ ਦਸਮੇਸ਼ ਜੀ ਨੇ ਨਾਂਦੇੜ ਤੋਂ ਭੇਜਿਆ ਸੀ। ਸੰਮਤ 1767 ਵਿੱਚ ਬੰਦਾ ਬਹਾਦਰ ਨੇ ਵਜ਼ੀਰ ਖ਼ਾਨ ਨੂੰ ਮਾਰ ਸਰਹੰਦ ਦਾ ਮੁਖੀ ਥਾਪਿਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

ਭੜਥੂ ਵਿੱਚ ਸਮਾਣੇ ਪਾ ਦਿੱਤਾ, ਦਿੱਤਾ ਸਾਰਾ ਸ਼ਹਿਰ ਹਿਲਾ
ਫੜਿਆ ਆਣ ਜਲਾਲੋਦੀਨ ਨੂੰ, ਦਿੱਤਾ ਪਲ ਵਿੱਚ ਮਾਰ ਮੁਕਾ
ਕੀਤੇ ਆਣ ਖਤਮ ਸੀ ਯੋਧਿਆਂ, ਸ਼ਾਸ਼ਲ-ਬਾਸ਼ਲ ਬੇਗ ਭਰਾ
ਠਸਕਾ ਸ਼ਾਹਾਬਾਦ ਘੁੜਾਮ 'ਚ, ਗੱਜਿਆ ਆਣ ਖ਼ਾਲਸਾ ਆ
ਓਥੇ ਚੁਣ-ਚੁਣ ਮਾਰੇ ਮੁਗ਼ਲ ਸੀ, ਦਿੱਤੇ ਤੇਗ ਦੀ ਧਾਰ ਲੰਘਾ
ਓਥੇ ਰੰਡੀਆਂ ਹੋਈਆਂ ਬੇਗਮਾਂ, ਪਏ ਪਿੱਟ ਸਿਆਪੇ ਆ
ਤੁਰਿਆ ਵੱਲ ਕਪੂਰ ਨੂੰ ਖ਼ਾਲਸਾ, ਦਿੱਤਾ ਕਦਮੂਦੀਨ ਮੁਕਾ
ਤੇ ਫਿਰ ਵੱਲ ਸਢੌਰੇ ਆਣ ਕੇ, ਝੰਡਾ ਕੇਸਰੀ ਦਿੱਤਾ ਝੁਲਾ
ਮੁਖਲਸਗੜ੍ਹ ਤੋਂ ਲੋਹਗੜ੍ਹ ਆਣ ਕੇ, ਦਿੱਤਾ ਅੰਬਾਲਾ ਬਨੂੰੜ ਹਿਲਾ
ਰੋਪੜ ਦੇ ਵਿੱਚ ਆਇਆ ਖ਼ਾਲਸਾ, ਦਿੱਤੇ ਵੈਰੀ ਮਾਰ ਮੁਕਾ
ਗੋਬਿੰਦ ਸਿੰਘ ਗੁਰੂ ਦਾ ਖ਼ਾਲਸਾ, ਡਟਿਆ ਚੱਪੜਚਿੜੀ ਵਿੱਚ ਆ
ਚੱਪੜਚਿੜੀ ਨੂੰ ਕੀਤਾ ਫ਼ਤਹਿ ਸੀ, ਪਹੁੰਚਾ ਵਿੱਚ ਸਰਹੰਦ ਦੇ ਜਾ
ਪੰਨੇ ਤਵਾਰੀਖ ਦੇ ਫੋਲ ਕੇ, ਗੁਰਸੇਵਕ ਰਿਹਾ ਬਤਾ
ਜੀ ਗੁਰਸੇਵਕ ਰਿਹਾ ਬਤਾ

ਚੱਪੜਚਿੜੀ ਦੇ ਮੈਦਾਨ ਵਿੱਚ ਘਮਸਾਨ ਦਾ ਜੰਗ ਹੋਇਆ। ਬਾਜ ਸਿੰਘ, ਫ਼ਤਹਿ ਸਿੰਘ ਅੱਗੇ ਵਧੇ। ਵਜ਼ੀਰ ਖ਼ਾਂ ਨੇ ਤੋਪਖ਼ਾਨੇ ਨੂੰ ਵਾਰ ਕਰਨ ਦਾ ਹੁਕਮ ਦਿੱਤਾ। ਤੋਪਾਂ ਜ਼ੰਬੂਰਕਿਆਂ, ਅੱਗ ਵਰ੍ਹਾਉਣੀ ਸ਼ੁਰੂ ਕੀਤੀ। ਧਰਤੀ ਕੰਬ ਗਈ। ਅਸਮਾਨ ਫਟਣ ਲੱਗਾ। ਸਿੰਘਾਂ ਨੇ ਤੋਪਚੀਆਂ 'ਤੇ ਹਮਲਾ ਕਰਕੇ ਉਹਨਾਂ ਨੂੰ ਤੀਰਾਂ ਵਿੱਚ ਪਰੋ ਦਿੱਤਾ। ਬੰਦਾ ਬਹਾਦਰ ਵੀ ਇਸ ਜੰਗ 'ਚ ਫੌਜ ਲੈ ਕੇ ਕੁੱਦ ਪਿਆ। ਗੁਰੂ ਗੋਬਿੰਦ ਸਿੰਘ ਜੀ ਦੇ ਬਖਸ਼ੇ ਤੀਰਾਂ 'ਚੋਂ ਇਕ ਤੀਰ ਚਿੱਲੇ ਚਾੜ੍ਹ ਕੇ ਛੱਡਿਆ। ਬੰਦਾ ਬਹਾਦਰ ਨੇ ਆਖਿਆ, "ਖ਼ਾਲਸਾ ਜੀ! ਔਹ ਸਾਹਮਣੇ ਸਾਹਿਬਜ਼ਾਦਿਆਂ ਦਾ ਕਾਤਲ ਸੂਬਾ ਵਜ਼ੀਰ ਖ਼ਾਂ ਖਲੋਤਾ ਹੈ। ਬੰਦੇ ਦੇ ਵਿਖਿਆਨ ਨੇ ਸਿੰਘਾਂ ਅੰਦਰ ਜੋਸ਼ ਭਰ ਦਿੱਤਾ। ਸੂਰਮੇਂ ਹੱਥੋਂ ਹੱਥ ਡੱਟ ਗਏ। ਮਲੇਰੀਏ ਚੰਗੇ ਡਟੇ, ਪਰ ਸਿੰਘਾਂ ਦੀ ਤਲਵਾਰ ਅੱਗੇ ਪੇਸ਼ ਨਾ ਗਈ। *ਸ਼ੇਰ ਮੁਹੰਮਦ ਖ਼ਾਂ ਤੇ ਖ਼ਵਾਜਾ ਅਲੀ ਦੋਵੇਂ ਕਤਲ ਹੋ ਗਏ। ਇਹ ਪ੍ਰਸਿੱਧ ਲੜਾਈ 22 ਮਈ 1710 ਈ. ਨੂੰ ਹੋਈ। ਇਹ ਜਗ੍ਹਾ ਸਰਹੰਦ ਤੋਂ 12 ਮੀਲ ਦੂਰ ਹੈ। ਫ਼ਤਹਿ ਦੇ ਜੈਕਾਰੇ ਲਾਉਂਦਾ ਖ਼ਾਲਸਾ ਸਰਹੰਦ ਵੱਲ ਵਧਿਆ।

---

* **ਸ਼ੇਰ ਮੁਹੰਮਦ ਖ਼ਾਨ** :- ਇਹ ਮਲੇਰੀਆ ਪਠਾਣ ਚਮਕੌਰ ਦੇ ਜੰਗ ਵਿੱਚ ਦਸਮੇਸ਼ ਜੀ ਨਾਲ ਲੜਨ ਲਈ ਵਜ਼ੀਰ ਖ਼ਾਨ ਦੀ ਸੈਨਾ ਦੇ ਨਾਲ ਸੀ। ਇਸ ਦਾ ਸਕਾ ਭਾਈ ਖਿਜਰ ਖ਼ਾਨ, ਕੰਧ ਓਹਲੇ ਲੁਕ ਕੇ ਗੁਰੂ ਸਾਹਿਬ ਦੇ ਤੀਰ ਤੋਂ ਬਚਿਆ। ਸ਼ੇਰ ਮੁਹੰਮਦ ਸੰਮਤ 1767 ਵਿੱਚ ਸਰਹੰਦ ਦੀ ਲੜਾਈ ਵਿੱਚ ਸਿੰਘਾਂ ਦੇ ਹੱਥੋਂ ਮਰਿਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

## ਛੰਦ ਕੋਰੜਾ

1. ਚੋਟਾਂ ਯੋਧਿਆਂ ਨਗਾਰਿਆਂ 'ਤੇ ਲਾ ਲਈਆਂ
ਤੇਗਾਂ ਦੀਆਂ ਧਾਰਾਂ ਤਿੱਖੀਆਂ ਕਰਾ ਲਈਆਂ
ਚੱਪੜਚਿੜੀ ਨੂੰ ਪਹਿਲਾਂ ਢਾਹਿਆ ਖ਼ਾਲਸੇ
ਫੇਰ ਸਰਹਿੰਦ[5] ਫੇਰਾ ਪਾਇਆ ਖ਼ਾਲਸੇ

2. ਅੱਖਾਂ ਹੋਈਆਂ ਲਾਲ ਹੈਸੀ ਖ਼ੂੰਨ ਖੋਲਦੇ
ਬੋਲੇ ਸੋ ਨਿਹਾਲ ਦੇ ਜੈਕਾਰੇ ਬੋਲਦੇ
ਜਿੱਤ ਦਾ ਜੈਕਾਰਾ ਫੇਰ ਲਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

3. ਅਤਿ ਦਾ ਕਰੋਧ ਖ਼ਾਲਸੇ ਨੂੰ ਚੜ੍ਹਿਆ
ਜੀਵਤ ਵਜ਼ੀਦ ਖ਼ਾਨ ਤਾਈਂ ਫੜਿਆ
ਖ਼ਾਨ ਤਾਈਂ ਬੰਦੀ ਸੀ ਬਣਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

4. ਸਾਰੇ ਸ਼ਹਿਰ ਵਿੱਚ ਆ ਗਿਆ ਭੂਚਾਲ ਆ
ਪਹੁੰਚੇ ਸਰਹੰਦ ਆ ਗੁਰੂ ਕੇ ਲਾਲ ਆ
ਤੂੰਬਾ-ਤੂੰਬਾ ਵੈਰੀ ਦਾ ਉਡਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

5. ਲਾਸ਼ਾਂ ਉੱਤੇ ਲਾਸ਼ਾਂ ਦੇ ਲਗਾਏ ਢੇਰ ਆ
ਹਾਹਾਕਾਰ ਮੱਚੀ ਚਾਰ ਤੇ ਚੁਫੇਰ ਆ
ਧਰਤੀ ਤੇ ਅੰਬਰ ਹਿਲਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

---

(5) ਸਰਹਿੰਦ :- ਪਹਿਲਾਂ ਇਹ ਸ਼ਹਿਰ ਸਮਾਣੇ ਦੇ ਮਾਤਹਿਤ ਹੁੰਦਾ ਸੀ। ਪਰ ਫ਼ੀਰੋਜ਼ ਸ਼ਾਹ ਤੁਗਲਕ ਨੇ ਇਸ ਨੂੰ ਵੱਖਰਾ ਪਰਗਣਾ ਬਣਾ ਦਿੱਤਾ। ਜਿਸ ਦੇ ਮਾਤਹਿਤ ਸਮਾਣਾ ਆਦਿ 28 ਪਰਗਣੇ ਸਨ। ਮੁਗਲ ਬਾਦਸ਼ਾਹ ਕਸ਼ਮੀਰ ਨੂੰ ਆਉਂਦੇ ਜਾਂਦੇ ਏਥੇ ਰੁਕਦੇ ਸਨ। ਦਸਮੇਸ਼ ਜੀ ਦੇ ਛੋਟੇ ਸਾਹਿਬਜ਼ਾਦੇ ਵਜ਼ੀਰ ਖ਼ਾਨ ਵੱਲੋਂ ਏਥੇ ਹੀ ਨੀਹਾਂ 'ਚ ਚਿਣਵਾ ਸ਼ਹੀਦ ਕੀਤੇ ਗਏ। ਮਾਤਾ ਗੁਜਰੀ ਜੀ ਵੀ ਏਥੇ ਸ਼ਹੀਦ ਹੋਏ। ਬੰਦਾ ਬਹਾਦਰ ਨੇ 1 ਜੇਠ ਸੰਮਤ 1767 ਵਿੱਚ ਸਰਹੰਦ ਫ਼ਤ੍ਹੇ ਕੀਤਾ ਤੇ ਵਜ਼ੀਰ ਖ਼ਾਨ ਨੂੰ ਮਾਰਿਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

6. ਮੁਗਲਾਂ ਨੂੰ ਮਾਰ ਧਰਤ ਲਿਟਾ ਲਿਆ
ਮਾਸ ਓਥੇ ਕਾਂਵਾਂ ਕੁੱਤਿਆਂ ਨੇ ਖਾ ਲਿਆ
ਜੰਗ ਵਿੱਚ ਜੌਹਰ ਵਿਖਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

7. ਚਾਰੇ ਪਾਸੇ ਖ਼ਾਲਸੇ ਦੇ ਤੀਰ ਵੱਜਦੇ
ਮੁਗ਼ਲ ਮੈਦਾਨ ਛੱਡ ਛੱਡ ਭੱਜਦੇ
ਵੈਰੀ ਵਾਲਾ ਕਰਕੇ ਸਫਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

8. ਕਵੀ "ਗੁਰਸੇਵਕ" ਸੁਨਾਵੇ ਛੰਦ ਨੂੰ
ਪੈ ਗਿਆ ਵਕਤ ਸੂਬੇ ਸਰਹੰਦ ਨੂੰ
ਜ਼ਾਲਮਾਂ ਦਾ ਤੁਖ਼ਮ ਉਡਾਇਆ ਖ਼ਾਲਸੇ
ਫੇਰ ਸਰਹਿੰਦ ਫੇਰਾ ਪਾਇਆ ਖ਼ਾਲਸੇ

ਬੰਦਾ ਬਹਾਦਰ ਖ਼ਾਲਸੇ ਨਾਲ ਸਰਹੰਦ ਦੀ ਜੂਹ ਅੰਦਰ ਦਾਖਲ ਹੋਇਆ। ਇੱਕੋ ਵਾਰ ਹਮਲਾ ਕਰਕੇ ਬੰਦੇ ਬਹਾਦਰ ਨੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਨੇੜੇ ਤੇੜੇ ਪਿੰਡਾਂ ਦੇ ਲੋਕ ਮੁਗਲੀਆ ਹਕੂਮਤ ਦੇ ਸਤਾਏ ਹੋਏ ਵੀ ਸਿੰਘਾਂ ਨਾਲ ਆ ਕੇ ਰਲ ਗਏ। ਬੰਦੇ ਵੱਲੋਂ ਕਤਲੇਆਮ ਦਾ ਹੁਕਮ ਦਿੱਤਾ ਗਿਆ। ਜਿਹੜਾ ਵੀ ਸਾਹਮਣੇ ਆਇਆ ਤਲਵਾਰ ਦੀ ਧਾਰ ਲੰਘਾ ਦਿੱਤਾ ਗਿਆ। ਸਾਰੇ ਬਜ਼ਾਰਾਂ ਵਿੱਚ ਲਹੂ ਮਿੱਝ ਦਾ ਘਾਣ ਮੱਚ ਗਿਆ। ਵਜ਼ੀਰ ਖ਼ਾਂ ਦੇ ਘਰੋਂ 2 ਕਰੋੜ ਦਾ ਮਾਲ ਬੰਦਾ ਬਹਾਦਰ ਦੇ ਕਬਜ਼ੇ ਵਿੱਚ ਆਇਆ। ਕਈ ਲੱਖ ਦਾ ਮਾਲ ਦੀਵਾਨ ਸੁੱਚਾ ਨੰਦ ਦੇ ਕਬਜ਼ੇ 'ਚੋਂ ਮਿਲਿਆ। ਸਿਰਾਂ ਤੋਂ ਸੱਖਣੀਆਂ ਲਾਸ਼ਾਂ ਰੁਲਨ ਲੱਗੀਆਂ। ਕਹਿਰ ਦਾ ਜੰਗ ਦੋਹਾਂ ਧਿਰਾਂ ਵਿੱਚ ਮੱਚ ਉਠਿਆ। ਸੂਰਮਿਆਂ ਨੇ ਰਣ ਦੇ ਮੈਦਾਨ ਵਿੱਚ ਜੌਹਰ ਇਸ ਤਰ੍ਹਾਂ ਵਿਖਾਏ।

## ਪਿਸਤੌਲ ਛੰਦ

1. ਸੀ ਚੋਟ ਨਗਾਰੇ ਲਾਏ
ਸਿੰਘ ਗੱਜੇ ਰਣ ਵਿੱਚ ਆਏ
ਤੇਗ਼ਾਂ ਦੇ ਜੌਹਰ ਵਿਖਾਏ
ਰਣ ਘਟਾ ਕਾਲ ਦੀ ਛਾਂ ਗਈ ਸੀ
ਮੁਗਲਾਂ ਦੀ ਸ਼ਾਮਤ ਆ ਗਈ ਸੀ



Sri Satguru Jagjit Singh Ji eLibrary NamdhariElibrary@gmail.com

2. ਜਦ ਬੋਲਿਆ ਸਿੰਘਾਂ ਹੱਲਾ
ਸਿੰਘ ਲੜਦਾ ਕੱਲਾ ਕੱਲਾ
ਜੰਗ ਵਿੱਚ ਮਾਰੀਆਂ ਮੱਲਾਂ
ਵੈਰੀ ਦੀ ਹਿੱਕ 'ਤੇ ਚੜ੍ਹਦੇ ਨੇ
ਸ਼ੇਰਾਂ ਤੋਂ ਗਿੱਦੜ ਡਰਦੇ ਨੇ

3. ਲੋਥਾਂ ਤੇ ਲੋਥਾਂ ਚੜ੍ਹੀਆਂ
ਬੇਰਾਂ ਜਿਉਂ ਫੌਜਾਂ ਝੜੀਆਂ
ਭੱਜ ਅੰਦਰ ਬੇਗਮਾਂ ਵੜੀਆਂ
ਮੌਤ ਚੰਦਰੀ ਕਈ ਯੋਧੇ ਖਾ ਗਈ ਸੀ
ਮੁਗ਼ਲਾਂ ਦੀ ਸ਼ਾਮਤ ਆ ਗਈ ਸੀ

4. ਸੀ ਕੰਬਿਆ ਸਭ ਸਰਹਿੰਦ
ਜਿੱਥੇ ਚਿਣੇ ਦੋਵੇਂ ਫਰਜ਼ੰਦ
ਢਾਹ ਦਿੱਤੀ ਸੀ ਖ਼ੂੰਨੀ ਕੰਧ
ਯਾਦਗਾਰ ਉਸਾਰੀ ਕਰਦੇ ਨੇ
ਸ਼ੇਰਾਂ ਤੋਂ ਗਿੱਦੜ ਡਰਦੇ ਨੇ

5. ਸੀ ਓਥੇ ਪਏ ਪੁਆੜੇ
ਮੁਗ਼ਲਾਂ ਨੇ ਕੱਢੇ ਹਾੜ੍ਹੇ
ਕਈ ਘਰ ਸਿੰਘਾਂ ਨੇ ਸਾੜੇ
ਜਿੰਦ ਕਾਲ ਨਦੀ ਵਿੱਚ ਨਾਹ ਗਈ ਸੀ
ਮੁਗ਼ਲਾਂ ਦੀ ਸ਼ਾਮਤ ਆ ਗਈ ਸੀ

6. ਕਈ ਕਬਰਾਂ ਦੇ ਵਿੱਚ ਦੱਬੇ
ਕਈ ਵੇਖਣ ਸੱਜੇ ਖੱਬੇ
ਕਈ ਡਰਦੇ ਮਾਰੇ ਭੱਜੇ
ਨਾ ਖ਼ਾਲਸੇ ਅੱਗੇ ਅੜਦੇ ਨੇ
ਸ਼ੇਰਾਂ ਤੋਂ ਗਿੱਦੜ ਡਰਦੇ ਨੇ

7. ਸੀ ਹੋਈ ਬੜੀ ਬਰਬਾਦੀ
ਸਭ ਮਾਰੇ ਕਾਜ਼ੀ ਪਾਜੀ
ਮੌਤ ਨਾਲ ਕਰਾਈ ਸ਼ਾਦੀ



Sri Satguru Jagjit Singh Ji eLibrary NamdhariElibrary@gmail.com

ਹੋਣੀ ਹੁਣ ਕਹਿਰ ਕਮਾ ਗਈ ਸੀ
ਮੁਗ਼ਲਾਂ ਦੀ ਸ਼ਾਮਤ ਆ ਗਈ ਸੀ

8. ਕਈਆਂ ਨੇ ਮਨ ਸਮਝਾਏ
ਕਈ ਹੱਥ ਜੋੜ ਕੇ ਆਏ
ਅੱਲ੍ਹਾ ਦੇ ਵਾਸਤੇ ਪਾਏ
ਸਿੰਘਾਂ ਦੇ ਪੈਰ ਆ ਫੜਦੇ ਨੇ
ਸ਼ੇਰਾਂ ਤੋਂ ਗਿੱਦੜ ਡਰਦੇ ਨੇ

9. ਗੁਰਸੇਵਕ ਸਿੰਘ ਸੁਣਾਨੇ
ਜੋ ਓਥੇ ਵਰਤੇ ਭਾਣੇ
ਨਾ ਕਦੇ ਵੀ ਮੇਟੇ ਜਾਣੇ
ਜੋ ਕਲਮ ਪੂਰਨੇ ਪਾ ਗਈ ਸੀ
ਮੁਗ਼ਲਾਂ ਦੀ ਸ਼ਾਮਤ ਆ ਗਈ ਸੀ

10. ਹੁਣ ਬੰਦਾ ਜੀ ਜਰਨੈਲ
ਸੂਬੇ ਦੇ ਕੱਢੇ ਵੈਲ
ਸੀ ਦੋ ਮੰਗਾਏ ਬੈਲ
ਕਿੰਝ ਸਲੋਕ ਸੂਬੇ ਦੇ ਪੜ੍ਹਦੇ ਨੇ
ਸ਼ੇਰਾਂ ਤੋਂ ਗਿੱਦੜ ਡਰਦੇ ਨੇ

ਵਜ਼ੀਰ ਖ਼ਾਂ ਚੱਪੜਚਿੜੀ ਦੇ ਮੈਦਾਨ 'ਚੋਂ ਫੜਿਆ ਗਿਆ ਸੀ। ਸੱਚਾ ਨੰਦ ਦੀਵਾਨ ਨੂੰ ਸਿੰਘਾਂ ਪਰਿਵਾਰ ਸਮੇਤ ਪਕੜ ਲਿਆ। ਸਭ ਨੂੰ ਮੁਸ਼ਕਾਂ ਬੰਨ੍ਹ ਕੇ ਬੰਦਾ ਬਹਾਦਰ ਅੱਗੇ ਪੇਸ਼ ਕੀਤਾ ਗਿਆ। ਇਨਸਾਫ਼ ਦੇ ਤਖ਼ਤ ਉਤੇ ਬੈਠ ਕੇ ਬੰਦਾ ਬਹਾਦਰ ਨੇ ਵਜ਼ੀਰ ਖ਼ਾਂ ਨੂੰ ਕਿਹਾ, ''ਵਜ਼ੀਰ ਖ਼ਾਂ ! ਮੇਰੇ ਵੱਲ ਵੇਖ, ਤੇ ਸਾਰੀਆਂ ਗੱਲਾਂ ਜ਼ਰਾ ਕੰਨ ਖੋਲ੍ਹ ਕੇ ਸੁਣ। ਕੀ ਤੂੰ ਬਿਨਾਂ ਕਾਰਨ ਅਨੰਦਪੁਰ 'ਤੇ ਚੜ੍ਹਾਈ ਨਹੀਂ ਕੀਤੀ ਸੀ। ਝੂਠੀਆਂ ਕਸਮਾਂ ਖਾ ਕੇ ਗੁਰੂ ਜੀ ਤੋਂ ਕਿਲ੍ਹਾ ਖ਼ਾਲੀ ਨਹੀਂ ਸੀ ਕਰਾਇਆ। ਕੀ ਤੂੰ ਚਮਕੌਰ ਦੀ ਗੜ੍ਹੀ ਵਿੱਚ ਚਾਲੀ ਭੁੱਖੇ ਸਿੰਘ, ਲੱਖਾਂ ਵਿੱਚ ਘੇਰ ਕੇ ਸ਼ਹੀਦ ਨਹੀਂ ਸੀ ਕੀਤੇ ਤੇ ਆਖਰੀ ਜ਼ੁਲਮ ਪੰਜ ਤੇ ਸੱਤ ਸਾਲ ਦੇ ਬੇ-ਗੁਨਾਹ ਸਾਹਿਬਜ਼ਾਦਿਆਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਸੀ। ਉਸ ਦਿਨ ਤੈਨੂੰ ਖ਼ੁਦਾਈ ਕਹਿਰ ਤੋਂ ਡਰ ਨਾ ਆਇਆ। ਹੁਣ ਆਪਣੇ ਕੀਤੇ ਪਾਪਾਂ ਦਾ ਫਲ ਭੁਗਤਣ ਲਈ ਤਿਆਰ ਹੋ ਜਾ।''



Sri Satguru Jagjit Singh Ji eLibrary NamdhariElibrary@gmail.com

# ਛੰਦ

## ਤਰਜ਼ : ਟੁੱਟੇ ਮਨ ਨਹੀਂ ਜੁੜਦੇ

1. ਬੰਦਾ ਸਿੰਘ ਬਹਾਦਰ ਏਦਾਂ ਕਹਿਣ ਲੱਗਾ
ਪਾਪਾਂ ਦਾ ਘਰ ਤੇਰਾ ਪਾਪੀਆ ਢਹਿਣ ਲੱਗਾ
ਦੋਜ਼ਕ ਦੇ ਵਿੱਚ ਹੋਣੇ ਜਾ ਕੇ ਵਾਸ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

2. ਨੀਹਾਂ ਦੇ ਵਿੱਚ ਬੱਚੇ ਤੂੰ ਚਿਣਵਾਏ ਸੀ
ਲਾਲਾਂ ਉੱਤੇ ਬਹੁਤੇ ਕਹਿਰ ਕਮਾਏ ਸੀ
ਜ਼ੁਲਮ ਕਮਾਉਂਦੇ ਆਏ ਦਾਦੇ ਬਾਪ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

3. ਬੇਦੋਸ਼ਾਂ ਦੇ ਉੱਤੇ ਕਹਿਰ ਕਮਾਇਆ ਓਏ
ਓਸ ਵਕਤ ਨਾ ਖੁਦਾ ਯਾਦ ਸੀ ਆਇਆ ਓਏ
ਕਿਸੇ ਕੰਮ ਨਾ ਆਉਣੇ ਰੋਜੇ(6) ਜਾਪ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

4. ਪੁਰੀ ਅਨੰਦਪੁਰ ਉੱਤੇ ਕਰੀ ਚੜ੍ਹਾਈ ਤੂੰ
ਝੂਠੀ ਕਸਮ ਸੀ ਗੁਰਾਂ ਦੇ ਅੱਗੇ ਉਠਾਈ ਤੂੰ
ਝੂਠੇ ਨਿਕਲੇ ਕੀਤੇ ਬਚਨ ਬਿਲਾਸ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

5. ਪਾਪੀ ਰੂਹਾਂ ਨਰਕਾਂ ਦੇ ਵਿੱਚ ਸੜੀਆਂ ਓਏ
ਕੰਮ ਕਿਸੇ ਨਾ ਆਉਣ ਨਮਾਜ਼ਾਂ ਪੜ੍ਹੀਆਂ ਓਏ
ਕਿਸੇ ਦੂਰ ਨਾ ਕਰਨੇ ਤੀਨੇ ਤਾਪ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

---

(6) **ਰੋਜੇ :- ਵਰਤ :-** ਇਸਲਾਮ ਵਿੱਚ ਇਤਨੇ ਵਰਤ ਰੱਖਣੇ ਵਿਧਾਨ ਹਨ—ੳ. ਰਮਜਾਨ ਦਾ ਸਾਰਾ ਮਹੀਨਾ। ਅ. ਮੁਹੱਰਮ ਦਾ ਦਸਵਾਂ ਦਿਨ, ਜਿਸ ਦਾ ਨਾਮ 6 ਆਸ਼ੂਰਾ ਹੈ। ੲ. ਈਦੁਲਿਫ਼ਤਰ ਪਿੱਛੋਂ ਛੇ ਦਿਨ ਵਰਤ ਕਰਨਾ ਪੁੰਨ ਕਰਮ ਹੈ। ਸ. ਸੋਮ ਅਤੇ ਵੀਰਵਾਰ ਹਰੇਕ ਹਫਤੇ ਦੇ ਵਰਤ। ਹ. ਸ਼ਅਬਾਨ ਦਾ ਸਾਰਾ ਮਹੀਨਾ ਇਸ ਮਹੀਨੇ ਕਦੇ ਸਾਰਾ ਮਹੀਨਾ ਕਦੇ ਇਸ ਮਹੀਨੇ ਦੇ ਕੁਝ ਦਿਨ ਮੁਹੰਮਦ ਸਾਹਿਬ ਵਰਤ ਰੱਖਦੇ ਸਨ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

6. ਅੱਲ੍ਹਾ ਦੇ ਦਰ ਕਿਹੜਾ ਮੂੰਹ ਲੈ ਜਾਵੇਂਗਾ
ਚੌਰਾਸੀ ਵਿੱਚ ਪੈ ਕੇ ਧੱਕੇ ਖਾਵੇਂਗਾ
ਹੱਥ ਪੈਰ ਮੁੱਖ ਨੈਣ ਨਕਸ਼ ਹੋਣ ਨਾਸ਼ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

7. ਅੰਤ ਸਮਾਂ ਹੈ ਕਾਲ ਤੇਰਾ ਹੁਣ ਆਇਆ ਏ
ਵਿੱਚ ਦਰਗਾਹ ਦੇ ਅੱਲ੍ਹਾ ਤੈਨੂੰ ਬੁਲਾਇਆ ਏ
'ਗੁਰਸੇਵਕ ਸਿੰਘ' ਲਿਖੂ ਕੁਫ਼ਰ ਇਤਿਹਾਸ ਤੇਰੇ
ਬਖ਼ਸ਼ੇ ਕਦੇ ਨਾ ਜਾਣੇ ਸੂਬਿਆ ਪਾਪ ਤੇਰੇ

ਬੰਦਾ ਬਹਾਦਰ ਵੱਲੋਂ ਪੁੱਛੇ ਸਵਾਲਾਂ ਦਾ ਵਜ਼ੀਰ ਖ਼ਾਨ ਕੋਲ ਕੋਈ ਉੱਤਰ ਨਹੀਂ ਸੀ। ਉਹਦੀਆਂ ਲੱਤਾਂ ਨੂੰ ਰੱਸਾ ਬੰਨ੍ਹ ਕੇ, ਵਹਿੜਕਿਆਂ ਮਗਰ ਪਾ ਕੇ ਸਾਰੇ ਸ਼ਹਿਰ ਵਿੱਚ ਘਸੀਟਿਆ ਗਿਆ। ਫਿਰ ਸਹਿਕਦਾ ਹੋਇਆ ਸੂਬਾ ਅੱਗ ਵਿੱਚ ਸੁੱਟ ਦਿੱਤਾ ਗਿਆ। ਇਸ ਤਰ੍ਹਾਂ ਜਦ ਉਹ ਅਧ-ਝਲੂਠਾ ਹੋ ਗਿਆ, ਤਾਂ ਉਸ ਦੀ ਲੋਥ ਦਰੱਖ਼ਤ ਨਾਲ ਪੁੱਠੀ ਲਟਕਾ ਦਿੱਤੀ ਗਈ, ਜਿੱਥੇ ਕਈ ਦਿਨਾਂ ਤੱਕ ਇੱਲਾਂ ਕਾਂ ਖਾਂਦੇ ਰਹੇ। ਬੰਦਾ ਬਹਾਦਰ ਨੇ ਵਜ਼ੀਰ ਖ਼ਾਂ ਦਾ ਅੰਤ ਇਉਂ ਕੀਤਾ :

## ਦੋਤਾਰਾ ਛੰਦ

1.

ਅੱਖਾਂ 'ਚੋਂ ਅੱਗ ਬਰਸੇ ਬੰਦਾ ਰੋਸ ਜੋਸ਼ ਵਿੱਚ ਆਇਆ
ਜ਼ਾਲਮ ਤੇ ਦੋਖੀ ਨੂੰ ਖ਼ਾਲਸੇ ਬਲਦਾਂ ਮਗਰ ਸੀ ਪਾਇਆ
ਪਾਪੀ ਹਤਿਆਰੇ ਨੂੰ ਸਾਰੇ ਸ਼ਹਿਰ ਦੇ ਵਿੱਚ ਘੁਮਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ

2.

ਜੋ ਖ਼ੂੰਨੀ ਸਾਕੇ ਸੀ ਸਾਕੇ ਯਾਦ ਕਰਾਏ ਸਾਰੇ
ਚੇਤੇ ਕਰ ਰੋਂਦਾ ਏ ਕੀਤੇ ਜੋ ਜੋ ਪੁੱਠੇ ਕਾਰੇ
ਸਤਿਗੁਰ ਦੇ ਲਾਲਾਂ ਨੇ ਕਰਮਾਂ ਦਾ ਸੀ ਫਲ ਭੁਗਤਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ



Sri Satguru Jagjit Singh Ji eLibrary NamdhariElibrary@gmail.com

3.

ਪਾਪਾਂ ਦੇ ਬੂਟੇ ਨੂੰ ਸਿੰਘਾਂ ਸਣੇ ਜੜ੍ਹਾਂ ਪੁੱਟ ਦਿੱਤਾ
ਅੱਗ ਬਾਲ ਖ਼ਾਲਸੇ ਨੇ ਸੂਬਾ ਵਿੱਚ ਅੱਗ ਸੁੱਟ ਦਿੱਤਾ
ਨਾ ਛੱਡਿਆ ਜ਼ਾਲਮ ਨੂੰ ਉਸਨੇ ਬਹੁਤ ਵਾਸਤਾ ਪਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ

4.

ਜਦ ਆਵੇ ਆਈ ਤੇ ਖ਼ਾਲਸਾ ਫਿਰ ਮਨ ਆਈਆਂ ਕਰਦਾ
ਕਲਗੀਧਰ ਸਤਿਗੁਰ ਦਾ ਖ਼ਾਲਸਾ ਨਹੀਂ ਕਿਸੇ ਤੋਂ ਡਰਦਾ
ਉਹ ਕਦੇ ਵੀ ਹਰਦਾ ਨਾ ਜਿਸਦੇ ਸਿਰ ਸਤਿਗੁਰ ਦਾ ਸਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ

5.

ਹੋਇਆ ਅਧਮਰਿਆ ਜਾਂ ਉਸਦੇ ਸਵਾਸ ਉਡਾਰੀ ਲਾਈ
ਸਿੰਘਾਂ ਇੱਕ ਰੁੱਖ ਉੱਤੇ ਉਹਦੀ ਲਾਸ਼ ਪੁੱਠੀ ਲਟਕਾਈ
ਖ਼ੂੰਖਾਰ ਪੰਛੀਆਂ ਨੇ ਘੇਰਾ ਆਣ ਦੁਆਲੇ ਪਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ

6.

ਪਾਪੀ ਤੇ ਜ਼ਾਲਮ ਦਾ ਲੋਕੋ ਜੱਗ ਵਿੱਚ ਜਿਊਣਾ ਕਾਹਦਾ
ਕਾਂਵਾਂ ਤੇ ਇੱਲਾਂ ਨੇ ਉਸ ਨੂੰ ਨੋਚ-ਨੋਚ ਕੇ ਖਾਧਾ
ਸਿੰਘਾਂ ਦੇ ਹੱਥ ਚੜ੍ਹਿਆ ਆ ਕੇ ਕਿਸੇ ਵੀ ਨਹੀਂ ਬਚਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ

7.

ਸੂਬੇ ਸਰਹਿੰਦ ਤਾਂਈ ਸਾਰਾ ਜਗਤ ਲਾਹਨਤਾਂ ਪਾਵੇ
ਜੱਸ ਧਰਮੀਂ ਬੰਦਿਆਂ ਦਾ ਕਵੀ 'ਗੁਰਸੇਵਕ ਸਿੰਘ' ਸੁਨਾਵੇ
ਸੁਰ ਦੇ ਵਿੱਚ ਕਵੀਆਂ ਨੇ ਸੋਹਣਾ ਛੰਦ ਦੋਤਾਰਾ ਗਾਇਆ
ਸੂਬੇ ਸਰਹਿੰਦ ਤਾਂਈ ਬੰਦੇ ਨੇ ਸੀ ਮਾਰ ਮੁਕਾਇਆ

ਸੂਬੇ ਸਰਹਿੰਦ ਤੋਂ ਬਾਅਦ ਸੁੱਚਾ ਨੰਦ ਦੀ ਵਾਰੀ ਆਈ। ਉਸੇ ਦੀ ਸਲਾਹ ਨਾਲ ਸਾਹਿਬਜ਼ਾਦਿਆਂ 'ਤੇ ਜ਼ੁਲਮ ਹੋਇਆ ਸੀ। ਸਰਹਿੰਦ ਵਿੱਚ ਜੋ ਵੀ ਔਤਿਆਚਾਰ ਹੁੰਦਾ ਰਿਹਾ ਉਹ ਉਸ ਵਿੱਚ ਹਿੱਸੇਦਾਰ ਸੀ। ਉਸਨੂੰ ਸਣੇ ਪਰਿਵਾਰ ਮੰਦੇ ਹਾਲ ਕਰ ਬਜ਼ਾਰ ਵਿੱਚ ਫੇਰਿਆ



Sri Satguru Jagjit Singh Ji eLibrary NamdhariElibrary@gmail.com

ਗਿਆ ਤੇ ਬੂਹੇ-ਬੂਹੇ ਤੋਂ ਕੌਡੀਆਂ ਮੰਗਵਾਈਆਂ ਗਈਆਂ। ਫਿਰ ਉਸ ਦੀਆਂ ਅੱਖਾਂ ਸਾਹਮਣੇ ਬਾਲ ਬੱਚੇ ਉਸ ਦੇ ਕਤਲ ਕੀਤੇ ਗਏ। ਤਾਂ ਕਿ ਉਹ ਪੁੱਤਰਾਂ ਦਾ ਦੁੱਖ ਦੇਖ ਲਵੇ ਕਿ ਕਿਵੇਂ ਦਾ ਹੁੰਦਾ ਹੈ। ਅੰਤ ਦੀਵਾਨ ਸੁੱਚਾ ਨੰਦ ਨੂੰ ਵੀ ਬੜੇ ਤਸੀਹੇ ਦੇ ਕੇ ਮਾਰਿਆ ਗਿਆ। ਫੇਰ ਬਾਕੀ ਗੁਨਾਹੀਆਂ ਦਾ ਵੀ ਏਹਾ ਹਾਲ ਹੋਇਆ। ਸਿੰਘਾਂ ਨੇ 'ਖ਼ੂਨ ਦਾ ਬਦਲਾ ਖ਼ੂਨ' ਵਾਲਾ ਸਿਧਾਂਤ ਏਸ ਤਰ੍ਹਾਂ ਪੂਰਾ ਕੀਤਾ। ਬੰਦਾ ਬਹਾਦਰ(7) ਦਾ ਕਹਿਰ ਇਉਂ ਵਰਤਿਆ।

## ਕੋਰੜਾ ਛੰਦ

1. ਸੂਬੇ ਸਰਹਿੰਦ ਤਾਂਈ ਮੌਤ ਖਾ ਗਈ
ਹੁਣ ਵਾਰੀ ਸੁੱਚਾ ਨੰਦ ਦੀ ਵੀ ਆ ਗਈ
ਸਿੰਘਾਂ ਅੱਗੇ ਜ਼ਾਲਮ ਨਕਾਰਾ ਹੋ ਗਿਆ
ਸੁੱਚਾ ਨੰਦ ਖ਼ੁਦਾ ਨੂੰ ਪਿਆਰਾ ਹੋ ਗਿਆ

2. ਉਸ ਦੀ ਸਲਾਹ ਨਾ ਉੱਠਿਆ ਸਵਾਲ ਸੀ
ਉਸ ਦੀ ਸਲਾਹ ਨਾ ਸੂਬੇ ਮਾਰੇ ਬਾਲ ਸੀ
ਹਰ ਪਾਸੇ ਹੁਣ ਬੇ-ਸਹਾਰਾ ਹੋ ਗਿਆ
ਸੁੱਚਾ ਨੰਦ ਖ਼ੁਦਾ ਨੂੰ ਪਿਆਰਾ ਹੋ ਗਿਆ

3. ਜ਼ਾਲਮ ਵਜ਼ੀਰ ਫਿਰਦਾ ਸੀ ਵੇਰ੍ਹਿਆ
ਸਣੇ ਪਰਿਵਾਰ ਸ਼ਹਿਰ ਵਿੱਚ ਫੇਰਿਆ
ਕਾਲ ਬਲੀ ਆਣ ਅਸਵਾਰਾ ਹੋ ਗਿਆ
ਸੁੱਚਾ ਨੰਦ ਖ਼ੁਦਾ ਨੂੰ ਪਿਆਰਾ ਹੋ ਗਿਆ

---

(7) **ਬੰਦਾ ਬਹਾਦਰ :-** ਜੰਮੂ ਅੰਤਰਗਤ ਪੁਣਛ ਰਾਜ ਦੇ ਰਾਜੌਰੀ ਪਿੰਡ ਵਿੱਚ ਰਾਮਦੇਵ ਰਾਜਪੂਤ ਦੇ ਘਰ ਇਸ ਧਰਮਵੀਰ ਦਾ ਜਨਮ ਕੱਤਕ ਸੁਦੀ 13 ਸੰਮਤ 1727 ਨੂੰ ਹੋਇਆ। ਮਾਤਾ ਪਿਤਾ ਨੇ ਬਚਪਨ ਦਾ ਨਾਂ ਲਛਮਣ ਦੇਵ ਰੱਖਿਆ। ਸ਼ਸਤਰ ਵਿੱਦਿਆ ਤੇ ਸ਼ਿਕਾਰ ਦਾ ਵੱਡਾ ਸ਼ੌਕੀ ਸੀ। ਤਵੀ ਨਦੀ ਦੇ ਕੰਢੇ ਜੰਗਲ 'ਚ ਸ਼ਿਕਾਰ ਖੇਡਦਿਆਂ ਇਕ ਗਰਭਵਤੀ ਹਰਨੀ ਮਾਰਦਾ ਉਸ ਦੇ ਪੇਟ 'ਚੋਂ ਦੋ ਛੋਟੇ ਬੱਚੇ ਉਸ ਦੀਆਂ ਅੱਖਾਂ ਸਾਹਮਣੇ ਮਰ ਗਏ। ਵੈਰਾਗ ਲੱਗਾ ਸ਼ਸ਼ਤਰ ਤਿਆਗ ਵੈਸ਼ਨਵ ਜਾਨਕੀ ਪ੍ਰਸ਼ਾਦ ਦਾ ਚੇਲਾ ਹੋ ਗਿਆ। ਨਾਮ ਮਾਧੋਦਾਸ ਰਖਾਇਆ। ਕਲਗੀਧਰ ਨੇ ਇਸ ਨੂੰ ਅੰਮ੍ਰਿਤ ਛਕਾ ਨਾਮ ਗੁਰਬਖਸ਼ ਸਿੰਘ ਰੱਖਿਆ ਪਰ ਪੰਥਕ ਨਾਮ ਬੰਦਾ ਹੀ ਰਿਹਾ। ਗੁਰੂ ਜੀ ਨੇ ਇਸ ਨੂੰ ਆਦੇਸ਼ ਦਿੱਤੇ। ਜਤ ਰੱਖਣਾ, ਖ਼ਾਲਸੇ ਦੇ ਅਨੁਯਾਈ ਹੋ ਕੇ ਰਹਿਣਾ, ਆਪ ਨੂੰ ਗੁਰੂ ਨਾ ਮੰਨਣਾ, ਵਰਤਾ ਕੇ ਛਕਣਾ, ਅਨਾਥਾਂ ਦੀ ਸਹਾਇਤਾ ਕਰਨੀ, ਦਿੱਲੀ ਪਤੀ ਬਾਦਸ਼ਾਹ ਫਰੁਖ਼ਸੀਅਰ ਦੀ ਆਗਯਾ ਨਾਲ ਅਬਦਲ ਸਮਦ ਖ਼ਾਨ ਤੂਰਾਨੀ ਤੇ 20 ਹਜ਼ਾਰ ਫੌਜਦਾਰ ਨਾਲ ਗੁਰਦਾਸਪੁਰ ਦੀ ਗੜ੍ਹੀ ਵਿੱਚ ਬੰਦਾ ਬਹਾਦਰ ਨੂੰ ਘੇਰ ਲਿਆ, ਫੜ ਕੇ ਦਿੱਲੀ ਭੇਜਿਆ। ਜਿੱਥੇ ਚੇਤ ਸੁਦੀ 1 ਸੰਮਤ 1773 ਨੂੰ ਬੰਦਾ ਬਹਾਦਰ ਧਰਮਵੀਰ ਸ਼ਹੀਦ ਹੋ ਗਿਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

4. ਅੱਖਾਂ ਸਾਹਵੇਂ ਖ਼ੂੰਨ ਦੇ ਪਿਆਲੇ ਭਰਤੇ
ਬਾਲ ਬੱਚੇ ਓਸ ਦੇ ਕਤਲ ਕਰਤੇ
ਵਾਰ ਓਹਨਾਂ ਉੱਤੇ ਸੀ ਕਰਾਰਾ ਹੋ ਗਿਆ
ਸੁੱਚਾ ਨੰਦ ਖ਼ੁਦਾ ਨੂੰ ਪਿਆਰਾ ਹੋ ਗਿਆ

5. ਪਾਪਾਂ ਵਾਲਾ ਭਾਂਡਾ ਓਸ ਦਾ ਸੀ ਭਰਿਆ
ਸੁੱਚਾ ਨੰਦ ਖੁਦ ਬੁਰੀ ਮੌਤ ਮਰਿਆ
ਖ਼ਾਲਸੇ ਦੇ ਹੱਥੋਂ ਇਹ ਕਾਰਾ ਹੋ ਗਿਆ
ਸੁੱਚਾ ਨੰਦ ਖ਼ੁਦਾ ਨੂੰ ਪਿਆਰਾ ਹੋ ਗਿਆ

6. ਖ਼ੂੰਨ ਨਾਲ ਖ਼ੂੰਨ ਬਦਲਾ ਚੁਕਾ ਲਿਆ
ਕਵੀਆਂ ਨੇ ਖ਼ਾਲਸੇ ਦਾ ਜੱਸ ਗਾ ਲਿਆ
'ਗੁਰਸੇਵਕ' ਦਾ ਛੰਦ ਸਵੀਕਾਰਾ ਹੋ ਗਿਆ
ਸੁੱਚਾ ਨੰਦ ਖ਼ੁਦਾ ਨੂੰ ਪਿਆਰਾ ਹੋ ਗਿਆ

ਸੋ ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਵਜ਼ੀਰ ਖ਼ਾਂ ਨੂੰ ਮਾਰ ਕੇ ਸਰਹਿੰਦ ਫ਼ਤਹਿ ਕੀਤਾ। ਬੰਦੇ ਨੇ ਸਰਹਿੰਦ ਵਿੱਚ ਸਿੱਖ ਰਾਜ ਦਾ ਝੰਡਾ ਗੱਡ ਦਿੱਤਾ। ਸਰਹਿੰਦ ਦੇ ਅਠਾਈ ਪਰਗਣੇ ਇਸ ਵੇਲੇ ਸਿੱਖਾਂ ਦੇ ਮਾਤਹਿਤ ਸਨ। ਬੰਦਾ ਬਹਾਦਰ ਨੇ ਸ: ਬਾਜ਼ ਸਿੰਘ ਮੀਰਪੁਰ (ਪੱਟੀ ਦੇ ਬੱਲ ਜੱਟ) ਨੂੰ ਸਰਹਿੰਦ ਦਾ ਸੂਬੇਦਾਰ ਬਣਾਇਆ ਤੇ ਆਲੀ ਸਿੰਘ(8) ਨੂੰ ਉਸਦਾ ਨਾਇਬ।

॥ਸਮਾਪਤ॥

---

(8) **ਆਲੀ ਸਿੰਘ :-** ਇਹ ਸਲੌਦੀ ਪਿੰਡ ਦਾ ਵਸਨੀਕ ਆਪਣੇ ਭਾਈ ਮਾਲੀ ਸਿੰਘ ਸਮੇਤ ਸਰਹਿੰਦ ਦੇ ਸੂਬੇ ਵਜ਼ੀਰ ਖ਼ਾਨ ਪਾਸ ਨੌਕਰ ਸੀ। ਜਦ ਬੰਦਾ ਬਹਾਦਰ ਖ਼ਾਲਸਾ ਦਲ ਨਾਲ ਪੰਜਾਬ ਪੁੱਜਾ, ਤਦ ਸੂਬੇ ਨੇ ਇਹਨਾਂ ਨੂੰ ਤਰਕ ਮਾਰੀ ਇਹ ਆਪਣਾ ਅਪਮਾਨ ਨਾ ਸਹਾਰਦੇ ਹੋਏ ਨੌਕਰੀ ਛੱਡ ਖ਼ਾਲਸਾ ਦਲ ਨਾਲ ਜਾ ਰਲੇ। ਸਰਹਿੰਦ ਫ਼ਤਹਿ ਹੋਣ ਤੇ ਆਲੀ ਸਿੰਘ ਸਰਹਿੰਦ ਦਾ ਨਾਇਬ ਸੂਬਾ ਥਾਪਿਆ ਗਿਆ। ਦਿੱਲੀ ਵਿੱਚ ਬੰਦੇ ਬਹਾਦਰ ਨਾਲ ਹੀ ਇਹ ਸ਼ਹੀਦ ਹੋਇਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਭਾਈ ਤਾਰੂ ਸਿੰਘ ਸ਼ਹੀਦ

## ਬੰਦਨਾ : ਗੀਤ ਕੋਰੜਾ ਛੰਦ

1. ਗੁਰੂ ਦਸਮੇਂ ਦੀ ਸੁਣ ਲਓ ਕਹਾਣੀ ਜੀ
ਦਿੱਤੀ ਪੁੱਤਰਾਂ ਦੀ ਉਸ ਕੁਰਬਾਨੀ ਜੀ
ਸੀਸ ਵਾਰ ਕੇ ਤੇ ਕਰਜਾ ਉਤਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

2. ਹੱਥ ਖੰਡਾ ਫੜ ਵੈਰੀ ਅੱਗੇ ਅੜੇ ਸੀ
[1]ਬਾਬਾ ਦੀਪ ਸਿੰਘ ਬਿਨਾਂ ਸਿਰੋਂ ਲੜੇ ਸੀ
ਪ੍ਰਣ ਪੂਰਾ ਕੀਤਾ ਜੋ ਸੀ ਮਨ ਧਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

3. [2]ਭਾਈ ਮਨੀ ਸਿੰਘ ਸ਼ੇਰਨੀ ਦਾ ਜਾਇਆ ਸੀ
ਹੱਸ-ਹੱਸ ਬੰਦ-ਬੰਦ ਕਟਵਾਇਆ ਸੀ
ਤਨ ਉੱਤੇ ਉਸ ਕਸਟ ਸਹਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

4. [3]ਸਤੀ ਦਾਸ ਸਤਿਗੁਰ ਦਾ ਪਿਆਰਾ ਸੀ
[4]ਮਤੀ ਦਾਸ 'ਤੇ ਚਲਾਇਆ ਖ਼ੂਨੀ ਆਰਾ ਸੀ
ਸਮਾਂ ਦੇਗ 'ਚ ਦਿਆਲੇ ਨੇ ਗੁਜਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

---

(1) **ਬਾਬਾ ਦੀਪ ਸਿੰਘ :-** ਇਹ ਲਾਹੌਰ ਪਰਗਣੇ ਦੇ ਪਹੂਵਿੰਡ ਵਿੱਚ ਰਹਿਣ ਵਾਲਾ ਸੀ। ਆਪ ਨੇ ਦਸਮੇਸ਼ ਦਰਬਾਰ 'ਚੋਂ ਅੰਮ੍ਰਿਤ ਛਕ ਕੇ ਪੰਥ ਦੀ ਵੱਡੀ ਸੇਵਾ ਕੀਤੀ। ਦਰਬਾਰ ਅੰਮ੍ਰਿਤਸਰ ਦੀ ਰੱਖਿਆ ਕਰਦੇ ਆਪ ਮਾਘ ਸੰਮਤ 1817 ਵਿੱਚ ਰਾਮਸਰ ਪਾਸ ਧਰਮ ਯੁੱਧ ਕਰਦੇ ਸ਼ਹੀਦ ਹੋਏ।

(2) **ਮਨੀ ਸਿੰਘ :-** ਕੈਥੋਵਾਲ ਪਿੰਡ ਦੇ ਵਸਨੀਕ ਦੁੱਲਟ ਚੌਧਰੀ ਕਾਲੇ ਦਾ ਪੁੱਤ੍ਰ ਪੰਜ ਸਾਲ ਦੀ ਉਮਰ ਵਿੱਚ ਇਸ ਨੂੰ ਇਸ ਦੇ ਪਿਤਾ ਨੇ ਗੁਰੂ ਤੇਗ ਬਹਾਦਰ ਪਾਸ ਅਰਪਣ ਕਰ ਦਿੱਤਾ। ਦੀਵਾਲੀ ਮੇਲਾ ਤੁਰਕਾਂ ਵੱਲੋਂ ਬੰਦ ਸੀ। ਉਹ ਇਸ ਮਨੀ ਸਿੰਘ ਨੇ ਸ਼ੁਰੂ ਕੀਤਾ। ਸਿੱਟੇ ਵਜੋਂ ਅੰਗ-ਅੰਗ ਜੁਦਾ ਕਰਕੇ ਸ਼ਹੀਦ ਕੀਤਾ।

(3) **ਸਤੀ ਦਾਸ :-** ਰੂੰ ਵਿੱਚ ਲਪੇਟ ਕੇ ਅਗਨੀ ਵਿੱਚ ਸਾੜ ਸ਼ਹੀਦ ਕੀਤਾ ਗਿਆ। (**ਦਿੱਲੀ ਚਾਂਦਨੀ ਚੌਂਕ ਸ਼ਹੀਦੀ**)

(4) **ਮਤੀ ਦਾਸ :-** ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਦਿੱਲੀ ਦੇ ਚਾਂਦਨੀ ਚੌਂਕ ਵਿੱਚ ਸ਼ਹੀਦ ਕੀਤਾ ਗਿਆ।



Sri Satguru Jagjit Singh Ji eLibrary NamdhariElibrary@gmail.com

5. ਭਾਈ ਤਾਰੂ ਸਿੰਘ ਯੋਧਾ ਬਲਕਾਰ ਸੀ
ਦਿੱਤੀ ਜ਼ਾਲਮਾਂ ਨੇ ਖੋਪਰੀ ਉਤਾਰ ਸੀ
ਸੀਸ ਉਸ ਨੇ ਧਰਮ ਲਈ ਸੀ ਵਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

6. ਬੋਤਾ ਸਿੰਘ ਅਤੇ ਗਰਜਾ ਦਲੇਰ ਸੀ
ਰਣ ਵਿੱਚ ਸ਼ੇਰ ਵਾਂਗੂੰ ਗੱਜੇ ਸ਼ੇਰ ਸੀ
ਪਿੱਠਾਂ ਜੋੜ ਕੇ ਤੇ ਜ਼ਾਲਮਾਂ ਨੂੰ ਮਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

7. ਜਿਨ੍ਹਾਂ ਕੌਮ ਲੇਖੇ ਜ਼ਿੰਦਗੀ ਨੂੰ ਲਾਇਆ ਏ
ਜੱਸ ਯੋਧਿਆਂ ਦਾ ਕਵੀਆਂ ਨੇ ਗਾਇਆ ਏ
'ਗੁਰਸੇਵਕ' ਨੇ ਛੰਦ ਹੈ ਉਚਾਰਿਆ
ਤੇਰੇ ਸਿੰਘਾਂ ਨੇ ਸਿਦਕ ਨਾ ਹਾਰਿਆ

ਮੁਗਲੀਆ ਹਕੂਮਤ ਦੇ ਸਮੇਂ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਗਏ। ਸਿੰਘ ਲੁਕ ਛਿਪ ਕੇ ਜੰਗਲਾਂ ਵਿੱਚ ਸਮਾਂ ਗੁਜ਼ਾਰਨ ਲੱਗੇ। ਖ਼ਾਨ ਬਹਾਦਰ ਸੂਬਾ ਜ਼ਕਰੀਆ ਖ਼ਾਨ ਨੇ ਥਾਂ-ਥਾਂ 'ਤੇ ਸੂਹੀਏ ਛੱਡ ਦਿੱਤੇ। ਜੋ ਲਾਲਚ ਵੱਸ ਹੋ ਸਿੰਘਾਂ ਦੀ ਖਬਰ ਦੇ ਕੇ ਉਹਨਾਂ ਨੂੰ ਗ੍ਰਿਫ਼ਤਾਰ ਕਰਵਾਉਂਦੇ ਸਨ। ਆਖਰ ਇਕ ਮੁਖਬਰ ਹਰਿਭਗਤ ਨਿਰੰਜਨੀ ਜੰਡਿਆਲੀ ਵਾਲੇ ਨੇ ਜ਼ਕਰੀਆ ਖ਼ਾਨ ਦੇ ਕੰਨ ਭਰੇ ਕਿ ਪੂਲ੍ਹੇ ਪਿੰਡ ਦਾ ਰਹਿਣ ਵਾਲਾ ਭਾਈ ਤਾਰੂ ਸਿੰਘ ਹਕੂਮਤ ਦਾ ਬਾਗੀ ਹੈ। ਉਹ ਸਿੰਘਾਂ ਨੂੰ ਸ਼ਰਣ ਦਿੰਦਾ ਤੇ ਪ੍ਰਸ਼ਾਦਾ ਪਾਣੀ ਛਕਾ ਕੇ ਉਨ੍ਹਾਂ ਦੀ ਟਹਿਲ ਸੇਵਾ ਕਰਦਾ।

## ਕੋਰੜਾ ਛੰਦ

1. ਚੁਗਲੀ ਦਾ ਖੋਟਿਆ ਚੁਗਲ ਖਾਂਵਦੇ।
ਚੁਗਲੀ ਤੋਂ ਚੁਗਲ ਨਾ ਬਾਝ ਆਂਵਦੇ।
ਭਗਤ ਨਿਰੰਜਨੀ ਹੈ ਭੇਦ ਦੱਸਦਾ।
[5]ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ।

---

(5) **ਤਾਰੂ ਸਿੰਘ** :- ਤਾਰੂ ਸਿੰਘ ਜੋ ਪੂਲ੍ਹਾ ਪਿੰਡ (ਜ਼ਿਲ੍ਹਾ ਲਾਹੌਰ ਤਹਿਸੀਲ ਕਸੂਰ) ਦੇ ਰਹਿਣ ਵਾਲੇ ਕਿਰਤੀ ਭਜਨੀਕ ਪੰਥ ਸੇਵੀ ਸਿੰਘ ਸਨ। ਨਿਰੰਜਨੀਏ ਮਹੰਤ ਨੇ ਖ਼ਾਨ ਬਹਾਦੁਰ ਸੂਬਾ ਲਾਹੌਰ ਪਾਸ ਸ਼ਿਕਾਇਤ ਕਰਕੇ ਕੈਦ ਕਰਵਾ ਦਿੱਤਾ। ਜਦ ਇਸਲਾਮ ਕਬੂਲ ਨਾ ਕੀਤਾ, ਤਦ ਭਾਈ ਸਾਹਿਬ ਦੀ ਕੇਸਾਂ ਸਮੇਤ ਖੋਪਰੀ ਉਤਰਵਾ ਦਿੱਤੀ। ਪਰ ਭਾਈ ਜੀ ਸ਼ਾਂਤ-ਚਿੱਤ ਜਪੁ ਜੀ ਸਾਹਿਬ ਦਾ ਪਾਠ ਕਰਦੇ ਰਹੇ। 23 ਅੱਸੂ ਸੰਮਤ 1802 ਨੂੰ ਆਪ ਨੇ ਸ਼ਹੀਦੀ ਪਾਈ। ਭਾਈ ਤਾਰੂ ਸਿੰਘ ਜੀ ਦਾ ਸ਼ਹੀਦ ਗੰਜ ਦਿੱਲੀ ਦਰਵਾਜ਼ੇ ਰੇਲਵੇ ਸਟੇਸ਼ਨ ਪਾਸ ਲਾਹੌਰ ਵਿਦਯਮਾਨ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

2. ਦਿਲ ਦਾ ਦਲੇਰ ਹੌਸਲੇ ਬੁਲੰਦ ਜੇ
ਸਿੱਖਾਂ ਨਾਲ ਸਿੱਖ ਰੱਖਦਾ ਸੰਬੰਧ ਜੇ
ਉਹਦੇ ਘਰ ਸਿੰਘਾਂ ਦਾ ਲੰਗਰ ਪੱਕਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

3. ਖ਼ਾਲਸੇ ਨਾ ਬੈਠ ਮਤੇ ਹੈ ਪਕਾਂਵਦਾ
ਜਲ ਪ੍ਰਸ਼ਾਦ ਸਿੰਘਾਂ ਨੂੰ ਛਕਾਂਵਦਾ
ਸਾਰਾ ਦਿਨ ਉਹ ਅੱਕਦਾ ਨਾ ਥੱਕਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

4. ਸਾਡੀ ਤਾਂ ਨਜ਼ਰ ਵਿੱਚ ਦਾਗ਼ੀ ਹੋ ਗਿਆ
ਮੁਗ਼ਲ ਹਕੂਮਤ ਦਾ ਬਾਗ਼ੀ ਹੋ ਗਿਆ
ਨਾਅਰਾ ਉਹ ਲਾਉਂਦਾ ਹੱਕ ਅਤੇ ਸੱਚ ਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

5. ਸਿਰ ਦਸਤਾਰ ਨਿਤਨੇਮੀ ਲੱਗਦਾ
ਬਾਜ਼ਾਂ ਵਾਲੇ ਗੁਰੂ ਦਾ ਪ੍ਰੇਮੀ ਲੱਗਦਾ
ਬਣ ਕੇ ਤੇ ਨਾਗ ਉਹ ਸਾਨੂੰ ਡੱਸਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

6. ਸਿੱਖ ਹੋਣ ਦਾ ਤਾਂ ਉਹਨੂੰ ਰਤਾ ਝੋਰਾ ਨਾ
ਖ਼ਾਨ ਜੀ ਤੁਹਾਡਾ ਉਹਨੂੰ ਡਰ ਭੋਰਾ ਨਾ
ਸਿੱਖੀ ਦੇ ਅਸੂਲ ਹੋਰਾਂ ਤਾਂਈ ਦੱਸਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

7. ਛੇਤੀ ਤੁਸੀਂ ਉਸ ਦਾ ਇਲਾਜ ਕਰ ਲਓ
ਫੌਜ ਚਾੜ੍ਹ ਕੇ ਤੇ ਬਾਗ਼ੀ ਤਾਂਈ ਫੜ ਲਓ
ਵੇਖਿਓ ਸ਼ਿਕਾਰ ਜਾਲ ਵਿੱਚ ਫੱਸਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ



Sri Satguru Jagjit Singh Ji eLibrary NamdhariElibrary@gmail.com

8. ਗੱਲ ਸੁਣ ਸੂਬੇ ਤਾਂਈ ਤਾਪ ਚੜ੍ਹਿਆ
ਤਨ ਮਨ ਉਹਦਾ ਅੰਦਰੋਂ ਸੀ ਸੜਿਆ
[6]ਜ਼ਕਰੀਆ ਖ਼ਾਨ ਅੱਗ ਵਾਂਗੂੰ ਮੱਚਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

9. ਕਰ ਸਖ਼ਤਾਈ ਸੂਬੇ ਨੇ ਸੀ ਤਾੜਤੀ
ਫ਼ੌਜ ਸਾਰੀ ਪਿੰਡ ਪੂਲ੍ਹਿਆ ਨੂੰ ਚਾੜਤੀ
ਕਵੀ 'ਗੁਰਸੇਵਕ' ਹੈ ਹਾਲ ਦੱਸਦਾ
ਤਾਰੂ ਸਿੰਘ ਪਿੰਡ ਪੂਲ੍ਹਿਆ 'ਚ ਵੱਸਦਾ

ਪੁਲਿਸ ਦੇ ਕਰਮਚਾਰੀ ਲਾਹੌਰ ਤੋਂ ਚੱਲ ਕੇ ਪੂਲ੍ਹੇ ਪਿੰਡ ਆਏ। ਭਾਈ ਤਾਰੂ ਸਿੰਘ ਜੰਗਲ ਵਿੱਚੋਂ ਪ੍ਰਸ਼ਾਦੇ ਸਿੰਘਾਂ ਨੂੰ ਛਕਾ ਕੇ ਵਾਪਸ ਆ ਰਿਹਾ ਸੀ। ਅੱਗੋਂ ਪੁਲਿਸ ਦੇ ਕਰਮਚਾਰੀ ਮਿਲ ਪਏ ਪਿੰਡ ਦੇ ਲਾਗੇ। ਉਨ੍ਹਾਂ ਅਨੁਮਾਨ ਲਾਇਆ ਏਸੇ ਕੁ ਉਮਰ ਦਾ ਸਿੰਘ ਦੱਸਦੇ ਸਨ। ਸਿਰ 'ਤੇ ਖਾਲੀ ਬਰਤਨ ਵੇਖ ਉਨ੍ਹਾਂ ਪੁੱਛਿਆ, "ਸਿੱਖਾ ! ਤੇਰਾ ਨਾਂ ਕੀ ਏ?" ਭਾਈ ਜੀ ਆਖਦੇ ਨੇ, "ਤਾਰੂ ਸਿੰਘ।" "ਕਿੱਥੋਂ ਆਇਆਂ?" "ਜੰਗਲ 'ਚੋਂ ਸਿੰਘਾਂ ਨੂੰ ਪ੍ਰਸ਼ਾਦੇ ਛਕਾ ਕੇ।" ਪੁਲਿਸ ਵਾਲਿਆਂ ਨੇ ਕਿਹਾ, "ਅਸੀਂ ਤੈਨੂੰ ਗ੍ਰਿਫ਼ਤਾਰ ਕਰਨ ਆਏ ਹਾਂ।" ਭਾਈ ਜੀ ਕਹਿੰਦੇ, "ਕਰ ਲਓ।" ਗ੍ਰਿਫ਼ਤਾਰ ਕਰ ਲਿਆ। ਇਹਦੇ ਘਰ ਚੌਂਕੀਦਾਰ ਨੇ ਸੁਨੇਹਾ ਦਿੱਤਾ, "ਮਾਤਾ ਜੀ ! ਤੁਹਾਡੇ ਪੁੱਤਰ ਤਾਰੂ ਸਿੰਘ ਨੂੰ ਲਾਹੌਰ ਦੀ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ।" ਇਸ ਦੀ ਅੱਖਾਂ ਤੋਂ ਅੰਨ੍ਹੀ ਮਾਂ ਤੇ ਇਕ ਵਿਧਵਾ ਭੈਣ ਸੀ। ਮਾਂ ਦੀ ਡਗੋਰੀ ਫੜ ਕੇ ਭੈਣ ਮਾਂ ਨੂੰ ਵੀਰ ਕੋਲ ਲਿਆਈ। ਮਾਂ ਪੁੱਤਰ ਨੂੰ ਸਿੱਖਿਆ ਦੇ ਰਹੀ ਹੈ :

## ਗੀਤ ਕੋਰੜਾ ਛੰਦ

1. ਪੂਲ੍ਹੇ ਪਿੰਡ ਵਿੱਚ ਫੌਜ ਆਈ ਚੜ੍ਹ ਸੀ
ਤਾਰੂ ਸਿੰਘ ਨੂੰ ਸਿਪਾਹੀਆਂ ਲਿਆ ਫੜ ਸੀ
ਮਾਂ ਨੇ ਆਖਿਆ ਤੂੰ ਦਿਲ ਨਾ ਡੁਲਾਈਂ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

---

(6) ਜ਼ਕਰੀਆ ਖ਼ਾਨ :- 18ਵੀਂ ਸਦੀ ਦੇ ਪਹਿਲੇ ਅੱਧ ਦੌਰਾਨ ਮੁਗਲ ਰਾਜ ਵੱਲੋਂ ਲਾਹੌਰ ਦਾ ਸੂਬੇਦਾਰ ਸੀ। ਇਸ ਨੂੰ 'ਖ਼ਾਨ ਬਹਾਦਰ' ਦਾ ਖ਼ਿਤਾਬ ਹਾਸਲ ਸੀ। ਪਰ ਸਿੱਖ ਸਮਾਜ ਵਿੱਚ ਉਸ ਨੂੰ 'ਖ਼ਾਨੂ' ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਇਹ ਅਬਦੁਲ ਸਮਦ ਖ਼ਾਨ ਦਾ ਪੁੱਤਰ ਸੀ ਅਤੇ ਸ਼ਾਹ ਨਵਾਜ਼ ਖ਼ਾਨ ਦਾ ਪਿਉ ਸੀ। ਇਹ ਪਹਿਲਾਂ ਜੰਮੂ ਦਾ ਫ਼ੌਜਦਾਰ ਸੀ। ਸੰਨ 1726 ਈ. ਵਿੱਚ ਇਸ ਦੇ ਬਾਪ ਅਬਦੁਲ ਸਮਦ ਖ਼ਾਨ ਨੂੰ ਲਾਹੌਰ ਤੋਂ ਹਟਾ ਕੇ ਮੁਲਤਾਨ ਦਾ ਸੂਬੇਦਾਰ ਬਣਾ ਦਿੱਤਾ ਗਿਆ ਅਤੇ ਉਸ ਦੀ ਥਾਂ ਉਸ ਨੂੰ ਲਾਹੌਰ ਦਾ ਸੂਬੇਦਾਰ ਤਾਇਨਾਤ ਕੀਤਾ ਗਿਆ। ਸਿੱਖਾਂ ਉੱਤੇ ਜ਼ੁਲਮ ਕਰਨ ਦੇ ਮਾਮਲੇ ਵਿੱਚ ਇਹ ਆਪਣੇ ਬਾਪ ਤੋਂ ਵੀ ਅੱਗੇ ਸੀ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

2. ਤੈਨੂੰ ਫੜ ਕੇ ਲੈ ਚੱਲੇ ਤੇਰੇ ਵੈਰੀ ਵੇ
ਪੇਸ਼ ਕਰਨਗੇ ਸੂਬੇ ਦੀ ਕਚਹਿਰੀ ਵੇ
ਉੱਚੀ ਸੁਰ ਵਿੱਚ ਫ਼ਤਹਿ ਨੂੰ ਬੁਲਾਈ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

3. ਔਖੇ ਵੇਲੇ ਕਰੀਂ ਗੁਰੂ ਤਾਈਂ ਯਾਦ ਵੇ
ਗੁਰੂ ਨੇੜੇ ਹੋ ਕੇ ਸੁਣੂ ਫ਼ਰਿਆਦ ਵੇ
ਗੁਰ ਚਰਨਾਂ 'ਚ ਸੁਰਤੀ ਟਿਕਾਈ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

4. ਉਹਨਾਂ ਕਰਨੇ ਨੇ ਯਤਨ ਬਥੇਰੇ ਵੇ
ਲੋਭ ਲਾਲਚ ਤੇ ਬੇਗ਼ਮਾਂ ਦੇ ਫੇਰੇ ਵੇ
ਪੈਰਾਂ ਹੇਠ ਤੂੰ ਨਵਾਬੀਆਂ ਰੁਲਾਈਂ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

5. ਪਾਪੀ ਕਾਜ਼ੀਆਂ ਨੇ ਫਤਵੇ ਹੈ ਲਾਵਣੇ
ਤੈਨੂੰ ਦੇਣਗੇ ਤਸੀਹੇ ਉਹ ਡਰਾਵਣੇ
ਦੁੱਖ ਹੱਸ-ਹੱਸ ਕੇ ਤੇ ਝੱਲ ਜਾਈਂ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

6. ਜ਼ੋਰਾਵਰ ਫ਼ਤਹਿ ਗੁਰਾਂ ਦੇ ਮੁਰੀਦ ਵੇ
ਵਿੱਚ ਸਰਹਿੰਦ ਹੋਏ ਸੀ ਸ਼ਹੀਦ ਵੇ
ਉਹਨਾਂ ਵਾਂਗ ਭੇਟ ਤਨ ਦੀ ਚੜ੍ਹਾਈ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

7. ਪਾਪੀ ਮਾਰਦੇ ਤੇ ਖੱਲ ਨੇ ਉਤਾਰਦੇ
ਹੱਡ ਤੋੜ ਕੇ ਤੇ ਚਰਖ਼ੀ 'ਤੇ ਚਾੜ੍ਹਦੇ
ਦੁੱਖ ਝੱਲ ਉੱਚ ਪਦਵੀ ਨੂੰ ਪਾਈ ਵੇਂ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

8. ਐਵੇਂ ਕਰੀਂ ਨਾ ਤੂੰ ਦਿਲ ਦਿਲਗੀਰ ਵੇ
ਮੇਰੇ ਸ਼ੇਰਾ ਮੇਰਾ ਚੁੰਘਿਆ ਤੂੰ ਸੀਰ ਵੇ



Sri Satguru Jagjit Singh Ji eLibrary NamdhariElibrary@gmail.com

ਮਾਂ ਦੇ ਦੁੱਧ ਨੂੰ ਸਫ਼ਲ ਕਰ ਜਾਈਂ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

9. ਸਿਰ ਲੱਥ ਜਾਵੇ ਭਾਵੇਂ ਲੱਥ ਜਾਵੇ ਵੇ
ਤੇਰਾ ਸਿੱਖੀ ਤੇ ਸਿਦਕ ਨਾ ਜਾਵੇ ਵੇ
ਸਿਰ ਜ਼ਾਲਮਾਂ ਦੇ ਅੱਗੇ ਨਾ ਝੁਕਾਈਂ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

10. ਤੇਰੀ ਮਰ ਕੇ ਵੀ ਹੋਣੀ ਚੰਨਾ ਜੀਤ ਵੇ
'ਗੁਰਸੇਵਕ' ਲਿਖੂਗਾ ਤੇਰੇ ਗੀਤ ਵੇ
ਸੋਹਣੀ ਜਿੰਦੜੀ ਨੂੰ ਘੋਲ ਤੂੰ ਘੁਮਾਈਂ ਵੇ
ਪੁੱਤ ਦਾਗ ਨਾ ਧਰਮ ਨੂੰ ਲਾਈਂ ਵੇ

ਮਾਂ ਨੇ ਆਖਿਆ, "ਤਾਰੂ ਸਿੰਘਾ ! ਤੈਨੂੰ ਬੇਗਮਾਂ, ਹੂਰਾਂ, ਸੋਨਾ, ਚਾਂਦੀ, ਧਨ-ਦੌਲਤ ਦੇ ਲਾਲਚ ਦਿੱਤੇ ਜਾਣਗੇ। ਦੂਜੇ ਪਾਸੇ ਚਰਖੜੀ 'ਤੇ ਚਾੜ੍ਹਿਆ ਜਾਵੇਗਾ। ਤੂੰਬੇ-ਤੂੰਬੇ ਉਡਾ ਦਿੱਤਾ ਜਾਵੇਗਾ। ਹੋ ਸਕਦਾ ਮੌਤ ਦੇ ਹਵਾਲੇ ਵੀ ਕਰ ਦਿੱਤਾ ਜਾਵੇ, ਪਰ ਚਿੱਤ ਨਾ ਡੁਲਾਵੀਂ।" ਤਾਰੂ ਸਿੰਘ ਨੇ ਆਪਣੇ ਹੱਥ ਮਾਤਾ ਦੇ ਚਰਨਾਂ ਨੂੰ ਲਾਏ। ਪੁਲਿਸ ਦੇ ਕਰਮਚਾਰੀ ਭਾਈ ਜੀ ਨੂੰ ਲੈ ਕੇ ਪੂਲ੍ਹੇ ਪਿੰਡ ਵੱਲ ਰਵਾਨ ਹੋਏ। ਲਾਹੌਰ ਪੁੱਜੇ, ਇਕ ਰਾਤ ਪੁਲਿਸ ਹਿਰਾਸਤ 'ਚ ਰਹਿਣ ਮਗਰੋਂ ਅਗਲੇ ਦਿਨ ਜ਼ਕਰੀਆ ਖ਼ਾਨ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਸਿੱਖ ਨੇ ਜਾਂਦਿਆਂ ਹੀ, "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਦਾ ਜੈਕਾਰਾ ਬੁਲਾ ਦਿੱਤਾ। ਜ਼ਕਰੀਆ ਖ਼ਾਨ ਨੂੰ ਸੱਤੀਂ ਕੱਪੜੀਂ ਅੱਗ ਲੱਗ ਗਈ। ਖ਼ਾਨ ਕਹਿਣ ਲੱਗਾ, "ਉਏ ਸਿੱਖਾ ! ਤੈਨੂੰ ਪਤਾ ਨਹੀਂ ਇਹ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦੀ ਅਦਾਲਤ ਹੈ। ਇੱਥੇ ਸਲਾਮ ਕੀਤੀ ਜਾਂਦੀ ਹੈ। ਇਹ ਅਨੰਦਪੁਰ ਸਾਹਿਬ ਨਹੀਂ, ਤੈਨੂੰ ਮੌਤ ਤਾਂ ਅਵਾਜ਼ ਨਹੀਂ ਮਾਰ ਰਹੀ। ਤੇਰੀ ਸਰਦਾਰੀ ਮੈਂ ਮਿੱਟੀ ਵਿੱਚ ਰੋਲ ਦਿਆਂਗਾ।

## ਗੀਤ ਗੱਡੀ ਛੰਦ

1. ਹੋਇਆ ਪੇਸ਼ ਜਾਂ ਕਚਹਿਰੀ ਵਿੱਚ ਸੂਰਮਾਂ
ਸ਼ਕਲ ਵਿਖਾਈ ਆਣ ਕੇ
ਸੜ ਅੰਦਰੋਂ
ਸੜ ਅੰਦਰੋਂ ਸਵਾਹ ਹੋਏ ਕਾਜ਼ੀ
ਫ਼ਤਹਿ ਸੀ ਬੁਲਾਈ ਆਣ ਕੇ
ਸੜ ਅੰਦਰੋਂ



Sri Satguru Jagjit Singh Ji eLibrary NamdhariElibrary@gmail.com

2. ਪਈਆਂ ਪੇਸ਼ ਮੁਸ਼ਕਲਾਂ ਭਾਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ
ਮਿੱਟੀ ਵਿੱਚ ਮੈਂ ਰੁਲਾਵਾਂ ਸਰਦਾਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ

3. ਲੱਗਾ ਲਾਂਬੂ ਜਾਂ ਜ਼ਕਰੀਆ ਖ਼ਾਨ ਨੂੰ
ਅੱਖੀਆਂ 'ਚੋਂ ਅੱਗ ਬਰਸੇ
ਹੋਜਾ ਅੱਖੀਆਂ
ਹੋਜਾ ਅੱਖੀਆਂ ਤੋਂ ਦੂਰ ਹੁਣੇ ਕਾਫ਼ਰਾ
ਨਹੀਂ ਤਾਂ ਬੁਰੀ ਮੌਤ ਮਰਸੇ
ਹੋਜਾ ਅੱਖੀਆਂ

4. ਤੈਨੂੰ ਖ਼ੂੰਨ 'ਚ ਲਵਾਂਵਾ ਹੁਣੇ ਤਾਰੀਆਂ
ਤਾਰੂ ਸਿੰਘ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ
ਮਿੱਟੀ ਵਿੱਚ ਮੈਂ ਰੁਲਾਵਾਂ ਸਰਦਾਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ

5. ਤੇਰੇ ਉੱਤੇ ਐਸਾ ਕਹਿਰ ਕਮਾਵਾਂ
ਅੱਗ 'ਚ ਤਪਾ ਕੇ ਸਰੀਆ
ਤੇਰੇ ਤਨ ਦੇ
ਤੇਰੇ ਤਨ ਦੇ ਉੱਤੇ ਮੈਂ ਲਾਵਾਂ
ਅੱਗ 'ਚ ਤਪਾ ਕੇ ਸਰੀਆ
ਤੇਰੇ ਤਨ ਦੇ

6. ਇਹ ਦਿਲ 'ਚ ਦਲੀਲਾਂ ਮੈਂ ਤਾਂ ਧਾਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ
ਮਿੱਟੀ ਵਿੱਚ ਮੈਂ ਰੁਲਾਵਾਂ ਸਰਦਾਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ



Sri Satguru Jagjit Singh Ji eLibrary NamdhariElibrary@gmail.com

ਮਿੱਟੀ ਵਿੱਚ ਮੈਂ

7. ਅੱਖਾਂ ਵਿੱਚ ਮੈਂ ਸਲਾਈਆਂ ਮਾਰਾਂ

ਅੱਖਾਂ ਵਿੱਚ ਜੋਤ ਨਾ ਰਹੂ

ਕੰਨਾਂ ਤੇਰਿਆਂ

ਕੰਨਾਂ ਤੇਰਿਆਂ 'ਚ ਡਾਰ ਦੇਵਾਂ ਪਾਰਾ

ਕੰਨਾਂ 'ਚ ਸਰੋਤ ਨਾ ਰਹੂ

ਕੰਨਾਂ ਤੇਰਿਆਂ

8. ਹੁਣੇ ਕੱਢ ਦੇਵਾਂ ਆਕੜਾਂ ਮੈਂ ਸਾਰੀਆਂ

ਤਾਰੂ ਸਿੰਘਾ ਹੁਣੇ ਤੇਰੀਆਂ

ਮਿੱਟੀ ਵਿੱਚ ਮੈਂ

ਮਿੱਟੀ ਵਿੱਚ ਮੈਂ ਮਿਲਾਵਾਂ ਸਰਦਾਰੀਆਂ

ਤਾਰੂ ਸਿੰਘਾ ਹੁਣੇ ਤੇਰੀਆਂ

ਮਿੱਟੀ ਵਿੱਚ ਮੈਂ

9. ਅੰਨ ਪਾਣੀ ਤੈਨੂੰ ਦੇਵਾਂ ਨਾਂਹੀ ਖਾਣ ਨੂੰ

[7]ਚਰਖੀ ਦੇ ਉੱਤੇ ਚਾੜ੍ਹਦਾਂ

ਤੇਰੇ ਤਨ ਦੇ

ਤੇਰੇ ਤਨ ਦੇ ਉਡਾ ਕੇ ਤੂੰਬੇ

ਅੱਗ ਬਲਦੀ 'ਚ ਸਾੜ੍ਹਦਾਂ

ਤੇਰੇ ਤਨ ਦੇ

10. ਤੇਰੇ ਤਨ 'ਤੇ ਚਲਾਵਾਂ ਸਿੱਖਾ ਆਰੀਆਂ

ਤਾਰੂ ਸਿੰਘਾ ਹੁਣੇ ਤੇਰੀਆਂ

ਮਿੱਟੀ ਵਿੱਚ ਮੈਂ

ਮਿੱਟੀ ਵਿੱਚ ਮੈਂ ਮਿਲਾਵਾਂ ਸਰਦਾਰੀਆਂ

ਤਾਰੂ ਸਿੰਘਾ ਹੁਣੇ ਤੇਰੀਆਂ

ਮਿੱਟੀ ਵਿੱਚ ਮੈਂ

---

(7) **ਚਰਖੀ** :- ਚਰਖੜੀ ਚਰਖ਼ੇ ਦੇ ਅਕਾਰ ਦਾ ਗੋਲ ਯੰਤਰ ਜਿਸ 'ਤੇ ਦੋਸ਼ੀ ਦਾ ਅੱਧਾ ਸਰੀਰ ਬੰਨ੍ਹ ਕੇ ਅੱਧਾ ਖੁੱਲ੍ਹਾ ਲਟਕਦਾ ਰਹਿਣ ਦਿੱਤਾ ਜਾਂਦਾ ਸੀ। ਜਿਸ ਵੇਲੇ ਚਰਖ਼ੀ ਜ਼ੋਰ ਨਾਲ ਘੁਮਾਈ ਜਾਂਦੀ ਤਦ ਲਟਕਦੇ ਹੋਏ ਅੰਗ ਝਟਕੇ ਨਾਲ ਚੂਰ ਹੋ ਜਾਂਦੇ। ਮੁਸਲਮਾਨਾਂ ਦੇ ਰਾਜ ਵਿੱਚ ਬਹੁਤ ਆਦਮੀ ਤੇ ਸਿੱਖ ਚਰਖ਼ੀ ਚਾੜ੍ਹ ਕੇ ਮਾਰੇ ਗਏ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

11. ਮਾਰਾਂ ਬੈਂਤ ਮੈਂ ਕੜਿੱਕੀ ਵਿੱਚ ਕੱਸ ਕੇ
ਜਿਸਮ ਨੂੰ ਨੋਚਾਂ ਖ਼ਾਲਸਾ
ਤੈਨੂੰ ਕਿੱਦਾਂ ਦੀ
ਤੈਨੂੰ ਕਿੱਦਾਂ ਦੀ ਮੌਤ ਮੈਂ ਮਾਰਾਂ
ਇਹੋ ਗੱਲ ਸੋਚਾਂ ਖ਼ਾਲਸਾ
ਤੈਨੂੰ ਕਿੱਦਾਂ ਦੀ

12. 'ਗੁਰਸੇਵਕਾ' ਤੂੰ ਕਰ ਲੈ ਤਿਆਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ
ਮਿੱਟੀ ਵਿੱਚ ਮੈਂ ਰੁਲਾਵਾਂ ਸਰਦਾਰੀਆਂ
ਤਾਰੂ ਸਿੰਘਾ ਹੁਣੇ ਤੇਰੀਆਂ
ਮਿੱਟੀ ਵਿੱਚ ਮੈਂ

ਜ਼ਕਰੀਆ ਖ਼ਾਨ ਕਹਿਣ ਲੱਗਾ, "ਤਾਰੂ ਸਿੰਘਾ ! ਸਿੱਖੀ ਦੀ ਗੱਲ ਛੱਡ ਤੇ ਇਸਲਾਮ ਧਾਰਨ ਕਰ, ਤਾਂ ਤੇਰੀ ਜਾਨ ਬਖ਼ਸ਼ੀ ਹੋ ਸਕਦੀ ਏ। ਨਹੀਂ ਤੇ ਕਸ਼ਟ ਸਹਾਰਨੇ ਪੈਣਗੇ। ਤੇਰੇ ਤਨ 'ਤੇ ਬੈਂਤ ਮਾਰਾਂਗਾ, ਚਰਖ਼ੀ 'ਤੇ ਚਾੜ੍ਹ ਦੇਵਾਂਗਾ, ਅੱਖਾਂ 'ਚ ਸਲਾਈਆਂ ਮਾਰ ਦੇਵਾਂਗਾ, ਕੰਨਾਂ 'ਚ ਪਾਰਾ ਪਾ ਕੇ ਕੰਨ ਸਦਾ ਲਈ ਬੰਦ ਕਰ ਦਿਆਂਗਾ, ਖਾਣ ਨੂੰ ਅੰਨ ਪਾਣੀ ਨਹੀਂ ਦੇਵਾਂਗਾ। ਇਤਆਦਿਕ ਕਸ਼ਟ ਸਹਾਰਨੇ ਪੈਣਗੇ।" "ਜ਼ਕਰੀਆ ਖ਼ਾਨ ! ਮੈਂ ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਦਾ ਸਿੱਖ ਹਾਂ। ਮੈਂ ਸਿਰ ਦੇ ਕੇ ਵੀ ਆਪਣੀ ਸਿੱਖੀ ਤੇ ਸਰਦਾਰੀ ਕਾਇਮ ਰੱਖਾਂਗਾ। ਤੂੰ ਜਿਹੜੇ ਕਸ਼ਟ ਦੇਣੇ ਹਨ ਦੇ ਸਕਦਾਂ। ਮੈਂ ਸਿਰ ਦੇ ਕੇ ਸਰਦਾਰੀ ਲਵਾਂਗਾ।"

## ਫੁਰਨਾ ਛੰਦ

1. ਸੂਬੇ ਤਾਈਂ ਤਾਰੂ ਸਿੰਘ ਸੀ ਕਹਿਣ ਲੱਗਾ
ਸਿੰਘ ਗੁਰੂ ਦਾ ਪ੍ਰੇਮ ਹੁਲਾਰੇ ਲੈਣ ਲੱਗਾ
ਮੇਰੀ ਪੂਰੀ ਕਰਨੀ ਕਥਨੀ ਕਹਿਣੀ ਏ
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ

2. ਕਰ ਲੈ ਸੂਬੇ ਜ਼ੁਲਮ ਤੂੰ ਜਿਹੜੇ ਕਰਨੇ ਨੇ
ਗੁਰੂ ਆਸਰੇ ਜ਼ੁਲਮ ਅਸਾਂ ਨੇ ਜ਼ਰਨੇ ਨੇ
ਇੱਕ ਦਿਨ ਤੇਰੀ ਕੰਧ ਪਾਪਾਂ ਦੀ ਢਹਿਣੀ ਏ
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ



Sri Satguru Jagjit Singh Ji eLibrary NamdhariElibrary@gmail.com

3. ਧਨ ਦੌਲਤ ਭੰਡਾਰ ਦੀ ਮੈਨੂੰ ਲੋੜ ਨਹੀਂ
ਹੀਰੇ ਮੋਤੀ ਦੀ ਵੀ ਮੈਨੂੰ ਥੋੜ ਨਹੀਂ
ਸਿਰ ਦਸਤਾਰ ਸਵਾਰ ਗੁਰੂ ਦੀ ਰਹਿਣੀ ਏ
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ

4. ਮੈਂ ਤਾਂ ਆਪਣਾ ਛੱਡਣਾ ਧਰਮ ਈਮਾਨ ਨਹੀਂ
ਹੋਵਾਂ ਮੁਸਲਮ ਮੈਨੂੰ ਇਹ ਪਰਵਾਨ ਨਹੀਂ
ਵਿੱਚ ਦਰਗਾਹ ਦੇ ਇੱਜ਼ਤ ਨਾਂਹੀ ਰਹਿਣੀ ਏ
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ

5. ਉਹਦਾ ਘਰ ਬੈਠੇ ਹੀ ਸੂਬੇ ਹੱਜ ਹੋਵੇ
ਜਿਸਨੂੰ ਆਪਣਾ ਗੁਰੂ ਮਨਾਉਣ ਦਾ ਚੱਜ ਹੋਵੇ
ਉੱਚੀ-ਸੁੱਚੀ ਜਿਸ ਦੀ ਰਹਿਣੀ-ਬਹਿਣੀ ਏ
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ

6. 'ਗੁਰਸੇਵਕ ਸਿੰਘਾ' ਆਖੇ ਕਰ ਭਲਿਆਈ ਤੂੰ
ਕਾਹਤੋਂ ਭੁੱਲਿਆਂ ਫਿਰਦਾਂ ਖੁਦਾ ਖੁਦਾਈ ਤੂੰ
ਇੱਕ ਦਿਨ ਤੈਨੂੰ ਮਾਰ ਕਾਲ ਦੀ ਪੈਣੀ ਏ
ਸਿਰ ਦੇ ਕੇ ਸਰਦਾਰੀ ਮੈਂ ਤਾਂ ਲੈਣੀ ਏ

ਜ਼ਕਰੀਆ ਖ਼ਾਨ ਚਿੜ ਗਿਆ। ਕੜਕ ਕੇ ਬੋਲਿਆ, ''ਤਾਰੂ ਸਿੰਘਾ ! ਤਾਂ ਫਿਰ ਕਸ਼ਟ ਸਹਾਰਨ ਵਾਸਤੇ ਤਿਆਰ ਹੋ ਜਾ।'' ''ਜ਼ਕਰੀਆ ਖ਼ਾਨ ! ਮੈਂ ਤਾਂ ਤਿਆਰ ਹਾਂ।'' ਤਾਰੂ ਸਿੰਘ ਨੂੰ ਚਰਖ਼ੀ 'ਤੇ ਚਾੜ੍ਹਨ ਲਈ ਲਿਆਂਦਾ ਗਿਆ। ਭਾਈ ਸਾਹਿਬ ਨੇ ਜੱਲਾਦ ਨੂੰ ਆਖਿਆ, ''ਐ ਜੱਲਾਦ ! ਤੇਰੀ ਚਰਖ਼ੀ ਦੇ ਦੰਦੇ ਮਜ਼ਲੂਮਾਂ ਦੇ ਖ਼ੂਨ ਨਾਲ ਖੁੰਢੇ ਹੋ ਚੁੱਕੇ ਹਨ। ਇਨ੍ਹਾਂ ਨੂੰ ਤੇਜ਼ ਕਰ। ਤਦ ਤੱਕ ਮੈਂ ਆਪਣਾ ਮਨ ਤੇਜ਼ ਕਰ ਲਵਾਂ।'' ਜੱਲਾਦ ਨੇ ਕਿਹਾ, ''ਸਿੱਖਾ ! ਚਰਖ਼ੀ ਦੇ ਦੰਦੇ ਤਾਂ ਰੇਤੀ ਜਾਂ ਟਕੋਰੇ ਨਾਲ ਤੇਜ਼ ਹੋ ਸਕਦੇ ਹਨ ਪਰ ਤੇਰਾ ਮਨ ਕਿਹੜੀ ਚੀਜ਼ ਨਾਲ ਤੇਜ਼ ਹੋਵੇਗਾ?'' ਤਾਂ ਭਾਈ ਜੀ ਨੇ ਕਿਹਾ, ''ਸਿੱਖ ਦਾ ਮਨ ਗੁਰੂ ਦੀ ਬਾਣੀ ਪੜ੍ਹਨ ਨਾਲ ਤੇਜ ਹੁੰਦਾ ਹੈ।'' ਇਸ ਤੋਂ ਬਾਅਦ ਚਰਖ਼ੀ 'ਤੇ ਚਾੜ੍ਹ ਦਿੱਤਾ ਗਿਆ ਤੇ ਹੋਰ ਬੇਗਿਣਤ ਤਸੀਹੇ ਦਿੱਤੇ ਗਏ। ਜ਼ਕਰੀਆ ਖ਼ਾਨ ਕਹਿਣ ਲੱਗਾ, ''ਤਾਰੂ ਸਿੰਘ ! ਹੁਣ ਤੇਰੀ ਮੱਤ ਟਿਕਾਣੇ ਆਈ ਕਿ ਨਹੀਂ।'' ''ਜ਼ਕਰੀਆ ਖ਼ਾਨ ! ਮੇਰੀ ਮੱਤ ਟਿਕਾਣਿਓਂ ਖਿਸਕੀ ਕਦੋਂ ਸੀ।'' ''ਤਾਰੂ ਸਿੰਘਾ ' ਕੀ ਸਲਾਹ ਹੈ?'' ''ਜ਼ਕਰੀਆ ਖ਼ਾਨ ! ਸਲਾਹ ਓਹੀ ਹੈ ਜਿਹੜੀ ਘਰੋਂ ਕਰਕੇ ਆਇਆ ਸੀ। ਕਦੇ ਸਿੰਘਾਂ ਨੇ ਸਲਾਹਾਂ ਵੀ ਬਦਲੀਆਂ ਨੇ।'' ਅੱਗ ਬਬੂਲਾ ਹੋ



Sri Satguru Jagjit Singh Ji eLibrary NamdhariElibrary@gmail.com

ਕੇ ਸੂਬੇ ਨੇ ਕਿਹਾ, "ਤੇਰੀ ਸਿੱਖੀ ਤੇਰੇ ਸਿਰ ਦੇ ਕੇਸਾਂ ਨਾਲ ਹੈ। ਮੈਂ ਤੇਰੇ ਕੇਸ ਕਤਲ ਕਰ ਦਿਆਂਗਾ।" ਜ਼ਕਰੀਆ ਖ਼ਾਨ ਸੜੇ ਬਲੇ ਨੇ ਨਾਈ ਬੁਲਾ ਲਿਆ। ਉਸ ਨੂੰ ਕਿਹਾ, ਇਸ ਸਿੱਖ ਦੇ ਵਾਲ ਕੈਂਚੀ ਨਾਲ ਕੱਟ ਦੇ। ਭਾਈ ਤਾਰੂ ਸਿੰਘ ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ ਵਾਸਤਾ ਪਾਉਂਦਾ ਹੈ ਕਿ ਮੇਰੇ ਕੇਸ ਨਾ ਕੱਟੇ ਜਾਣ।

## ਡਿਓੜ ਛੰਦ

1. ਸਖ਼ਤੀ ਸੇ ਸੂਬੇ ਨਾਈ ਨੂੰ ਬੁਲਾ ਲਿਆ, ਕਹਿਰ ਹੈ ਕਮਾਂਵਦਾ
ਕੱਟ ਦੇਵੋ ਕੇਸ ਇਸ ਗੁਰਸਿੱਖ ਦੇ, ਹੁਕਮ ਸੁਨਾਂਵਦਾ
ਭਾਈ ਤਾਰੂ ਸਿੰਘ ਗੁਰ ਬਾਜ਼ਾਂ ਵਾਲੇ ਨੂੰ, ਅਰਜ਼ ਸੁਨਾਈ ਆ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ

2. ਕਰਦਾ ਜੇ ਵਾਰ ਵੈਰੀ ਤਲਵਾਰ ਦਾ ਮੈਂ ਹਿੱਕ 'ਤੇ ਸਹਾਰਦਾ
ਸਤਿਗੁਰ ਮੇਰਿਆ ਨਾ ਕਦੇ ਤੇਰੀ ਮੈਂ ਤਾਕਤ ਵੰਗਾਰਦਾ
ਸਿੱਖੀ ਉੱਤੇ ਵਾਰ ਨਾ ਸਹਾਰ ਸਕਦਾ ਸਿੱਖੀ ਸੁਖਦਾਈ ਆ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ

3. ਖੜ੍ਹਿਆ ਸਵਾਲ ਮੇਰੇ ਅੱਗੇ ਪਾਤਸ਼ਾਹ ਪਾਹੁਲ ਖੰਡੇਧਾਰ ਦਾ
ਉੱਚਾ ਨਾਮ ਰੱਖਾਂ ਕੇਸਰੀ ਨਿਸ਼ਾਨ ਦਾ ਭਾਵੇਂ ਸੀਸ ਵਾਰਦਾਂ
ਆਈ ਲੰਮੀ ਕਰਾਮਾਤ ਦੀ ਪਰਖ ਜੀ ਲੇਵਣਾ ਬਚਾਈ ਆ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ

4. ਸਿੱਖੀ ਦੀ ਤੌਹੀਨ ਜੇ ਕੋਈ ਵੈਰੀ ਕਰਦਾ ਮੈਂ ਨਾ ਜਰ ਸਕਦਾ
ਜਾਨ ਵਾਰ ਸਿੱਖ ਸਿੱਖੀ ਦੇ ਸਮੁੰਦਰ ਦੇ ਵਿੱਚੋਂ ਤਰ ਸਕਦਾ
ਸਿੱਖੀ ਦੇ ਅਸੂਲਾਂ ਉੱਤੇ ਜਿਹੜਾ ਚੱਲਦਾ ਵੱਡੀ ਵਡਿਆਈ ਆ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ

5. ਵੈਰੀ ਮੂਹਰੇ ਤੇਰੇ ਖ਼ਾਲਸੇ ਦੇ ਨੇਤਰ ਨਾ ਕਦੇ ਨੀਵੇਂ ਹੋਣ ਜੀ
ਕੈਂਚੀਆਂ ਨਾ ਕੇਸਾਂ 'ਤੇ ਚੱਲਣ, ਗੁਰੂ ਜੀ ਜੇ ਚਲਾਉਣਾ ਚਾਹੁਣ ਜੀ
ਲੋਕ ਪ੍ਰਲੋਕ 'ਚੋਂ ਤਰਾਉਣ ਵਾਲਿਆ, ਤੂੰ ਮੇਰਾ ਹਮਰਾਹੀ ਆ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ



Sri Satguru Jagjit Singh Ji eLibrary NamdhariElibrary@gmail.com

6. ਨਜ਼ਰੋ ਕਰਮ ਕਰ ਸ਼ਾਹਿ ਸ਼ਹਿਨਸ਼ਾਹ ਸਰਬੱਤ ਦਾ ਭਲਾ
ਹਰ ਦਮ ਹਰ ਵੇਲੇ ਤੇਰੇ ਖ਼ਾਲਸੇ ਦੀ ਰਹੇ ਚੜ੍ਹਦੀ ਕਲਾ
ਹੋਵੇ ਮੇਰੀ ਹਾਰ ਤੇ ਨਾ ਹਾਰ ਤੁਝ ਦੀ ਜਿੱਤ ਜਾਵਾਂ ਸਾਂਈਆਂ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ

7. ਸਿੱਖੀ ਵਾਲਾ ਬਾਗ ਉਹ ਉਜਾੜ ਨਾ ਸਕੇ ਜੀ ਭਾਈ ਤਾਰੂ ਸਿੰਘ ਦਾ
ਸੱਚ ਮੁੱਚ ਕੁਝ ਵੀ ਵਿਗਾੜ ਨਾ ਸਕੇ ਜੀ ਭਾਈ ਤਾਰੂ ਸਿੰਘ ਦਾ
ਗੁਰੂ, ਗੁਰਸੇਵਕ ਦੇ ਕੋਲ ਆ ਗਿਆ ਜੀ ਲਾਜ ਆ ਰਖਾਈ ਆ
ਸੀਸ ਨਾਲੋਂ ਕੇਸ ਮੇਰੇ ਵੱਖ ਹੋਣ ਨਾ, ਹੋਵਣਾ ਸਹਾਈ ਆ

ਨਾਈ ਨੇ ਤਿੰਨ ਵਾਰ ਕੈਂਚੀ ਭਾਈ ਤਾਰੂ ਸਿੰਘ ਜੀ ਦੇ ਕੇਸਾਂ 'ਤੇ ਚਲਾਈ, ਪਰ ਕੇਸ ਨਾ ਕੱਟੇ ਗਏ। ਇਉਂ ਜਾਪਦਾ ਜਿਵੇਂ ਕੇਸ ਲੋਹੇ ਦੀਆਂ ਤਾਰਾਂ ਬਣ ਗਏ ਹੋਣ। ਜ਼ਕਰੀਆ ਖ਼ਾਨ ਨੇ ਨਾਈ ਤੋਂ ਪੁੱਛਿਆ ਕਿ ਕੈਂਚੀ ਸਿੱਖ ਦੇ ਕੇਸ ਕਿਉਂ ਨਹੀਂ ਕੱਟ ਰਹੀ। ਤਾਂ ਨਾਈ ਨੇ ਕਿਹਾ, "ਮੈਂ ਪੂਰਾ ਜੋਰ ਲਾ ਲਿਆ ਪਰ ਸਿੱਖ ਦੇ ਕੇਸ ਕੈਂਚੀ ਨਹੀਂ ਕੱਟ ਰਹੀ।" "ਖ਼ਾਨ ਜੀ, ਮੈਨੂੰ ਇਹ ਸਿੱਖ ਕੋਈ ਜਾਦੂਗਰ ਲੱਗਦਾ ਹੈ।" ਕਾਜ਼ੀ ਨੇ ਵੀ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ ਕਿ ਇਹ ਕੋਈ ਜਾਦੂਗਰ ਹੈ। ਤਾਂ ਜ਼ਕਰੀਆ ਖ਼ਾਨ ਨੇ ਫੈਸਲਾ ਲਿਆ ਕਿ ਇਕ ਮੋਚੀ ਨੂੰ ਬੁਲਾ ਕੇ ਭਾਈ ਤਾਰੂ ਸਿੰਘ ਦੀ ਖੋਪਰੀ ਉਤਾਰ ਦਿੱਤੀ ਜਾਵੇ। ਜ਼ਕਰੀਆ ਖ਼ਾਨ ਦੇ ਕਹਿਣ ਤੇ ਮੋਚੀ ਨੂੰ ਭਾਈ ਤਾਰੂ ਸਿੰਘ ਦੀ ਖੋਪਰੀ ਲਾਹੁਣ ਲਈ ਬੁਲਾਇਆ ਜਾਂਦਾ ਹੈ।

## ਢਾਢੀ ਚਾਲ

1. ਇਹ ਜਾਦੂਗਰ ਭਾਰਾ ਕਾਜ਼ੀ[8] ਬੋਲਿਆ
ਲਿਆ ਮੋਚੀ ਤਾਂਈ ਸੂਬੇ ਨੇ ਬੁਲਾ
2. ਇਸ ਕਾਫ਼ਰ ਦੀ ਖੋਪਰੀ ਉਤਾਰ ਦੋ
ਰੰਬੀ ਦੇਵੋ ਇਹਦੇ ਮੱਥੇ 'ਤੇ ਟਿਕਾ
3. ਪਿੱਛੋਂ ਸੱਟ ਮਾਰੋ ਜੋਰ ਦੀ ਹਥੌੜੇ ਦੀ
ਦੇਵੋ ਖ਼ੂੰਨ ਦੀਆਂ ਨਦੀਆਂ ਵਹਾ
4. ਦੋ ਫਾੜੇ ਕਰ ਵਾਂਗ ਤਰਬੂਜ ਦੇ
ਅੱਧ ਸੀਸ ਉਪਰੋਂ ਸੀ ਦਿੱਤਾ ਲਾਹ
5. ਹਾਏ ਅੱਖਾਂ ਨਾਲ ਵੇਖੇ ਨਹੀਓਂ ਜਾਂਵਦੇ
ਓਥੇ ਖ਼ੂੰਨ ਵਾਲੇ ਵਗਦੇ ਤਲਾਅ

(8) ਕਾਜ਼ੀ :- ਫ਼ੈਸਲਾ ਕਰਨ ਵਾਲਾ, ਝਗੜਾ ਨਿਬੇੜਨ ਵਾਲਾ, ਜੱਜ, ਸਜ਼ਾ ਸੁਨਾਉਣ ਵਾਲਾ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

6. ਹੈਸੀ ਹੌਸਲੇ ਬੁਲੰਧ ਗੁਰਸਿੱਖ ਦੇ
ਦਿੱਤਾ ਜਿੱਤ ਦਾ ਜੈਕਾਰਾ ਇੱਕ ਲਾ
7. ਫੇਰ ਆਖਿਆ ਜ਼ਕਰੀਆ ਖ਼ਾਨ ਨੂੰ
ਜ਼ੋਰ ਆਪਣਾ ਲਿਆ ਤੂੰ ਅਜ਼ਮਾ
8. ਹੁਣ ਮੇਰੇ ਵਾਰ ਤਾਈਂ ਤੂੰ ਸਹਾਰ ਲਏ
ਤੈਨੂੰ ਖੜ੍ਹਨਾ ਮੈਂ ਜੁੱਤੀ ਅੱਗੇ ਲਾ
9. ਏਨੀ ਸੁਣੀ ਜਦੋਂ ਗੱਲ ਹੈਸੀ ਖ਼ਾਨ ਨੇ
ਗ਼ਲਾ ਸੁੱਕਿਆ ਤੇ ਸੁੱਕ ਗਏ ਸੀ ਸਾਹ
10. ਤੱਕ "ਗੁਰਸੇਵਕ" ਜੀ ਹੁਣ ਖ਼ਾਨ ਤੇ
ਕਿੰਝ ਆਫ਼ਤ ਬਣ ਗਈ ਏ ਆ

ਖੋਪਰੀ ਉਤਰਨ ਵੇਲੇ ਭਾਈ ਤਾਰੂ ਸਿੰਘ ਜੀ ਨੇ ਅਰਦਾਸ ਨਹੀਂ ਕੀਤੀ। ਗੁਰੂ ਅੱਗੇ ਵਾਸਤਾ ਨਹੀਂ ਪਾਇਆ। ਜ਼ਕਰੀਆ ਖ਼ਾਨ ਨੇ ਭਾਈ ਜੀ ਦੀ ਖੋਪਰੀ ਉਤਰਵਾ ਦਿੱਤੀ ਤੇ ਕਿਹਾ, "ਤਾਰੂ ਸਿੰਘਾ ! ਮੈਂ ਤੇਰੀ ਸਿੱਖੀ ਖ਼ਤਮ ਕਰ ਦਿੱਤੀ। ਸਿੱਖੀ ਦਾ ਮਜ਼ਾ ਆਇਆ।" ਤਾਂ ਭਾਈ ਜੀ ਨੇ ਸਹਿਜ ਸੁਭਾ ਬਚਨ ਕੀਤਾ, "ਜ਼ਕਰੀਆ ਖ਼ਾਨ ! ਸਿੱਖੀ ਦਾ ਮਜ਼ਾ ਤਾਂ ਆਵੇਗਾ, ਜਦੋਂ ਤੈਨੂੰ ਆਪਣੀ ਜੁੱਤੀ ਅੱਗੇ ਲਾ ਕੇ ਜਹਾਨ ਤੋਂ ਲੈ ਕੇ ਜਾਵਾਂਗਾ।" ਭਾਈ ਤਾਰੂ ਸਿੰਘ ਨੂੰ ਜ਼ਖ਼ਮੀ ਹਾਲਤ ਵਿੱਚ ਬਾਹਰ ਸੁੱਟਵਾ ਦਿੱਤਾ ਗਿਆ। ਏਥੋਂ ਕੁਝ ਸਿੰਘ ਭਾਈ ਜੀ ਨੂੰ ਅੰਮ੍ਰਿਤਸਰ ਲੈ ਆਏ।

ਖ਼ਾਨ ਬਹਾਦਰ ਆਪਣੇ ਘਰ ਨੂੰ ਤੁਰਿਆ ਤਾਂ ਰਸਤੇ ਵਿੱਚ ਪਿਸ਼ਾਬ ਦਾ ਬੰਨ੍ਹ ਪੈ ਗਿਆ। ਬਹੁਤ ਹਕੀਮ, ਵੈਦ, ਸਿਆਣੇ ਬੁਲਾਏ ਪਰ ਅਰਾਮ ਨਹੀਂ ਆਉਂਦਾ। ਪੀਰਾਂ ਫ਼ਕੀਰਾਂ ਦੇ ਦਰ ਉੱਤੇ ਗਿਆ, ਪਰ ਕਿਤੋਂ ਵੀ ਸਵਾਲ ਹੱਲ ਨਾ ਹੋਇਆ। ਮੰਜੇ 'ਤੇ ਪਿਆ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਇਉਂ ਅਰੜਾਉਂਦਾ ਹੈ :

## ਟਰਨ ਛੰਦ

1. ਉੱਠ ਕਚਹਿਰੀ ਵਿੱਚੋਂ ਸ਼ਾਮ ਨੂੰ ਘਰ ਨੂੰ ਆਇਆ ਏ
ਕੀਤਾ ਪਾਪ ਜੋ ਓਸ ਪਾਪ ਨੇ ਆਣ ਦਬਾਇਆ ਏ
ਪਾਮਰ ਪਾਪੀ ਕੀਤੀ ਉੱਤੇ ਸੀ ਪਛਤਾਉਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ
2. ਹੋਣਹਾਰ ਨਾ ਟਲਦੀ ਬੰਨ੍ਹ ਪਿਸ਼ਾਬ ਦਾ ਪੈ ਗਿਆ ਏ
ਨਾ ਕੁਝ ਖਾਂਦਾ ਪੀਂਦਾ ਅੱਧੋ ਅੱਧਾ ਰਹਿ ਗਿਆ ਏ
ਤਾਰੂ ਸਿੰਘ ਦਾ ਬਚਨ ਜੋ ਕੀਤਾ ਪੂਰਾ ਹੋਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ



Sri Satguru Jagjit Singh Ji eLibrary NamdhariElibrary@gmail.com

3. ਸੂਬਾ ਵੈਦਾਂ ਅਤੇ ਹਕੀਮਾਂ ਤਾਈਂ ਬੁਲਾਉਂਦਾ ਏ
ਥੱਕ ਹਾਰ ਗਏ ਵੈਦ ਕੋਈ ਵੀ ਫਰਕ ਨਾ ਪਾਉਂਦਾ ਏ
ਅੰਤ ਹਾਰ ਕੇ ਪਾਪੀ ਅੱਲ੍ਹਾ ਤਾਈਂ ਧਿਆਉਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ

4. ਕਾਜ਼ੀ ਪਾਜ਼ੀ ਕੋਲ ਬੈਠ ਕੇ ਪੜ੍ਹਨ ਕਲਾਮਾਂ ਨੂੰ
ਵਰਤਣ ਲੱਗੇ ਆਪੋ-ਆਪਣੇ ਸੀ ਇਲਹਾਮਾਂ ਨੂੰ
ਸੂਬੇ ਤਾਈਂ ਪਾਪ ਓਸਦਾ ਆਣ ਦਬਾਉਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ

5. ਪੜ੍ਹੀ ਆਰਤੀ ਵਰਤ ਰੱਖ ਕੇ ਅਰਜ਼ ਗੁਜ਼ਾਰੀ ਆ
ਨੱਕ ਰਗੜ ਕੇ ਦਰ-ਦਰ ਕੀਤੀ ਹਾਲ ਪੁਕਾਰੀ ਆ
ਜੰਤਰ ਮੰਤਰ ਤੰਤਰ ਸਾਰੇ ਚਾਰੇ ਲਾਉਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ

6. ਜਦ ਪੇਸ਼ ਕੋਈ ਨਾ ਜਾਵੇ ਤਾਂ ਇੱਕ ਮਤਾ ਪਕਾਇਆ ਏ
ਕੈਦੀ ਸਿੰਘਾਂ ਤਾਂਈ ਸੱਦ ਕੇ ਕੋਲ ਬੁਲਾਇਆ ਏ
ਸਿੰਘ ਸੁਬੇਗ ਦੇ ਤਾਈਂ ਦਿਲ ਦਾ ਹਾਲ ਸੁਨਾਉਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ

7. ਜਾਓ ਖ਼ਾਲਸੇ ਕੋਲ ਤੇ ਮੇਰੀ ਅਰਜ਼ ਸੁਨਾਵੋ ਜੀ
ਹੱਥ ਜੋੜ ਕੇ ਆਖਾਂ ਮੇਰੀ ਜਾਨ ਬਚਾਵੋ ਜੀ
'ਗੁਰਸੇਵਕ ਸਿੰਘ' ਕੂਕ ਕੂਕ ਕੇ ਤਰਲੇ ਪਾਉਣ ਲੱਗਾ
ਖ਼ਾਨ ਜ਼ਕਰੀਆ ਮੰਜੇ ਉੱਤੇ ਸੀ ਅਰੜਾਉਣ ਲੱਗਾ

ਜ਼ਕਰੀਆ ਖ਼ਾਨ ਨੇ ਸਾਰੇ ਯਤਨ ਕਰ ਲਏ, ਪਰ ਕੋਈ ਵੀ ਹੱਲ ਨਾ ਹੋਇਆ। ਆਖਰ ਇਸ ਨੇ ਕੈਦੀ ਸਿੰਘਾਂ 'ਚੋਂ ਸੁਬੇਗ ਸਿੰਘ ਨੂੰ ਆਪਣੇ ਪਾਸ ਬੁਲਾਇਆ ਤੇ ਆਖਿਆ,ਸੁਬੇਗ ਸਿੰਘ ! ਤੂੰ ਸਾਰਾ ਕੁਝ ਜਾਣਦਾ ਹੈਂ। ਇਕ ਘੋੜੀ ਗਰਭਵਤੀ ਮੰਗਵਾ ਕਿ ਸੁਬੇਗ ਸਿੰਘ ਨੂੰ ਕਿਹਾ, ਇਸ ਦੇ ਪੇਟ ਵਿੱਚ ਕੀ ਹੈ। ਸੁਬੇਗ ਸਿੰਘ ਨੇ ਆਖਿਆ, ਜ਼ਕਰੀਆ ਖ਼ਾਨ ! ਇਸ ਦੇ ਪੇਟ ਵਿੱਚ ਖਚਰਾ ਹੈ।

ਨਰ ਖਚਰਾ ਹੈ ਪੇਟ ਮਾਹਿ ਉਸਕਾ ਰੰਗ ਕਾਲਾ।
ਮਾਥਾ ਪਾਓ ਸਫੇਦ ਪੇਟ ਪਰ ਲਸਣ ਬਿਸਾਲਾ।

ਘੋੜੀ ਦਾ ਪੇਟ ਚਿਰਵਾ ਦਿੱਤਾ ਗਿਆ। ਜਿਸ ਤਰ੍ਹਾਂ ਦਾ ਖਚਰਾ ਭਾਈ ਸੁਬੇਗ ਸਿੰਘ ਆਖਿਆ ਸੀ ਉਸੇ ਤਰ੍ਹਾਂ ਦਾ ਪੈਦਾ ਹੋਇਆ। ਜ਼ਕਰੀਆ ਖ਼ਾਨ ਨੇ ਕਿਹਾ, "ਸੁਬੇਗ ਸਿੰਘ ! ਤੇਰੀ



Sri Satguru Jagjit Singh Ji eLibrary NamdhariElibrary@gmail.com

ਗੱਲ ਸੱਚੀ ਹੋ ਜਾਂਦੀ ਹੈ। ਦੱਸ ਮੈਨੂੰ ਅਰਾਮ ਕਿਉਂ ਨਹੀਂ ਆਉਂਦਾ?'' ਸੁਬੇਗ ਸਿੰਘ ਨੇ ਆਖਿਆ, ਜ਼ਕਰੀਆ ਖ਼ਾਨ ! ਤੂੰ ਇੱਕ ਨਿਰਦੋਸ਼ ਸਿੱਖ ਦੀ ਖੋਪੜੀ ਲੁਹਾਈ ਏ। ਉਸ ਦਾ ਬਚਨ ਤੇਰੇ ਉਤੇ ਵਾਰਦ ਹੋ ਗਿਆ।'' ਜ਼ਕਰੀਆ ਖ਼ਾਨ ਨੇ ਆਖਿਆ, ''ਸੁਬੇਗ ਸਿੰਘ ! ਮੇਰੀ ਖ਼ਾਲਸੇ ਕੋਲ ਬਖ਼ਸ਼ ਬੰਦੀ ਕਰਵਾ।'' ਸੁਬੇਗ ਸਿੰਘ ਅੰਮ੍ਰਿਤਸਰ ਆਇਆ। ਖ਼ਾਲਸੇ ਨੇ ਫੈਸਲਾ ਦਿੱਤਾ— ਭਾਈ ਤਾਰੂ ਸਿੰਘ ਦੇ ਪੈਰ ਦੀ ਜੁੱਤੀ ਹੋਵੇ, ਜ਼ਕਰੀਆ ਖ਼ਾਨ ਦੇ ਸਿਰ ਵਿੱਚ ਵੱਜੇ, ਜਿਉਂ-ਜਿਉਂ ਜੁੱਤੀ ਵੱਜੇ, ਤਿਉਂ-ਤਿਉਂ ਪਿਸ਼ਾਬ ਆਵੇ। ਜ਼ਕਰੀਆ ਖ਼ਾਨ ਨੂੰ ਇਹ ਫੈਸਲਾ ਸੁਬੇਗ ਸਿੰਘ ਨੇ ਸੁਣਾਇਆ। ਸੁਬੇਗ ਸਿੰਘ ਨੂੰ ਜ਼ਕਰੀਆ ਖ਼ਾਨ ਕਹਿਣ ਲੱਗਾ, ਸੁਬੇਗ ਸਿੰਘਾ ! ਮੇਰੇ ਸਿਰ ਵਿੱਚ ਜੁੱਤੀਆਂ ਮਾਰੀਆਂ ਜਾਣ। ਜ਼ਕਰੀਆ ਖ਼ਾਨ ਮੁਆਫ਼ੀ ਮੰਗਦਾ ਇਉਂ ਬਿਆਨ ਹੈ :

## ਗੀਤ ਛੰਦ

1.

**ਸੂਬੇ ਨੇ [9]ਸੁਬੇਗ ਸਿੰਘ ਤਾਈਂ ਸੱਦ ਆਖਿਆ ਏ ਸਿੱਖਾ ਅੰਮ੍ਰਿਤਸਰ ਜਾਵੀਂ**
**ਹੱਥ ਜੋੜ ਖ਼ਾਲਸੇ ਦੇ ਕੋਲੋਂ ਜਾ ਕੇ ਖਿਮਾਂ ਮੰਗੀਂ ਸਿੱਖਾ ਮੇਰੀ ਭੁੱਲ ਬਖਸ਼ਾਵੀਂ**
**ਤੁਰਿਆ ਸੁਬੇਗ ਸਿੰਘ ਅੰਮ੍ਰਿਤਸਰ ਵੱਲੇ ਖ਼ਾਲਸੇ ਨੂੰ ਹਾਲ ਜਾ ਸੁਨਾਵੇਂ**
**ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ**

2.

**ਭਾਈ ਤਾਰੂ ਸਿੰਘ ਜੀ ਦੇ ਸੀਸ ਉੱਤੇ ਵਾਰ ਕੀਤਾ ਜ਼ਾਲਮਾਂ ਨੇ ਕਹਿਰ ਸੀ ਕਮਾਇਆ**
**ਖੋਪਰੀ ਲੁਹਾਈ ਬੇ-ਗਿਣਤ ਤਸੀਹੇ ਦਿੱਤੇ ਸਿੱਖ ਨੇ ਸਿਦਕ ਨਾ ਡੋਲਾਇਆ**
**ਵਾਰ ਉਹਦਾ ਖ਼ਾਲਸਾ ਜੀ ਪਾਪੀ ਉੱਤੇ ਹੋ ਗਿਆ ਜੇ ਸੂਬੇ ਤਾਈਂ ਜੁੱਤੀ ਅੱਗੇ ਲਾਵੇ**
**ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ**

---

(9) **ਸ਼ਾਹਬਾਜ਼ ਸਿੰਘ** :-ਵਕੀਲ ਸੁਬੇਗ ਸਿੰਘ ਦਾ ਪੁੱਤ੍ਰ ਜੋ ਲਾਹੌਰ ਦੇ ਫਾਰਸੀ ਮਕਤਬ ਵਿੱਚ ਪੜ੍ਹਿਆ ਕਰਦਾ ਸੀ। ਇਕ ਦਿਨ ਮੌਲਵੀਆਂ ਨਾਲ ਚਰਚਾ ਹੋ ਗਈ। ਜਿਸ ਪੁਰ ਸ਼ਾਹਬਾਜ਼ ਸਿੰਘ ਨੇ ਨਿਰਭੈਤਾ ਨਾਲ ਆਪਣੇ ਮਤ ਦਾ ਮੰਡਨ ਅਤੇ ਇਸਲਾਮ ਦਾ ਖੰਡਨ ਕੀਤਾ। ਇਸ ਕਾਰਨ ਮੌਲਵੀਆਂ ਵੱਲੋਂ ਸ਼ਿਕਾਇਤ ਹੋਣ ਤੇ ਸ਼ਾਹਬਾਜ਼ ਸਿੰਘ ਕੈਦ ਕੀਤਾ ਗਿਆ ਅਰ ਜਦ ਉਸਨੇ ਮੁਸਲਮਾਨ ਹੋਣਾ ਨਾ ਮੰਨਿਆ ਤਦ ਉਸ ਦੇ ਪਿਤਾ ਸਮੇਤ ਚਰਖੀ 'ਤੇ ਚਾੜ੍ਹਿਆ ਜਾ ਕੇ 18 ਵਰ੍ਹੇ ਦੀ ਉਮਰ ਵਿੱਚ ਸ਼ਹੀਦ ਕੀਤਾ ਗਿਆ। ਇਹ ਘਟਨਾ ਸੰਮਤ 1802 ਦੀ ਹੈ।

(9) **ਸੁਬੇਗ ਸਿੰਘ** :- ਇਹ ਪਿੰਡ ਜੰਬਰ ਇਲਾਕਾ ਲਾਹੌਰ ਦੇ ਵਸਨੀਕ ਫਾਰਸੀ ਵਿਦਵਾਨ ਬਾਦਸ਼ਾਹੀ ਨੌਕਰ ਸਨ। ਸੰਮਤ 1790 ਵਿੱਚ ਖ਼ਾਨ ਬਹਾਦਰ (ਜ਼ਕਰੀਆ ਖ਼ਾਨ) ਸੂਬਾ ਲਾਹੌਰ ਨੇ ਇਨ੍ਹਾਂ ਨੂੰ ਆਪਣੀ ਵੱਲੋਂ ਵਕੀਲ ਬਣਾ ਕੇ ਲੱਖ ਰੁਪਯੇ ਦੀ ਜਾਗੀਰ ਦੀ ਸਨਦ, ਨਵਾਬੀ ਖਤਾਬ ਅਤੇ ਵਡਮੁੱਲਾ ਖਿਲਤ ਪੰਥ ਨੂੰ ਦੇਣ ਲਈ ਅੰਮ੍ਰਿਤਸਰ ਭੇਜਿਆ ਸੀ। ਕੁਝ ਚਿਰ ਇਹ ਲਾਹੌਰ ਦੇ ਕੋਤਵਾਲ ਭੀ ਰਹੇ। ਅੰਤ ਨੂੰ ਕਾਜ਼ੀਆਂ ਦੀ ਸ਼ਿਕਾਇਤ ਪੁਰ ਪੁੱਤ੍ਰ ਸ਼ਾਹਬਾਜ਼ ਸਿੰਘ ਸਮੇਤ ਚਰਖੀ ਚੜ੍ਹਾ ਕੇ ਸੰਮਤ 1802 ਵਿੱਚ ਲਾਹੌਰ ਸ਼ਹੀਦ ਕੀਤੇ ਗਏ।

(ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

3.

ਹੋ ਗਿਆ ਪਿਸ਼ਾਬ ਬੰਦ ਰੋਗ ਨਾ ਹਟਾਇਆ ਹਟੇ ਯਤਨ ਬਥੇਰੇ ਨੇ ਕਰਾਏ
ਥਾਂ ਥਾਂ ਦੇ ਉੱਤੇ ਜਾ ਕੇ ਨੱਕ ਨੂੰ ਰਗੜਿਆ ਏ ਪਰ ਕੋਈ ਪੇਸ਼ ਨਹੀਓਂ ਜਾਏ
ਪੀਰ ਤੇ ਫ਼ਕੀਰ ਕੋਈ ਉਹਦੀ ਗੱਲ ਸੁਣਦਾ ਨਾ ਮੰਜੇ ਉੱਤੇ ਪਿਆ ਅਰੜਾਵੇ
ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ

4.

ਆਖਦਾ ਏ ਦੋਸ਼ੀ ਮੈਂ ਤਾਂ ਗੁਰੂ ਬਾਜ਼ਾਂ ਵਾਲੜੇ ਦਾ ਨਰਕਾਂ 'ਚ ਹੋਣੇ ਮੇਰੇ ਵਾਸ
ਬਖ਼ਸ਼ਣਹਾਰ ਤੁਸੀਂ ਬਖ਼ਸ਼ੋ ਗੁਨਾਹ ਮੇਰੇ ਸਿਹਤ ਲਈ ਕਰੋ ਜੀ ਅਰਦਾਸ
ਜਾਨ ਸੁਖਾਲੀ ਹੋਵੇ ਸੌਖੇ ਆਉਣ ਸਾਹ ਮੈਨੂੰ ਰੋਗ ਮੇਰਾ ਰਤੀ ਘੱਟ ਜਾਵੇ
ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ

5.

ਪਾਪੀਆਂ ਦੀ ਮੌਤ ਕਦੇ ਟਾਲਿਆਂ ਨਾ ਟਲਦੀ ਏ ਪੰਥ ਇਹ ਫੈਸਲਾ ਸੁਨਾਵੇ
ਭਾਈ ਤਾਰੂ ਸਿੰਘ ਜੀ ਦੇ ਪੈਰ ਦੀ ਕੋਈ ਜੁੱਤੀ ਲੈ ਕੇ ਜਾ ਕੇ ਸੂਬੇ ਸਿਰ ਖੜਕਾਵੇ
ਜਦੋਂ ਪੈਂਦੀ ਰਹੇ ਤਾਂ ਅਰਾਮ ਓਨਾ ਚਿਰ ਰਹੇ ਪੈਣੋਂ ਹੱਟ ਜਾਵੇ ਕੁਰਲਾਵੇ
ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ

6.

ਭਾਈ ਜੀ ਸੁਬੇਗ ਸਿੰਘ ਲੈ ਕੇ ਜੁੱਤੀ ਹੱਥ ਵਿੱਚ ਜ਼ਕਰੀਆ ਖ਼ਾਨ ਸਿਰ ਮਾਰੇ
ਬੰਨ੍ਹ ਸੀ ਪੇਸ਼ਾਬ ਵਾਲਾ ਓਸੇ ਵੇਲੇ ਖੁੱਲ੍ਹ ਗਿਆ ਔਸ਼ਧ ਏ ਆਈ ਝੱਟ ਕਾਰੇ
ਖਾ ਖਾ ਕੇ ਜੁੱਤੀਆਂ ਤੇ ਸੁਰਗ ਸਿਧਾਰ ਗਿਆ ਲੇਖਾ ਹੱਥੋ ਹੱਥੀ ਉਹ ਮੁਕਾਵੇ
ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ

7.

ਨੇਕੀਆਂ ਕਮਾਉਣ ਵਾਲੇ ਨੇਕ ਇਨਸਾਨਾਂ ਦਾ ਜੀ ਜੱਸ ਕੁਲ ਦੁਨੀਆਂ ਸੁਨਾਵੇ
ਕਵੀ ਢਾਢੀ ਵਾਰਾਂ ਸਦਾ ਨੇਕੀ ਦੀਆਂ ਗਾਂਵਦੇ ਨੇ ਜਥਾ ਸੁਰਾਂ ਉੱਚੀਆਂ ਲਗਾਵੇ
ਕਹੇ 'ਗੁਰਸੇਵਕ' ਨਾ ਕਰਮ ਕਮਾਓ ਮੰਦਾ ਕਰਮਾਂ ਦਾ ਫਲ ਬੰਦਾ ਪਾਵੇ
ਖ਼ਾਲਸਾ ਜੀ ! ਜ਼ਕਰੀਆ ਖ਼ਾਨ ਖਿਮਾਂ ਮੰਗਦਾ ਜੇ ਤਰਲੇ ਤੇ ਵਾਸਤੇ ਉਹ ਪਾਵੇ



Sri Satguru Jagjit Singh Ji eLibrary NamdhariElibrary@gmail.com

ਭਾਈ ਸੁਬੇਗ ਸਿੰਘ ਭਾਈ ਤਾਰੂ ਸਿੰਘ ਦੇ ਪੈਰਾਂ ਦੀ ਜੁੱਤੀ ਜ਼ਕਰੀਆ ਖ਼ਾਨ ਦੇ ਸਿਰ ਵਿੱਚ ਮਾਰਨ ਲੱਗਾ ਤਾਂ ਥੋੜ੍ਹਾ-ਥੋੜ੍ਹਾ ਪਿਸ਼ਾਬ ਆਉਣਾ ਸ਼ੁਰੂ ਹੋ ਗਿਆ। ਜ਼ਕਰੀਆ ਖ਼ਾਨ ਆਖਦਾ, ''ਸੁਬੇਗ ਸਿੰਘ ! ਜ਼ਰਾ ਜ਼ੋਰ ਨਾਲ ਮਾਰੋ ਮੈਨੂੰ ਅਰਾਮ ਆਉਂਦਾ ਜਾਪਦਾ ਹੈ।'' 21 ਦਿਨ ਜ਼ਕਰੀਆ ਖ਼ਾਨ ਦਾ ਇਸ ਤਰ੍ਹਾਂ ਇਲਾਜ ਹੁੰਦਾ ਰਿਹਾ। ਜੁੱਤੀ ਪੈਣ ਤੇ ਪਿਸ਼ਾਬ ਆਵੇ। ਜਦੋਂ ਜੁੱਤੀਆਂ ਪੈਣੀਆਂ ਬੰਦ ਹੋ ਜਾਣ ਤਾਂ ਪਿਸ਼ਾਬ ਵੀ ਬੰਦ ਹੋ ਜਾਵੇ। 22ਵੇਂ ਦਿਨ ਜ਼ਕਰੀਆ ਖ਼ਾਨ ਪ੍ਰਲੋਕ ਗਮਨ ਕਰ ਗਿਆ। ਤਾਂ ਭਾਈ ਜੀ ਨੇ ਬਚਨ ਕੀਤਾ, ''ਮੈਂ ਵੀ ਉਸ ਦੀ ਉਡੀਕ ਕਰ ਰਿਹਾ ਸੀ। ਮੈਂ ਉਸ ਨਾਲ ਬਚਨ ਕੀਤਾ ਸੀ ਕਿ ਤੈਨੂੰ ਜੁੱਤੀ ਅੱਗੇ ਲਾ ਕੇ ਲੈ ਕੇ ਜਾਣਾ। ਸੋ ਮੇਰਾ ਬਚਨ ਪੂਰਾ ਹੋ ਗਿਆ।'' ਸਿੱਖ ਨੇ ਪਾਠ ਦਾ ਭੋਗ ਪਾਇਆ, ਨਿੱਤਨੇਮ ਕੀਤਾ ਤੇ ਸਰੀਰ ਸਹਿਜ ਅਵਸਥਾ ਵਿੱਚ ਤਿਆਗ ਦਿੱਤਾ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਸਿੰਘਾਂ ਨੇ ਪੰਡਤਾਣੀ ਛੁਡਾਈ

## ਬੰਦਨਾ : ਲੰਡੀ ਝੋਕ

1. ਸੂਰਮੇ ਝੁੱਕਦੇ ਨਾਂਹੀ ਝੁਕ ਗਏ ਝੁਕਾਉਣ ਵਾਲੇ
ਸਿੱਖ ਕਦੇ ਮੁੱਕਦੇ ਨਾਂਹੀ ਮੁੱਕ ਗਏ ਮੁਕਾਉਣ ਵਾਲੇ
ਸ਼ੇਰ ਕਦੇ ਭੈ ਨਾ ਖਾਂਦੇ ਗਿੱਦੜਾਂ ਦੀਆਂ ਡਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

2. ਹੱਸ ਹੱਸ ਕੇ ਸ਼ਮਾਂ ਦੇ ਉੱਤੇ ਪਰਵਾਨੇ ਸੜ ਜਾਂਦੇ
ਵਾਂਗਰ *ਮਨਸੂਰ ਦੇ ਯੋਧੇ ਸੂਲੀ 'ਤੇ ਚੜ੍ਹ ਜਾਂਦੇ
ਗਿਣ ਗਿਣ ਕੇ ਬਦਲੇ ਲੈਂਦੇ ਪਾਪੀ ਗੱਦਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

3. ਪੁਰਜਾ ਪੁਰਜਾ ਹੋ ਜਾਂਦੇ ਛੱਡਦੇ ਮੈਦਾਨ ਨਹੀਂ
ਅੱਗ ਦੇ ਵਿੱਚ ਸੜ ਜਾਂਦੇ ਪਰ ਛੱਡਦੇ ਈਮਾਨ ਨਹੀਂ
ਮੁਗ਼ਲਾਂ ਦੇ ਤਖ਼ਤ ਕੰਬਦੇ ਸਿੰਘਾਂ ਸਰਦਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

4. ਵੈਰੀ ਨੂੰ ਚੁਣ-ਚੁਣ ਮਾਰਨ ਜਿਊਂਦਾ ਨਾ ਛੋੜਦੇ
ਇੱਕੀ ਤੇ ਕੱਤੀ ਪਾ ਕੇ ਭਾਜੀ ਨੂੰ ਮੋੜਦੇ
ਰਹਿੰਦੇ ਨੇ ਸਾਵਧਾਨ ਸਿੱਖ ਦੁਸ਼ਮਣ ਦੇ ਵਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

5. ਵੈਰੀ ਦੇ ਮੂਹਰੇ ਹਿੱਕਾਂ ਤਾਣ ਕੇ ਖੜ੍ਹਦੇ ਨੇ
ਅਣਖੀ ਦਲੇਰ ਸੂਰਮੇਂ ਹੱਕਾਂ ਲਈ ਲੜਦੇ ਨੇ
ਥਰ ਥਰ ਹੈ ਮੌਤ ਕੰਬਦੀ ਤੇਗਾਂ ਦੀਆਂ ਧਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

---

* ਮਨਸੂਰ :- ਇੱਕ ਸੂਫ਼ੀ ਫ਼ਕੀਰ ਜੋ ਸ਼ੇਖ਼ ਹੁਸੈਨ ਬਿਨ ਹੱਲਾਜ ਦਾ ਪੁੱਤ੍ਰ ਸੀ। ਇਹ ਈਰਾਨ ਦੇ ਨਗਰ ਬੈਜੇ ਵਿੱਚ ਪੈਦਾ ਹੋਇਆ। ਇਹ ਇਕ ਕਵੀ ਸੀ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

6. ਜ਼ੋਰਾਵਰ ਜ਼ਾਲਮ ਅੱਗੇ ਕਦੇ ਨਾ ਹਾਰਦੇ
ਦੇਸ਼ ਦੇ ਦੋਖੀਆਂ ਤਾਈਂ ਰਣ ਦੇ ਵਿੱਚ ਮਾਰਦੇ
ਬਚਦੇ ਗੱਦਾਰ ਕਦੇ ਨਾ ਸਿੱਖਾਂ ਦੀਆਂ ਮਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

7. ਧਰਮੀ ਜਰਨੈਲ ਰੋਕਦੇ ਸੰਕਟ ਤੂਫ਼ਾਨਾਂ ਨੂੰ
ਸਿਰਾਂ 'ਤੇ ਕੱਫਣ ਬੰਨ੍ਹ ਕੇ ਵਾਰਦੇ ਜਾਨਾਂ ਨੂੰ
'ਗੁਰਸੇਵਕ' ਵਾਰੇ ਜਾਵੇ ਅਣਖੀਲੇ ਯਾਰਾਂ ਤੋਂ
ਡਰਦੇ ਨਾ ਸਿੰਘ ਸੂਰਮੇਂ ਜ਼ਾਲਮ ਸਰਕਾਰਾਂ ਤੋਂ

ਵੱਡੇ ਘੱਲੂਘਾਰੇ ਵਿੱਚ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ, ਪਰ ਇਸ ਦਿਨ ਤੋਂ ਅਹਿਮਦ ਸ਼ਾਹ ਅਬਦਾਲੀ ਦਾ ਡਰ ਸਿੱਖਾਂ ਦੇ ਦਿਲ ਤੋਂ ਚੁੱਕਿਆ ਗਿਆ। ਅੱਠਾਂ ਮਹੀਨਿਆਂ ਪਿੱਛੋਂ ਪਿਪਲੀ ਸਾਹਿਬ ਦੀ ਲੜਾਈ (17 ਅਕਤੂਬਰ 1762 ਈ.) ਵਿੱਚ ਅਬਦਾਲੀ ਸਿੱਖਾਂ ਤੋਂ ਪੂਰੀ ਤਰ੍ਹਾਂ ਹਾਰ ਖਾ ਕੇ ਮੁੜਿਆ। ਉਹ ਕਾਬਲ ਨੂੰ ਮੁੜਨ ਲੱਗਾ ਲਾਹੌਰੋਂ ਤੁਰਿਆ, ਤਾਂ ਉਸ ਦੀ ਰਾਵੀਓਂ ਟੱਪਦੀ ਫੌਜ ਉੱਤੇ ਸਿੰਘਾਂ ਨੇ ਹਮਲਾ ਕਰਕੇ ਸਮਾਨ ਲੁੱਟਿਆ, ਇਹ ਅਬਦਾਲੀ ਦਾ ਛੇਵਾਂ ਹਮਲਾ ਸੀ।

ਅਬਦਾਲੀ ਦੇ ਜਾਣ ਮਗਰੋਂ ਸਿੰਘ ਅੰਮ੍ਰਿਤਸਰ ਆਣ ਇਕੱਠੇ ਹੋਏ। ਏਥੇ ਸਰਬ ਸੰਮਤੀ ਨਾਲ ਪੰਥ ਦੇ ਦੋ ਵੱਡੇ ਜਥੇ ਬਣਾਏ ਗਏ। ਬੁੱਢਾ ਦਲ ਤੇ ਤਰਨਾ ਦਲ। ਬੁੱਢੇ ਦਲ ਦਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਬਣਿਆ। ਇਸ ਦਲ ਵਿੱਚ ਹੇਠ ਲਿਖੀਆਂ ਛੇ ਮਿਸਲਾਂ ਸ਼ਾਮਲ ਹੋਈਆਂ—(1) ਆਹਲੂਵਾਲੀਆ ਦੀ (2) ਸਿੰਘਪੁਰੀਆਂ ਦੀ (3) ਡੱਲੇਵਾਲੀਆਂ ਦੀ (4) ਕਰੋੜਾਂ ਸਿੰਘੀਆਂ ਦੀ (5) ਨਸ਼ਾਨਾਂ ਵਾਲੀ ਤੇ (6) ਸ਼ਹੀਦਾਂ ਦੀ। ਏਸ ਦਲ ਨੂੰ ਦੇਸ਼ ਵਿੱਚ ਲੁੱਟਮਾਰ ਕਰਨ ਤੇ ਜ਼ਾਲਮਾਂ ਨੂੰ ਸਜ਼ਾ ਦੇਣ ਦਾ ਕੰਮ ਸੌਂਪਿਆ ਗਿਆ। ਤਰਨਾ ਦਲ ਦਾ ਜੱਥੇਦਾਰ ਹਰੀ ਸਿੰਘ ਭੰਗੀ ਬਣਿਆ, ਏਸ ਵਿੱਚ ਪੰਜ ਮਿਸਲਾਂ—(1) ਭੰਗੀਆਂ ਦੀ, (2) ਰਾਮਗੜ੍ਹੀਆਂ ਦੀ, (3) ਕਨ੍ਹਈਆਂ ਦੀ, (4) ਨਕਈਆਂ ਦੀ ਤੇ (5) ਸ਼ੁਕਰਚੱਕੀਆਂ ਦੀ ਸ਼ਾਮਲ ਹੋਈਆਂ। ਏਸ ਦਲ ਨੂੰ ਸ੍ਰੀ ਅੰਮ੍ਰਿਤਸਰ ਦੇ ਗੁਰਧਾਮਾਂ ਦੀ ਸੇਵਾ ਬਖ਼ਸ਼ੀ ਗਈ। 10 ਅਪ੍ਰੈਲ 1763 ਈ. ਨੂੰ ਵਿਸਾਖੀ ਸੀ। ਇਸ ਸਮੇਂ ਤਰਨਾ ਦਲ ਦੇ ਸਾਰੇ ਸਿੰਘ ਅੰਮ੍ਰਿਤਸਰ ਆ ਕੱਠੇ ਹੋਏ। ਬੁੱਢਾ ਦਲ ਓਸ ਵੇਲੇ ਬਿਆਸੋਂ ਪਾਰ ਫਿਰ ਰਿਹਾ ਸੀ। ਅਕਾਲ ਤਖ਼ਤ ਦੇ ਸਾਮ੍ਹਣੇ ਤਰਨਾ ਦਲ ਦਾ ਦੀਵਾਨ ਲੱਗਾ ਹੋਇਆ ਸੀ ਜਾਂ ਕਸੂਰ ਦੇ ਇੱਕ ਦੁਖੀ ਪੰਡਤ ਨੇ ਆ ਕੇ ਇਉਂ ਫ਼ਰਿਆਦ ਕੀਤੀ।



Sri Satguru Jagjit Singh Ji eLibrary NamdhariElibrary@gmail.com

## ਕਮਾਨੀ ਛੰਦ

1. ਨੈਣਾਂ 'ਚੋਂ ਵੱਗਦਾ ਪਾਣੀ
ਪੰਡਤ ਨੇ ਕਿਹਾ ਜ਼ੁਬਾਨੀ
ਖ਼ਾਲਸਾ ਸੁਣੋ ਕਹਾਣੀ
ਉਲਝੀ ਸਭ ਤਾਣੀ ਆ
ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

2. ਪਾਪਾਂ ਦਾ ਹੜ੍ਹ ਹੈ ਆਇਆ
ਧਰਤੀ ਨੇ ਤਰਲਾ ਪਾਇਆ
ਦੁਖੀਆਂ ਦਾ ਦਿਲ ਕੁਰਲਾਇਆ
ਦਰਦ ਕਹਾਣੀ ਆ
ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

3. ਖ਼ਾਨਾਂ ਨੇ ਕਹਿਰ ਕਮਾਇਆ
ਪਾਪੀ ਨੂੰ ਤਰਸ ਨਾ ਆਇਆ
ਜ਼ਾਲਮਾਂ ਗਦਰ ਮਚਾਇਆ
ਕੀਤੀ ਨਾਦਾਨੀ ਆ
ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

4. ਹਿੰਦੂਆਂ ਦੀ ਆਨ ਹੈ ਲੁੱਟੀ
ਹਿੰਦੂਆਂ ਦੀ ਸ਼ਾਨ ਹੈ ਲੁੱਟੀ
ਵੈਰੀ ਦੀ ਕਰ ਦਿਓ ਛੁੱਟੀ
ਕਰਮ ਮਹਾਨੀਂ ਆ
ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

5. ਖ਼ਾਨ ਉਸਮਾਨ ਖ਼ਾਨ ਆ
ਚੜ੍ਹਿਆ ਉਸ ਨੂੰ ਗੁਮਾਨ ਆ
ਬਣ ਬੈਠਾ ਉਹ ਸ਼ੈਤਾਨ ਆ
ਕੀਤੀ ਸ਼ੈਤਾਨੀ ਆ
ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ



Sri Satguru Jagjit Singh Ji eLibrary NamdhariElibrary@gmail.com

6. ਗਲ ਦੇ ਵਿੱਚ ਪੱਲਾ ਪਾ ਕੇ

ਪੰਡਤ ਪੁਕਾਰੇ ਆ ਕੇ

ਸੋਧੋ ਵੈਰੀ ਨੂੰ ਜਾ ਕੇ

ਵਾਰੋ ਜਵਾਨੀ ਆ

ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

7. ਸੁਣ ਲਓ ਦੁੱਖ ਮੇਰਾ ਖ਼ਾਲਸਾ

ਵੱਡਾ ਕਰ ਜੇਰਾ ਖ਼ਾਲਸਾ

ਜੱਗ ਦੇ ਵਿੱਚ ਤੇਰਾ ਖ਼ਾਲਸਾ

ਕੋਈ ਨਾ ਸਾਨੀ ਆ

ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

8. ਤੁਮਹੋ ਦਰਵੇਸ਼ ਦੁਲਾਰੇ

ਤੁਮਹੋ ਵਿਸ਼ੇਸ਼ ਦੁਲਾਰੇ

ਤੁਮਹੋ ਦਸਮੇਸ਼ ਦੁਲਾਰੇ

ਦਿਲਾਂ ਦੇ ਜਾਨੀ ਆ

ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

9. ਖ਼ਾਨਾਂ ਨੂੰ ਸਬਕ ਸਿਖਾਓ

ਨੱਕ ਦੇ ਵਿੱਚ ਨੱਥ ਨੂੰ ਪਾਓ

ਪੰਡਤਾਣੀ ਮੋੜ ਲਿਆਓ

ਬਣ ਕੇ ਤੇ ਦਾਨੀ ਆ

ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ

10. 'ਗੁਰਸੇਵਕ' ਸੱਚ ਸੁਨਾਇਆ

ਮੱਥੇ 'ਤੇ ਦਾਗ਼ ਲਗਾਇਆ

ਜ਼ਾਲਮ ਨੇ, ਜ਼ੁਲਮ ਕਮਾਇਆ

ਕਰਦਾ ਮਨਮਾਨੀ ਆ

ਜ਼ਾਲਮਾਂ ਮੇਰੀ ਮੈਥੋਂ, ਖੋਹ ਲਈ ਪੰਡਤਾਣੀ ਆ



Sri Satguru Jagjit Singh Ji eLibrary NamdhariElibrary@gmail.com

[1]ਕਸੂਰ ਵਿੱਚ ਪਠਾਣਾਂ ਦੀ ਬਹੁਤ ਤਾਕਤ ਸੀ। ਅੱਡੋ ਅੱਡ ਸਰਦਾਰਾਂ ਦੇ ਬਾਰ੍ਹਾਂ ਮਜ਼ਬੂਤ ਕਿਲ੍ਹੇ ਸਨ। ਕਸੂਰ ਸਦਾ ਲੁੱਟਾਂ ਮਾਰਾਂ ਤੋਂ ਬਚਿਆ ਰਿਹਾ ਸੀ। ਉਥੋਂ ਦੇ ਪਠਾਣ ਬੜੇ ਹੰਕਾਰੀ ਤੇ ਲੜਾਕੇ ਸਨ। ਉਹ ਹਿੰਦੂਆਂ ਉੱਤੇ ਮਨ-ਮੰਨੇ ਜ਼ੁਲਮ ਕਰਦੇ ਸਨ। ਉਹ ਬਜ਼ਾਰਾਂ ਵਿੱਚ ਗਾਂਈ ਮਾਰਦੇ ਤੇ ਖੂਹਾਂ ਵਿੱਚ ਹੱਡੀਆਂ ਸੁੱਟਦੇ। ਕਿਸੇ ਹਿੰਦੂ ਦੀ ਗਾਂ ਬੀਮਾਰ ਹੋ ਜਾਂਦੀ, ਤਾਂ ਕਾਜ਼ੀ ਉਸ ਦੇ ਘਰ ਜਾ ਕੇ ਗਾਂ ਹਲਾਲ ਕਰਦੇ ਤੇ ਖੱਲ ਲਾਹੁੰਦੇ। ਪਰ ਹਿੰਦੂ ਨੂੰ ਸਖ਼ਤ ਹੁਕਮ ਸੀ ਕਿ ਉਹ ਆਪਣੇ ਬੀਮਾਰ ਪਸ਼ੂ ਦੀ ਖ਼ਬਰ ਹਾਕਮਾਂ ਨੂੰ ਦੇਵੇ। ਜੇ ਕੋਈ ਖ਼ਬਰ ਨਾ ਪੁਚਾਉਂਦਾ, ਉਸ ਦਾ ਪਸ਼ੂ ਮਰ ਜਾਂਦਾ, ਤਾਂ ਉਸ ਨੂੰ ਸਜ਼ਾ ਦਿੱਤੀ ਜਾਂਦੀ। ਏਥੇ ਹੀ ਬੱਸ ਨਹੀਂ ਕਿਸੇ ਵੀ ਹਿੰਦੂ ਇਸਤਰੀ ਦੀ ਇੱਜ਼ਤ ਪਠਾਣ ਹਾਕਮਾਂ ਹੱਥੋਂ ਮਹਿਫੂਜ਼ ਨਹੀਂ ਸੀ। ਉਸਮਾਨ ਖ਼ਾਂ ਕਸੂਰ ਦਾ ਬਲਵਾਨ ਤੇ ਧੱਕੇ-ਖ਼ੋਰ ਹਾਕਮ ਸੀ। ਉਹਨੇ ਇਕ ਪੰਡਤ ਦੀ ਮੁਟਿਆਰ ਇਸਤਰੀ ਜ਼ਬਰਦਸਤੀ ਆਪਣੇ ਕਬਜ਼ੇ ਵਿੱਚ ਕਰ ਲਈ। ਪੰਡਤ ਦੇ ਹਜ਼ਾਰ ਵਾਰ ਤਰਲੇ ਪਾਉਣ ਤੇ ਵੀ ਉਹਨੇ ਪੰਡਤਾਣੀ ਵਾਪਸ ਨਾ ਕੀਤੀ। ਅੰਤ ਉਹ ਪੰਡਤ ਅਕਾਲ ਤਖ਼ਤ ਪੰਥ ਕੋਲ ਆ ਫ਼ਰਯਾਦੀ ਹੋਇਆ। ਉਸ ਦੀ ਪੁਕਾਰ ਸੁਣ ਕੇ ਸਿੰਘਾਂ ਦੇ ਦਿਲਾਂ ਅੰਦਰ ਭਾਂਬੜ ਮੱਚ ਉੱਠੇ। ਸ. ਹਰੀ ਸਿੰਘ ਭੰਗੀ ਤਰਨਾ ਦਲ ਦੇ ਸਿੰਘਾਂ ਨੂੰ ਨਾਲ ਲੈ ਕੇ ਕਸੂਰ 'ਤੇ ਹਮਲਾ ਕਰਨ ਇਉਂ ਤੁਰਿਆ :

## ਕੋਰੜਾ ਛੰਦ

1. ਹਰੀ ਸਿੰਘ ਭੰਗੀ ਸਰਦਾਰ ਸੂਰਮੇਂ
   ਪੰਡਤ ਦੀ ਸੁਣ ਲਈ ਪੁਕਾਰ ਸੂਰਮੇਂ
   ਉਡੀਕਿਆ ਨਾ ਫੇਰ ਉਸ ਬੁੱਢਾ ਦਲ ਆ
   ਹਰੀ ਸਿੰਘ ਤੁਰਿਆ ਕਸੂਰ ਵੱਲ ਆ

2. ਲੰਬੂ ਉਹਦੇ ਕਾਲਜੇ ਦੇ ਵਿੱਚ ਲੱਗਿਆ
   ਫੜ ਤਲਵਾਰ ਵੈਰੀ ਵੱਲ ਭੱਜਿਆ
   ਦੁਖੀ ਦਿਲ ਵਿੱਚ ਰੱਖ ਲਿਆ ਸੱਲ ਆ
   ਹਰੀ ਸਿੰਘ ਤੁਰਿਆ ਕਸੂਰ ਵੱਲ ਆ

---

(1) **ਕਸੂਰ :- ਕੁਸ਼ਪੁਰ :** ਲਾਹੌਰ ਦੇ ਜ਼ਿਲ੍ਹੇ ਦਾ ਇਕ ਨਗਰ, ਜੋ ਤਹਿਸੀਲ ਅਤੇ N.W.R. ਜੰਕਸ਼ਨ ਹੈ। ਬਿਚਿਤ੍ਰ ਨਾਟਕ ਵਿੱਚ ਇਸ ਨਗਰ ਦਾ ਰਾਮਚੰਦ੍ਰ ਜੀ ਦੇ ਪੁੱਤ੍ਰ ਕੁਸ਼ ਕਰਕੇ ਵਸਾਉਣਾ ਲਿਖਿਆ ਹੈ। ਇਸ ਸ਼ਹਿਰ ਨੂੰ ਖ਼ਾਲਸਾ ਦਲ ਨੇ ਜੇਠ ਸੰਮਤ 1817 ਵਿੱਚ ਫਤੇ ਕਰਕੇ ਉਥੋਂ ਦੇ ਹਾਕਮ ਅਸਮਾਨ ਖ਼ਾਨ ਨੂੰ ਕਤਲ ਕੀਤਾ। ਸੰਨ 1807 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੀ ਸਹਾਇਤਾ ਨਾਲ ਕਸੂਰ ਦੇ ਹਾਕਿਮ ਕੁਤਬੁੱਦੀਨ ਨੂੰ ਕਤਲ ਕਰਕੇ ਸਿੱਖ ਰਾਜ ਨਾਲ ਕਸੂਰ ਦਾ ਇਲਾਕਾ ਮਿਲਾਇਆ।



Sri Satguru Jagjit Singh Ji eLibrary NamdhariElibrary@gmail.com

3. ਦੋਵੇਂ ਨੈਣ ਉਹਦੇ ਬਣੇ ਅੰਗਿਆਰ ਆ
ਕੱਢ ਲਈ ਮਿਆਨ ਵਿੱਚੋਂ ਤਲਵਾਰ ਆ
ਸੂਰਮੇਂ ਦੇ ਬਾਜ਼ੂਆਂ ਦੇ ਵਿੱਚ ਬਲ ਆ
(2)ਹਰੀ ਸਿੰਘ ਤੁਰਿਆ ਕਸੂਰ ਵੱਲ ਆ

4. ਪਰਉਪਕਾਰ ਨੂੰ ਕਮਾਉਣ ਤੁਰਿਆ
ਜ਼ਾਲਮ ਦਾ ਜ਼ੁਲਮ ਮੁਕਾਉਣ ਤੁਰਿਆ
ਧਰਮੀ ਪੁਗਾਉਂਦੇ ਮੂੰਹੋਂ ਕੱਢੀ ਗੱਲ ਆ
ਹਰੀ ਸਿੰਘ ਤੁਰਿਆ ਕਸੂਰ ਵੱਲ ਆ

5. ਆਖੇ ਅੱਜ ਸ਼ਹਿਰ ਹੈ ਕਸੂਰ ਲੁੱਟਣਾ
ਫੜ ਫੜ ਕੇ ਪਠਾਣਾਂ ਤਾਈਂ ਕੁੱਟਣਾ
ਯੋਧਿਆਂ ਨੇ ਕੀਤੇ ਬਚਨ ਅਟੱਲ ਆ
ਹਰੀ ਸਿੰਘ ਤੁਰਿਆ ਕਸੂਰ ਵੱਲ ਆ

6. ਪੰਡਤਾਣੀ ਤਾਈਂ ਮੋੜ ਕੇ ਲਿਆਵਾਂ ਮੈਂ
ਪੰਡਤ ਦੇ ਘਰ ਸੁਖੀ ਹੈ ਵਸਾਵਾਂ ਮੈਂ
ਮਾਨੁਖ ਦੇਹੀ ਦਾ ਉੱਤਮ ਇਹ ਫਲ ਆ
ਹਰੀ ਸਿੰਘ ਤੁਰਿਆ ਕਸੂਰ ਵੱਲ ਆ

7. ਚੜ੍ਹਤ ਸਿੰਘ ਚੋਟ ਨਗਾਰੇ ਲਾ ਲਈ
ਸਾਥੀਆਂ ਨੂੰ ਸਾਰੀ ਗੱਲ ਸਮਝਾ ਲਈ
ਮਾਰ ਲਲਕਾਰ ਆਇਆ ਬੁੱਢਾ ਦਲ ਆ
ਹਰੀ ਸਿੰਘ ਤੁਰਿਆ ਕਸੂਰ ਵੱਲ ਆ

8. ਯੋਧਿਆਂ ਨੇ ਉੱਚੀ ਲਲਕਾਰਾ ਮਾਰਿਆ
ਸਿੰਘਾਂ ਸਾਰਿਆਂ ਨੇ ਕਾਲ ਰੂਪ ਧਾਰਿਆ
ਫ਼ੌਜਾਂ ਸਾਰੀਆਂ 'ਚ ਮੱਚੀ ਹੱਲ-ਚੱਲ ਆ
ਹਰੀ ਸਿੰਘ ਤੁਰਿਆ ਕਸੂਰ ਵੱਲ ਆ

---

(2) **ਹਰੀ ਸਿੰਘ :-** ਸਰਦਾਰ ਹਰੀ ਸਿੰਘ ਭੰਗੀ, ਭੰਗੀਆਂ ਦੀ ਮਿਸਲ ਦਾ ਮੋਢੀ ਸੀ। ਸ. ਹਰੀ ਸਿੰਘ ਬਹੁਤ ਬਲਵਾਨ ਤੇ ਭੰਗ ਪੀਣ ਦਾ ਸ਼ੌਕੀਨ ਸੀ। ਇਸ ਕਰਕੇ ਇਸ ਮਿਸਲ ਦਾ ਨਾਮ ਭੰਗੀਆਂ ਦੀ ਮਿਸਲ ਪੈ ਗਿਆ। ਸੰਨ 1763 ਵਿੱਚ ਕਸੂਰ ਉੱਤੇ ਚੜ੍ਹਾਈ ਕਰਕੇ ਉਥੋਂ ਦੇ ਨਵਾਬ ਪਾਸੋਂ ਇਕ ਪੰਡਤ ਦੀ ਪੰਡਤਾਣੀ ਛੁਡਾ ਕੇ ਵਾਪਸ ਦਿਵਾਈ ਸੀ।



Sri Satguru Jagjit Singh Ji eLibrary NamdhariElibrary@gmail.com

9. 'ਗੁਰਸੇਵਕ' ਤਾਂ ਉਹਦੀ ਵਾਰ ਗਾਊਗਾ
ਦਿਲ ਵਿੱਚ ਰੱਖ ਸਤਿਕਾਰ ਗਾਊਗਾ
ਸਾਥ ਨਾਲ ਦੇਣਗੇ ਗੰਗਾ ਤੇ ਮੱਲ ਆ
ਹਰੀ ਸਿੰਘ ਤੁਰਿਆ ਕਸੂਰ ਵੱਲ ਆ

ਸ਼ੇਰ ਵਾਂਗ ਭਬਕ ਕੇ ਸ. ਹਰੀ ਸਿੰਘ ਨੇ ਕਿਹਾ, "ਸਿੰਘੋ ! ਪਰਉਪਕਾਰ ਕਰਨ ਵੇਲੇ ਢਿੱਲ ਨਹੀਂ ਕੀਤੀ ਜਾ ਸਕਦੀ। ਜਿੰਨਾ ਚਿਰ ਅਸੀਂ ਬੁੱਢੇ ਦਲ ਨੂੰ ਉਡੀਕਦੇ ਰਹਾਂਗੇ, ਓਨਾ ਚਿਰ ਇਹ ਦੁਖੀਆ ਪੰਡਤ ਤੇ ਉਹ ਅਬਲਾ ਪੰਡਤਾਣੀ ਨਰਕਾਂ ਦੀ ਅੱਗ ਵਿੱਚ ਸੜਦੇ ਰਹਿਣਗੇ। ਏਨੀ ਕਹਿ ਹਰੀ ਸਿੰਘ ਭੰਗੀ ਨੇ ਕਸੂਰ ਵੱਲ ਕੂਚ ਕੀਤਾ। ਉਸ ਦੇ ਜਾਣ ਪਿੱਛੋਂ [3]ਚੜ੍ਹਤ ਸਿੰਘ ਸ਼ੁਕਰਚੱਕੀਆ ਜੋਸ਼ ਵਿੱਚ ਉੱਠ ਖਲੋਤਾ। ਉਹਨੇ ਲਲਕਾਰ ਕੇ ਕਿਹਾ, "ਸਿੰਘੋ ! ਅਸੀਂ ਅੱਜ ਹਰੀ ਸਿੰਘ ਮਗਰ ਨਾ ਗਏ ਤਾਂ ਪੰਥ ਵਿੱਚ ਮੁੜ ਕੇ ਮੂੰਹ ਵਿਖਾਉਣ ਜੋਗੇ ਨਹੀਂ ਰਹਾਂਗੇ। ਸੋ ਛੇਤੀ ਤਿਆਰੀ ਕਰੋ।" ਚੜ੍ਹਤ ਸਿੰਘ ਆਪਣੀ ਮਿਸਲ ਨੂੰ ਲੈ ਜੈਕਾਰੇ ਲਾਉਂਦਾ ਤੁਰ ਪਿਆ। ਬਾਕੀ ਪਿੱਛੇ ਤਿੰਨ ਮਿਸਲਾਂ (ਰਾਮਗੜ੍ਹੀਆ ਦੀ, ਕਨ੍ਹਈਆਂ ਦੀ, ਨਕਈਆਂ ਦੀ) ਰਹਿ ਗਈਆਂ। ਆਖਰ ਉਹ ਵੀ ਜੈਕਾਰੇ ਛੱਡ ਕੇ ਕੂਚ ਕਰ ਗਈਆਂ। ਪਹਿਲੇ ਪੱੜਾ ਉਤੇ ਹੀ ਉਹ ਭੰਗੀ ਮਿਸਲ ਨੂੰ ਜਾ ਮਿਲੇ। ਉਸ ਵੇਲੇ ਪੰਜ ਹਜ਼ਾਰ ਸਿੰਘ ਭੰਗੀ ਮਿਸਲ ਦੇ ਸਨ ਤੇ ਦਸ ਹਜ਼ਾਰ ਬਾਕੀ ਚੌਹਾਂ ਮਿਸਲਾਂ ਦੇ। ਇਹ ਪੰਦਰਾਂ ਹਜ਼ਾਰ ਸਿੰਘ ਅੰਮ੍ਰਿਤਸਰੋਂ ਤੁਰੇ। ਆਲੇ ਦੁਆਲੇ ਪਿੰਡਾਂ 'ਚੋਂ ਰਲ ਕੇ ਕਸੂਰ ਨੇੜੇ ਪਹੁੰਚਦਿਆਂ ਸਿੰਘਾਂ ਦੀ ਗਿਣਤੀ ਚੌਵੀ ਹਜ਼ਾਰ ਹੋ ਗਈ। ਉਸ ਵੇਲੇ ਜੇਠ ਦਾ ਮਹੀਨਾ ਸੀ। (ਮਈ, 1763 ਈ.) ਅੰਬਰ ਤੋਂ ਜਿਵੇਂ ਅੱਗ ਵਰ੍ਹ ਰਹੀ ਸੀ। ਗਰਮੀ ਦੇ ਮਾਰੇ ਪਸ਼ੂ ਪੰਛੀ ਜੀਭਾਂ ਕੱਢ ਰਹੇ ਸਨ। ਮੁਸਲਮਾਨਾਂ ਦਾ ਉਦੋਂ [4]ਰਮਜ਼ਾਨ ਚੱਲ ਰਿਹਾ ਸੀ। ਮੋਮਨ ਭੋਰਿਆਂ ਵਿੱਚ ਲੁੱਕੇ ਬੈਠੇ ਸਨ। ਸਰਦਖਾਨਿਆਂ ਵਿੱਚ ਅਰਾਮ ਕਰ ਰਹੇ ਸਨ। ਇਸ ਤੋਂ ਚੰਗਾ ਸਮਾਂ ਹੋਰ ਕਿਹੜਾ ਹੋ ਸਕਦਾ ਸੀ। ਸਿੰਘਾਂ ਨੇ ਪੈਂਦੀ ਸੱਟੇ ਸਹਿਰ ਦੇ ਦਰਵਾਜ਼ਿਆਂ 'ਤੇ ਹੱਲਾ ਬੋਲ ਦਿੱਤਾ। ਪਹਿਰੇਦਾਰ ਕਤਲ ਕਰਕੇ ਕਬਜ਼ਾ ਕਰ ਲਿਆ। ਸਿੰਘ [5]ਮੋਮਨਾਂ ਤੇ ਇਉਂ ਟੁੱਟ ਪਏ।

---

(3) **ਸ਼ੁੱਕਰਚੱਕੀਆ :-** ਸ਼ੁੱਕਰਚੱਕੀਆ ਮਿਸਲ 18ਵੀਂ ਸਦੀ ਦੌਰਾਨ ਪੰਜਾਬ ਦੀਆਂ 12 ਸਿੱਖ ਮਿਸਲਾਂ ਵਿੱਚੋਂ ਇਕ ਸੀ, ਜੋ ਪੱਛਮ ਪੰਜਾਬ (ਆਧੁਨਿਕ-ਪਾਕਿਸਤਾਨ ਵਿੱਚ) ਦੇ ਗੁੱਜਰਾਂਵਾਲਾ ਅਤੇ ਹਾਫਿਜਾਬਾਦ ਜ਼ਿਲ੍ਹੇ ਵਿੱਚ ਕੇਂਦਰਿਤ ਸੀ ਅਤੇ ਇਹ ਮਿਸਲ (1752-1801) ਤੱਕ ਰਾਜ ਕਰਦੀ ਰਹੀ। ਮਿਸਲ ਦੀ ਸਥਾਪਨਾ ਮਹਾਰਾਜਾ ਰਣਜੀਤ ਸਿੰਘ ਦੇ ਦਾਦਾ ਚੜ੍ਹਤ ਸਿੰਘ ਨੇ ਕੀਤੀ ਸੀ। ਸ਼ੁੱਕਰਚੱਕੀਆ ਮਿਸਲ ਦਾ ਆਖਰੀ ਮਿਸਲਦਾਰ ਮਾ: ਰਣਜੀਤ ਸਿੰਘ ਸੀ। ਚੜ੍ਹਤ ਸਿੰਘ ਸ਼ੁੱਕਰਚੱਕੀਏ ਤੇ ਕਸੂਰ ਦਾ ਯੁੱਧ (1763) ਵਿੱਚ ਲੜਿਆ।

(4) **ਰਮਜ਼ਾਨ :-** ਹਿਜਰੀ ਸਾਲ ਦਾ ਨੌਵਾਂ ਮਹੀਨਾ ਇਸ ਮਹੀਨੇ ਵਰਤ ਰੱਖਣਾ ਇਸਲਾਮ ਦਾ ਧਾਰਮਿਕ ਨਿਯਮ ਹੈ। ਮਿਸ਼ਕਾਤ ਵਿੱਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਦਾ ਬਚਨ ਹੈ ਕਿ ਰਮਜ਼ਾਨ ਵਿੱਚ ਸਵਰਗ ਦੇ ਦਰਵਾਜ਼ੇ ਖੁੱਲ੍ਹੇ ਅਤੇ ਨਰਕ ਦੇ ਬੰਦ ਰਹਿੰਦੇ ਹਨ।

(5) **ਮੋਮਨ :-** ਇਮਾਨ ਲਿਆਉਣ ਵਾਲਾ ! ਸ਼ਰਧਾਵਾਨ ਇਸਲਾਮ ਦਾ ਵਿਸ਼ਵਾਸੀ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

## ਗੱਡੀ ਛੰਦ

ਰੁੱਤ ਗਰਮੀ ਦੀ ਜੇਠ ਦਾ ਮਹੀਨਾ
ਰੋਜ਼ੇ ਸੀ ਪਠਾਣਾਂ ਰੱਖ ਲਏ
ਪਈ ਬਲਦੀ ਤੰਦੂਰ ਵਾਂਗ ਧਰਤੀ
ਸੂਰਜ 'ਚੋਂ ਅੱਗ ਬਰਸੇ
ਪਿਆ ਮੱਚਦਾ ਜਹਾਨ ਅੱਗ ਵਾਂਗੂੰ
ਗਰਮੀ ਨੇ ਕਹਿਰ ਕਰਤੀ
ਵਿੱਚ ਭੋਰਿਆਂ ਪਠਾਣਾਂ ਵੜ ਕੇ
ਰੱਖੇ ਹੋਏ ਰੋਜ਼ੇ ਸਾਰਿਆਂ
ਸਿੰਘ ਗੁਰੂ ਦਸਮੇਸ਼ ਦੇ ਦੁਲਾਰੇ
ਵੜੇ ਜਾ ਕਸੂਰ ਵਿੱਚ ਸੀ
ਸ਼ੇਰ ਭੇਡਾਂ ਦੇ ਇੱਜੜ ਵਿੱਚ ਵੜ ਗਏ
ਸ਼ੇਰਾਂ ਨੇ ਸ਼ਿਕਾਰ ਕਰਤਾ
ਮਾਰੇ ਸੈਂਕੜੇ ਪਠਾਣ ਉਸ ਥਾਂਵੇਂ
ਤੋਰ ਤੇ ਜਹਾਨ ਅਗਲੇ
ਸਾਂਭ ਸਕੇ ਨਾ ਪਠਾਣ ਹਥਿਆਰਾਂ ਨੂੰ
ਪਾਪੀਆਂ ਨੂੰ ਪਈਆਂ ਭਾਜੜਾਂ
ਕਈ ਝੜ ਗਏ ਅੰਦਰ ਕਈ ਵੜ ਗਏ
ਮੌਤ ਦੇ ਜਹਾਜ਼ ਚੜ੍ਹ ਗਏ
ਤੇਗਾਂ ਕਿੱਲੀਆਂ 'ਤੇ ਟੰਗੀਆਂ ਸੀ ਰਹਿ ਗਈਆਂ,
ਜ਼ਾਲਮ ਉਠਾ ਨਾ ਸਕੇ
ਤੋਪਾਂ ਬੀੜੀਆਂ ਮੁਨਾਰਿਆਂ
ਤੇ ਰਹਿਗੀਆਂ ਜ਼ਾਲਮ ਚਲਾ ਨਾ ਸਕੇ
ਓਥੇ ਚੜ੍ਹੀਆਂ ਲੋਥਾਂ 'ਤੇ ਲੋਥਾਂ
ਥਾਂ-ਥਾਂ 'ਤੇ ਖ਼ੂੰਨ ਡੁੱਲ੍ਹਿਆ
ਸਿੰਘ ਖੇਡਦੇ ਖ਼ੂੰਨ ਦੀ ਹੋਲੀ
ਪਾਪੀਆਂ ਦਾ ਨਾਸ਼ ਕਰਤਾ
ਸੱਚ ਕਵੀ ਗੁਰਸੇਵਕ ਸੁਣਾਵੇ
ਪੰਥ ਗੁਰੂ ਬਾਜ਼ਾਂ ਵਾਲੇ ਦਾ
ਸਦਾ ਰਹੂਗਾ ਮੈਦਾਨ ਵਿੱਚ ਗੱਜਦਾ



Sri Satguru Jagjit Singh Ji eLibrary NamdhariElibrary@gmail.com

ਨਾਂਹੀ ਇਹ ਕਿਸੇ ਦੇ ਅੱਗੇ
ਹਾਰਦਾ-ਹਾਰਦਾ
ਚੁਣ ਚੁਣ ਵੈਰੀਆਂ ਨੂੰ ਰਹੂ ਮਾਰਦਾ

ਸਿੱਖ ਫੌਜਾਂ ਨੇ ਸ਼ਹਿਰ ਵਿੱਚ ਕਤਲੇਆਮ ਸ਼ੁਰੂ ਕਰ ਦਿੱਤਾ। ਸ਼ਹਿਰ ਦੀਆਂ ਗਲੀਆਂ ਲੋਥਾਂ ਨਾਲ ਭਰ ਗਈਆਂ। ਜੋ ਪਠਾਣ ਨਜ਼ਰੀਂ ਪਿਆ ਤਲਵਾਰ ਦੀ ਭੇਟ ਚੜ੍ਹਾ ਦਿੱਤਾ ਗਿਆ। ਪੰਡਤ ਜਿਸ ਦੀ ਪੰਡਤਾਣੀ ਉਸਮਾਨ ਖ਼ਾਂ ਨੇ ਖੋਹੀ ਸੀ ਉਹ ਸਿੰਘਾਂ ਦੀ ਅਗਵਾਈ ਕਰ ਰਿਹਾ ਸੀ। ਸ. ਹਰੀ ਸਿੰਘ ਨੇ ਉਸਮਾਨ ਖ਼ਾਂ ਦੇ ਕਿਲ੍ਹੇ ਉੱਤੇ ਜਾ ਧਾਵਾ ਬੋਲਿਆ। ਬੂਹੇ ਉੱਤੇ ਮੌਤ ਖੜ੍ਹੀ ਵੇਖ ਕੇ ਉਸਮਾਨ ਦੀਆਂ ਅੱਖਾਂ ਖੁੱਲ੍ਹੀਆਂ। ਹੁਣ ਉਸਮਾਨ ਖ਼ਾਨ ਨੱਸਣ ਜੋਗਾ ਨਾ ਰਿਹਾ। ਅੰਤ ਉਹ ਪੰਜ ਸੌ ਸਿਪਾਹੀ ਲੈ ਕੇ ਟਾਕਰੇ ਤੇ ਆਇਆ। ਪੰਡਤ ਨੇ ਦੱਸਿਆ ਕਿ ਮੇਰੀ ਪੰਡਤਾਣੀ ਖੋਹਣ ਵਾਲਾ ਇਹੀ ਹੈ। ਸੁਣਦੇ ਸਾਰ ਸਿੰਘ ਟੁੱਟ ਕੇ ਪੈ ਗਏ। ਲੋਹੇ ਤੇ ਲੋਹਾ ਖੜਕਣ ਲੱਗਾ। ਉਸਮਾਨ ਖ਼ਾਨ ਤੇ ਉਸ ਦੇ ਸਿਪਾਹੀ ਸਿੰਘਾਂ ਅੱਗੇ ਲੜੇ ਪਰ ਕੋਈ ਪੇਸ਼ ਨਾ ਗਈ। ਉਸਮਾਨ ਖ਼ਾਂ ਪੰਜ ਸੌ ਸਾਥੀਆਂ ਸਮੇਤ ਮੈਦਾਨ ਵਿੱਚ ਕਤਲ ਹੋ ਗਿਆ।

## ਪਉੜੀ ਛੰਦ

1.

ਸੁੱਤੇ ਪਏ ਪਠਾਣ ਨੂੰ ਵਿੱਚ ਮਹਿਲਾਂ ਜਾ ਕੇ
ਹੋਣੀ ਟੁੰਭ ਜਗਾ ਲਿਆ ਕੁੰਡਾ ਖੜਕਾ ਕੇ
ਮੌਤ ਸਾਹਮਣੇ ਵੇਖ ਕੇ ਡਰਿਆ ਘਬਰਾਇਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ

2.

ਪੰਜ ਸੌ ਲਏ ਪਠਾਣ ਸੀ ਉਸਨੇ ਬਲਵਾਨ
ਖ਼ਾਲਸੇ ਅੱਗੇ ਅੜ ਗਿਆ ਮੂਰਖ ਸ਼ੈਤਾਨ
ਸ਼ੇਰਾਂ ਦੇ ਉਸ ਆਣ ਕੇ ਮੂੰਹ ਵਿੱਚ ਹੱਥ ਪਾਇਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ

3.

ਲੜਿਆ ਆਪਣੀ ਅਜਲ ਨਾਲ ਹੱਥ ਤੇਗ਼ ਉਠਾ ਕੇ
ਭੁੱਖੇ ਸ਼ੇਰਾਂ ਵਾਂਗਰਾਂ ਸਿੰਘ ਪੈ ਗਏ ਜਾ ਕੇ
ਬੱਬਰ ਸ਼ੇਰਾਂ ਆਣ ਕੇ ਮਿਰਗਾਂ ਨੂੰ ਢਾਹਿਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ



Sri Satguru Jagjit Singh Ji eLibrary NamdhariElibrary@gmail.com

4.

ਲਾਹਿਆ ਸਿਰ ਉਸਮਾਨ ਦਾ ਅਕਾਲ ਗਜਾ ਕੇ
ਮੋਇਆ ਕੀਤੇ ਪਾਪ ਦਾ ਆਖਰ ਫ਼ਲ ਪਾ ਕੇ
ਮੰਦਾ ਕਰਮ ਕਮਾਇਕੇ ਮੰਦਾ ਫ਼ਲ ਪਾਇਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ

5.

ਪਾਪਾਂ ਦਾ ਫ਼ਲ ਪਾਉਣ ਲਈ ਕਰ ਲਏ ਤਿਆਰੇ
ਵੇਖੇ ਓਥੇ ਪਾਪੀਆਂ ਤੇਗ਼ਾਂ ਦੇ ਕਾਰੇ
ਅੱਗੇ ਜਿਹੜਾ ਆ ਗਿਆ ਸੀ ਧਰਤ ਲਿਟਾਇਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ

6.

ਦਸਮ ਗੁਰੂ ਦਾ ਖ਼ਾਲਸਾ ਮੱਲਾਂ ਨੂੰ ਮਾਰੇ
ਸਿੰਘਾਂ ਵਿੱਚ ਕਸੂਰ ਦੇ ਛੱਡੇ ਜੈਕਾਰੇ
ਜੋ ਸ਼ਰਣ ਸਿੰਘਾਂ ਦੀ ਆ ਗਿਆ ਸੋ ਗਿਆ ਤਰਾਇਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ

7.

'ਗੁਰਸੇਵਕ ਸਿੰਘ' ਖੋਲ੍ਹ ਕੇ ਇਤਿਹਾਸ ਸੁਨਾਇਆ
ਸੁੰਦਰ ਪਉੜੀ ਛੰਦ ਨੂੰ ਸਟੇਜ 'ਤੇ ਗਾਇਆ
ਮੱਲ, ਗੋਲਡੀ, ਗੰਗੇ, ਨੇ ਹੈ ਸਾਥ ਨਿਭਾਇਆ
ਉਸਮਾਨ ਖ਼ਾਨ ਨੂੰ ਖ਼ਾਲਸੇ ਨੇ ਮਾਰ ਮੁਕਾਇਆ

ਸਾਰਾ ਕਿਲ੍ਹਾ ਲੋਥਾਂ ਨਾਲ ਭਰ ਗਿਆ। ਓਥੋਂ ਦਾ ਖ਼ਜ਼ਾਨਾ ਤੇ ਜੰਗੀ ਸਮਾਨ ਸਿੰਘਾਂ ਨੇ ਲੁੱਟ ਲਿਆ। ਦੂਜਾ ਨਾਮਵਰ ਪਠਾਨ ਹਾਕਮ ਗੁਲਾਮ ਮਹੀਯੁੱਦੀਨ ਖ਼ਾਂ ਸੀ। ਉਹ ਵੀ ਆਪਣੇ ਕਿਲ੍ਹੇ ਵਿੱਚ ਲੜ ਕੇ ਮਰਿਆ। ਉਸ ਦਾ ਭਤੀਜਾ ਹਮੀਦ ਖ਼ਾਂ ਨਜ਼ਰਾਨਾ ਲੈ ਕੇ ਸ: ਝੰਡਾ ਸਿੰਘ ਦੇ ਪੈਰੀਂ ਪੈ ਗਿਆ। ਉਹਨੇ ਪੰਥ ਦਾ ਵਾਸਤਾ ਪਾਇਆ ਤੇ ਚਾਰ ਲੱਖ ਨਜ਼ਰਾਨਾ ਦੇ ਕੇ ਜਾਨ ਬਚਾਅ ਲਈ। ਏਧਰੋਂ ਵਿਹਲੇ ਹੋ ਕੇ ਸਿੰਘਾਂ ਸ਼ਹਿਰ ਵਿੱਚ ਲੁੱਟ ਮਚਾ ਦਿੱਤੀ। ਸਿੰਘਾਂ ਨੇ ਤਿੰਨ ਦਿਨ ਤੱਕ ਸ਼ਹਿਰ ਨੂੰ ਲੁੱਟਿਆ। ਕਰੋੜਾਂ ਰੁਪਏ ਦਾ ਮਾਲ, ਸੋਨਾ, ਚਾਂਦੀ, ਗਹਿਣੇ, ਹੀਰੇ, ਮੋਤੀ, ਸਿੰਘਾਂ ਦੇ ਹੱਥ ਆਇਆ। ਖ਼ਾਲਸੇ ਨੇ ਦੁਖੀ ਪੰਡਤ ਦੀ ਪੰਡਤਾਣੀ ਭੋਰੇ ਵਿੱਚੋਂ ਕੱਢ ਕੇ ਉਸ ਦੇ ਹਵਾਲੇ ਕਰ ਦਿੱਤੀ।



Sri Satguru Jagjit Singh Ji eLibrary NamdhariElibrary@gmail.com

## ਕੋਰੜਾ ਛੰਦ

1. ਖ਼ਾਨ ਉਸਮਾਨ ਖ਼ਾਂ ਦਾ ਸੀਸ ਵੱਢਿਆ
ਖ਼ਾਲਸੇ ਨੇ ਜਿੱਤ ਵਾਲਾ ਝੰਡਾ ਗੱਡਿਆ
ਸਿੰਘਾਂ ਵੈਰੀਆਂ ਦੀ ਜਾ ਕੇ ਸੰਘੀ ਦੱਬ ਲਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ

2. ਬੂਟਾ ਪਾਪੀਆਂ ਦਾ ਅੱਜ ਜੜ੍ਹੋਂ ਪੁੱਟਿਆ
ਖ਼ਾਲਸੇ ਨੇ ਫੇਰ ਸੀ ਕਸੂਰ ਲੁੱਟਿਆ
ਦਾਣਿਆਂ ਦੇ ਵਾਂਗੂੰ ਸਾਰੀ ਫ਼ੌਜ ਚੱਬ ਲਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ

3. ਵੱਡੇ ਵੱਡੇ ਧਾਰ ਤੇਗ ਦੀ ਲੰਘਾ ਦਿੱਤੇ
ਸੀਸ ਆਕੀਆਂ ਦੇ ਯੋਧਿਆਂ ਝੁਕਾ ਦਿੱਤੇ
ਜਿੱਤ ਵਾਲੀ ਖ਼ਾਲਸੇ ਨੇ ਝੰਡੀ ਗੱਡ ਲਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ

4. ਪਾਪਾਂ ਦੇ ਨਿਸ਼ਾਨ ਕਦੇ ਨਹੀਓਂ ਮਿਟਣੇ
ਕਾਜ਼ੀਆਂ ਨਵਾਬਾਂ ਘਰ ਪਏ ਪਿੱਟਣੇ
ਲੋਕ ਲਾਜ ਜਿਨ੍ਹਾਂ ਜ਼ਾਲਮਾਂ ਨੇ ਤਜ ਲਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ

5. ਪਾਪੀਆਂ ਦੀ ਪਾਪ ਵਾਲੀ ਬੇੜੀ ਰੋੜ੍ਹਤੀ
ਪੰਡਤ ਨੂੰ ਪੰਡਤਾਣੀ ਸਿੰਘਾਂ ਮੋੜਤੀ
ਪੰਡਤ ਦੀ ਇੱਜ਼ਤ ਸਿੰਘਾਂ ਨੇ ਕੱਜ ਲਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ

6. ਪੰਡਤਾਣੀ ਪੰਡਤ ਦੇ ਲੜ ਲਾ ਦਿੱਤੀ
ਬਾਂਹ ਉਹਦੇ ਪਤੀ ਤਾਈਂ ਸੀ ਫੜਾ ਦਿੱਤੀ
ਨਾਰੀ ਪਤੀ ਪ੍ਰੇਮ ਵਿੱਚ ਹੈਸੀ ਬੱਝ ਗਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ



Sri Satguru Jagjit Singh Ji eLibrary NamdhariElibrary@gmail.com

7. ਵੈਰੀਆਂ ਦਾ ਕਰਕੇ ਸਫ਼ਾਇਆ ਖ਼ਾਲਸਾ
(6)ਅੰਮ੍ਰਿਤਸਰ ਵੱਲ ਆਇਆ ਖ਼ਾਲਸਾ
"ਗੁਰਸੇਵਕ" ਨੇ ਸੱਚੀ ਗੱਲ ਲੱਭ ਲਈ
ਭੋਰੇ ਵਿੱਚੋਂ ਪੰਡਤਾਣੀ ਜਾ ਕੇ ਕੱਢ ਲਈ

ਕਸੂਰ ਦੀ ਲੁੱਟ ਨਾਲ ਸਿੰਘ ਮਾਲੋ ਮਾਲ ਹੋ ਗਏ। ਕਸੂਰ ਦਾ ਸੇਠ ਦਿਲੇ ਰਾਮ ਸ਼ਾਹਜਹਾਨ ਦੀ ਬੇਗਮ ਦਾ ਦੀਵਾਨ ਰਿਹਾ ਸੀ। ਉਸ ਨੇ ਲੱਖਾਂ ਰੁਪਏ ਦਾ ਗਹਿਣਾ ਆਪਣੇ ਘਰ ਦੱਬਿਆ ਹੋਇਆ ਸੀ। ਇਸ ਸਮੇਂ ਇਸ ਹਮਲੇ ਦੌਰਾਨ ਉਸ ਦਾ ਪੋਤਰਾ ਹਿਰਦੇ ਰਾਮ ਮਾਲਕ ਸੀ। ਉਸ ਦੀ ਹਵੇਲੀ ਨੂੰ ਸ. ਮਾਲੀ ਸਿੰਘ (ਸ. ਜੱਸਾ ਸਿੰਘ ਰਾਮਗੜ੍ਹੀਏ ਦੇ ਭਰਾ) ਨੇ ਘੇਰ ਲਿਆ। ਹਿਰਦੇ ਰਾਮ ਨੂੰ ਧਮਕਾ ਕੇ ਮਾਲੀ ਸਿੰਘ ਨੇ ਪੌੜੀਆਂ ਹੇਠੋਂ ਦੱਬੀ ਹੋਈ ਗਹਿਣੇ ਵਾਲੀ ਸੰਦੂਕੜੀ ਕਢਾ ਲਈ। ਉਸ ਵਿੱਚ ਬੇਗਮ ਦੇ ਪੰਜਾਹ ਲੱਖ ਦੇ ਗਹਿਣੇ ਤੇ ਹੀਰੇ ਜਵਾਹਰ ਸਨ। ਇਸ ਪਿੱਛੋਂ ਮਾਲੀ ਸਿੰਘ ਨੇ ਹਿਰਦੇ ਰਾਮ ਨੂੰ ਵੀ ਕਤਲ ਕਰ ਦਿੱਤਾ। ਰਾਮਗੜ੍ਹੀਏ ਤੇ ਕਨ੍ਹਈਏ ਕੱਠੇ ਰਹਿੰਦੇ ਸਨ ਤੇ ਲੁੱਟਦੇ ਮਾਲ ਨੂੰ ਅੱਧੋ-ਅੱਧ ਕਰ ਲਿਆ ਕਰਦੇ ਸਨ। ਇਸ ਗਹਿਣੇ ਦੀ ਸੰਦੂਕੜੀ ਤੋਂ ਮਾਲੀ ਸਿੰਘ ਬੇਈਮਾਨ ਹੋ ਗਿਆ। ਉਹ ਕਨ੍ਹਈਆਂ ਨੂੰ ਹਿੱਸਾ ਦੇਣ ਤੋਂ ਵਿਹਰ ਗਿਆ। ਝਗੜਾ ਏਥੋਂ ਤੱਕ ਵਧ ਗਿਆ ਕਿ ਦੋਵੇਂ ਮਿਸਲਾਂ ਲੜਨ ਵਾਸਤੇ ਤਿਆਰ ਹੋ ਗਈਆਂ। ਬੜੀ ਮੁਸ਼ਕਲ ਨਾਲ ਚੜ੍ਹਤ ਸਿੰਘ ਸ਼ੁਕਰਚੱਕੀਏ ਨੇ ਵਿੱਚ ਪੈ ਕੇ ਝਗੜਾ ਨਿਬੇੜਿਆ ਤੇ ਕੁਝ ਹਿੱਸਾ ਕਨ੍ਹਈਆਂ ਨੂੰ ਦੁਆ ਦਿੱਤਾ। ਕਸੂਰ ਲੁੱਟ ਦੇ ਫ਼ਤਹਿ ਦੇ ਵਾਜੇ ਵਜਾਉਂਦੇ ਸਿੰਘ ਅੰਮ੍ਰਿਤਸਰ ਜਾ ਪੁੱਜੇ।

॥ਸਮਾਪਤ॥



---

**(6) ਅੰਮ੍ਰਿਤਸਰ :-** ਸ੍ਰੀ ਗੁਰੂ ਅਮਰਦਾਸ ਜੀ ਦੀ ਆਗਯਾ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ 1621 ਵਿੱਚ ਤੁੰਗ ਗੁਮਟਾਲਾ ਸੁਲਤਾਨਵਿੰਡ ਪਿੰਡਾਂ ਪਾਸ ਪਹਿਲਾਂ ਇਕ ਤਾਲ ਖੁਦਵਾਇਆ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ 1645 ਵਿੱਚ ਪੂਰਾ ਕੀਤਾ ਅਤੇ ਨਾਉਂ ਸੰਤੋਖਸਰ ਰੱਖਿਆ। ਫੇਰ ਸੰਮਤ 1631 ਵਿੱਚ ਤੀਜੇ ਗੁਰੂ ਜੀ ਦੀ ਆਗਯਾ ਨਾਲ ਇਕ ਪਿੰਡ ਬੰਨ੍ਹਿਆ ਗਿਆ। ਜਿਸ ਦਾ ਨਾਉਂ "ਗੁਰੂ ਕਾ ਚੱਕ" ਥਾਪਿਆ ਗਿਆ ਅਤੇ ਆਪਣੇ ਰਹਿਣ ਲਈ ਮਕਾਨ ਬਣਵਾਏ ਜੋ "ਗੁਰੂ ਕੇ ਮਹਿਲ" ਨਾਉਂ ਨਾਲ ਪ੍ਰਸਿੱਧ ਹਨ ਅਤੇ ਉਸ ਦੇ ਚੜ੍ਹਦੇ ਪਾਸੇ ਦੁੱਖ ਭੰਜਨੀ ਬੇਰੀ ਪਾਸ ਸੰਮਤ 1634 ਵਿੱਚ ਤਾਲ ਖੁਦਵਾਇਆ। ਜੋ ਉਸ ਸਮੇਂ ਅਧੂਰਾ ਹੀ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੱਦੀ 'ਤੇ ਬੈਠ ਕੇ ਪਿਤਾ ਗੁਰੂ ਜੀ ਦੇ ਗ੍ਰਾਮ ਅਤੇ ਤਾਲ ਦੀ ਸੇਵਾ ਬੜੇ ਵੱਡੇ ਪ੍ਰੇਮ ਨਾਲ ਅਰੰਭ ਕੀਤੀ ਅਤੇ ਨਾਉਂ "ਰਾਮਦਾਸਪੁਰ" ਰੱਖਿਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਸ਼ਹੀਦੀ ਛੋਟੇ ਸਾਹਿਬਜ਼ਾਦੇ

## ਬੰਦਨਾ : ਦੋਤਾਰਾ ਛੰਦ

1. ਪਟਨੇ[1] ਵਿੱਚ ਜਨਮ ਲਿਆ ਸਤਿਗੁਰ ਸੀ ਅਨੰਦਪੁਰ ਦੇ ਵਾਸੀ
ਦੁਸਟਾਂ ਨੂੰ ਦੰਡਨ ਲਈ ਰੱਬੀ ਜੋਤ ਨੂਰੀ ਪ੍ਰਕਾਸ਼ੀ
ਨਾ ਮਿਲੇ ਮਿਸਾਲ ਕਿਤੇ ਦਾਤਾ ਧੰਨ ਤੇਰੀ ਕੁਰਬਾਨੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

2. ਸਰਸਾ ਦੇ ਕੰਢੇ 'ਤੇ ਸਾਰਾ ਵਿੱਛੜ ਗਿਆ ਪਰਿਵਾਰ
ਵਿੱਚ ਮਾਛੀਵਾੜੇ ਦੇ ਸੁੱਤਾ ਜੰਡ ਥੱਲੇ ਦਿਲਦਾਰ
ਆ ਮਿੱਤਰ ਪਿਆਰੇ ਨੂੰ ਰਚਿਆ ਸਬਦ ਗਾਈ ਗੁਰਬਾਣੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

3. ਮੈਂ ਕਿਵੇਂ ਸੁਣਾਵਾਂ ਜੀ ਜੋ ਜੋ ਮਾਂ ਗੁਜਰੀ 'ਤੇ ਗੁਜਰੀ
ਗੁਜਰੀ ਨੇ ਦੁੱਖ ਝੱਲੇ ਗੁਜਰੀ ਵਿੱਚ ਬੁਰਜ ਦੇ ਗੁਜਰੀ
ਉਸ ਧਰਮੀ ਮਾਤਾ ਦੀ ਜੱਗ 'ਤੇ ਰਹੂਗੀ ਯਾਦ ਮਹਾਨੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

4. ਛੋਟੇ ਤੇ ਵੱਡੇ ਜੀ ਦਿੱਤੇ ਵਾਰ ਚਾਰ ਫਰਜ਼ੰਦ
ਦੋ ਚਿਣਤੇ ਨੀਹਾਂ 'ਚ ਤੋਰੇ ਦੋ ਚਮਕੌਰ ਦੀ ਜੰਗ
ਰਣ ਦੇ ਵਿੱਚ ਵੈਰੀ ਨੂੰ ਉਨ੍ਹਾਂ ਯਾਦ ਕਰਾਈ ਨਾਨੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

---

(1) ਪਟਨਾ :- ਗੰਗਾ ਦੇ ਸੱਜੇ ਕਿਨਾਰੇ ਬਿਹਾਰ (ਮਗਧ) ਦੀ ਰਾਜਧਾਨੀ, ਜਿਸਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜਨਮ ਅਸਥਾਨ ਹੋਣ ਦਾ ਮਾਣ ਪ੍ਰਾਪਤ ਹੈ। ਪਟਨਾ ਈਸਵੀ ਸੰਨ ਤੋਂ ਪਹਿਲਾਂ 321-184 ਦੇ ਵਿਚਕਾਰ ਮੌਰਯਾ ਵੰਸ਼ ਦੀ ਰਾਜਧਾਨੀ ਰਿਹਾ ਹੈ। ਪਟਨਾ ਖ਼ਾਲਸੇ ਦੇ ਪੰਜਾਂ ਤਖ਼ਤਾਂ 'ਚੋਂ ਇਕ ਹੈ। ਏਥੇ ਹਰਿਮੰਦਰ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਸਥਾਨ ਹੈ। ਏਥੇ ਗੁਰੂ ਜੀ ਦੀਆਂ ਇਹ ਵਸਤਾਂ ਹਨ—ਪੰਘੂੜਾ ਸਾਹਿਬ, ਦਸਮੇਸ਼ ਦੇ ਚਾਰ ਤੀਰ, ਇਕ ਛੋਟੀ ਤਲਵਾਰ, ਇਕ ਛੋਟਾ ਖੰਡਾ, ਇਕ ਛੋਟਾ ਕਟਾਰ, ਕਲਗੀਧਰ ਦਾ ਚੰਦਨ ਦਾ ਕੰਘਾ, ਦਸਮੇਸ਼ ਦੀਆਂ ਖੜਾਵਾਂ ਹਾਥੀ ਦੰਦ ਦੀਆਂ, ਗੁਰੂ ਤੇਗ ਬਹਾਦਰ ਜੀ ਦੀਆਂ ਚੰਦਨ ਦੀਆਂ ਖੜਾਵਾਂ ਹਨ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

5. ਪੁੱਤ ਭੇਟ ਚੜ੍ਹਾ ਕੇ ਤੇ ਆਪ ਨੇ ਮੁੱਖੋਂ ਕਿਹਾ ਉਚਾਰ
ਕੀ ਹੋਇਆ ਚਾਰ ਮੂਏ ਜੀ ਮੈਨੂੰ ਜੀਵਤ ਕਈ ਹਜ਼ਾਰ
ਵੈਰੀ ਭੱਜ ਉੱਠਦੇ ਸੀ ਚੁੱਕਦੇ ਜਦੋਂ ਸੀ ਤੀਰ ਕਮਾਨੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

6. ਮੋਹਰੀ ਹੋ ਹੋ ਕੇ ਤੇ ਆਪ ਨੇ ਕਈ ਜੰਗਾਂ ਸੀ ਲੜੀਆਂ
ਮੂੰਹ ਮੋੜੇ ਫੌਜਾਂ ਦੇ ਤੇਰੇ ਵੱਲ ਜਿਹੜੀਆਂ ਚੜ੍ਹੀਆਂ
ਤੇਰੇ ਉਪਕਾਰਾਂ ਦੀ ਰਹਿਣੀ ਜੱਗ 'ਤੇ ਕਾਇਮ ਨਿਸ਼ਾਨੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

7. ਗੁਰ ਤਾਰਨਹਾਰੇ ਨੇ ਢਿੱਲੋਂ ਵਰਗੇ ਲੱਖਾਂ ਤਾਰੇ
ਕੋਈ ਭੇਦ ਨਾ ਪਾ ਸਕਿਆ ਜਾਵਾਂ ਤੇਰੇ ਤੋਂ ਬਲਿਹਾਰੇ
ਮੈਂ ਭਾਲ ਥੱਕਿਆ ਹਾਂ ਜੱਗ ਵਿੱਚ ਤੇਰਾ ਨਾ ਕੋਈ ਸਾਨੀ
ਸਰਬੰਸ ਲੁਟਾ ਦਿੱਤਾ ਬਣ ਕੇ ਤੂੰ ਪੁੱਤਰਾਂ ਦਾ ਦਾਨੀ

ਸ੍ਰੀ ਕਲਗੀਧਰ ਪਾਤਸ਼ਾਹ ਜੀ ਦੇ ਮਹਿਲ ਸ੍ਰੀ ਮਾਤਾ ਜੀਤੋ ਜੀ ਨੂੰ ਸੁਪਨਾ ਆਇਆ। ਸੁਪਨਾ ਬਹੁਤ ਭਿਆਨਕ ਸੀ। ਸੁਪਨੇ ਵਿਚ ਸਾਰਾ ਗੁਰੂ ਪਰਿਵਾਰ ਖੇਰੂੰ-ਖੇਰੂੰ ਹੁੰਦਾ ਨਜ਼ਰ ਆਇਆ। ਸਰਸਾ ਕੰਢੇ ਪਰਿਵਾਰ ਵਿਛੋੜਾ, ਚਮਕੌਰ ਸਾਹਿਬ, ਮਾਛੀਵਾੜੇ ਦੇ ਜੰਗਲ ਅੱਖਾਂ ਮੂਹਰੇ ਆਏ। ਧਨ ਦੌਲਤ ਕੀਮਤੀ ਸਮਾਨ ਸਾਰਾ ਖੁਸਦਾ ਨਜ਼ਰ ਆਇਆ। ਸੁਪਨੇ ਦਾ ਦ੍ਰਿਸ਼ ਪੇਸ਼ ਹੈ।

## ਨਵੀਨ ਛੰਦ

1. ਗਲ ਦੇ ਵਿੱਚ ਪੱਲਾ ਪਾਇਆ
ਗੁਰ ਚਰਨੀਂ ਸੀਸ ਝੁਕਾਇਆ
ਸਤਿਗੁਰ ਜੀ ਅਰਜ਼ ਹਮਾਰੀ
ਸੀਨੇ ਵਿੱਚ ਫਿਰੀ ਕਟਾਰੀ
ਦੁੱਖ ਦਿਲ ਵਾਲਾ ਗੁਰਾਂ ਨੂੰ ਸੁਨਾਂਵਦੀ
ਮੈਂ ਸੁਪਨਾ ਅਜੀਬ ਵੇਖਿਆ, ਦਿਲ ਡਰਦਾ ਤੇ ਜਿੰਦ ਘਬਰਾਂਵਦੀ

2. ਸੁਪਨੇ ਵਿੱਚ ਪੂੰਜੀ ਸਾਰੀ
ਲੁੱਟੀ ਹੈ ਗਈ ਹਮਾਰੀ
ਨਾ ਤਖ਼ਤ ਰਿਹਾ ਨਾ ਤਾਜ
ਨਾ ਹੱਥ ਵਿੱਚ ਸੋਹੇ ਬਾਜ਼



Sri Satguru Jagjit Singh Ji eLibrary NamdhariElibrary@gmail.com

ਤੁਸਾਂ ਕਰ ਲਿਆ ਭੇਸ ਫ਼ਕੀਰਾਂ
ਹੈ ਜਾਪਦਾ ਕਰੋਪ ਹੋ ਗਈਆਂ, ਮੱਥੇ ਜੋ ਲਿਖੀਆਂ ਤਕਦੀਰਾਂ।

3. ਸਰਸਾ ਤੇ ਪਿਆ ਵਿਛੋੜਾ
ਪਾਪੀ ਨੇ ਮਾਰਿਆ ਲੋਹੜਾ
ਵੈਰੀ ਨੇ ਕਹਿਰ ਕਮਾਇਆ
ਫੌਜਾਂ ਨੂੰ ਮਾਰ ਮੁਕਾਇਆ
ਇਹ ਝਾਕੀ ਨੈਣਾਂ ਅੱਗੇ ਰਹੀ ਆਂਵਦੀ
ਮੈਂ ਸੁਪਨਾ ਅਜ਼ੀਬ ਵੇਖਿਆ, ਦਿਲ ਡਰਦਾ ਤੇ ਜਿੰਦ ਘਬਰਾਂਵਦੀ

4. ਪਏ ਲੇਖ ਮੱਥੇ ਦੇ ਪੁੱਠੇ
ਧਨ ਮਾਲ ਨਦੀ ਵਿੱਚ ਸੁੱਟੇ
ਹੋਈ ਧਰਤੀ ਲਹੂ ਲੁਹਾਨ
ਪਿਆ ਓਥੇ ਸੀ ਘਮਸਾਨ
ਹੱਥੋਂ ਖੁਸ ਗਈਆਂ ਕੀਮਤੀ ਜਗੀਰਾ
ਹੈ ਜਾਪਦਾ ਕਰੋਪ ਹੋ ਗਈਆਂ, ਮੱਥੇ ਜੋ ਲਿਖੀਆਂ ਤਕਦੀਰਾਂ

5. ਹੋਇਆ ਖੇਰੂੰ ਖੇਰੂੰ ਪਰੀਵਾਰ
ਕਿੱਥੇ ਗਏ ਅਜੀਤ ਜੁਝਾਰ
ਜ਼ੋਰਾਵਰ ਫ਼ਤਹਿ ਪਿਆਰੇ
ਜੀਤਾ ਦੇ ਰਾਜ ਦੁਲਾਰੇ
ਮਾਤਾ ਗੁਜਰੀ ਸਹੇੜੀ ਵੱਲ ਜਾਂਵਦੀ
ਮੈਂ ਸੁਪਨਾ ਅਜੀਬ ਵੇਖਿਆ, ਦਿਲ ਡਰਦਾ ਤੇ ਜਿੰਦ ਘਬਰਾਂਵਦੀ

6. ਰੇਸ਼ਮ ਦੇ ਚੋਲੇ ਲਾਹੇ
ਨਾ ਕਲਗੀ ਸੀਸ ਸੁਹਾਏ
ਕਿੱਥੇ ਪਰਸ਼ਾਦੀ ਹਾਥੀ
ਕਿੱਥੇ ਗਏ ਸੰਗੀ ਸਾਥੀ
ਪੈਰ ਪੱਛ ਦਿੱਤੇ ਕੰਡਿਆਂ ਕਰੀਰਾਂ
ਹੈ ਜਾਪਦਾ ਕਰੋਪ ਹੋ ਗਈਆਂ, ਮੱਥੇ ਜੋ ਲਿਖੀਆਂ ਤਕਦੀਰਾਂ

7. ਨਾ ਦਿਸਦਾ ਕਲਗੀ ਤੋੜਾ
ਨਾ ਦਿਸਦਾ ਸਬਜਾ ਘੋੜਾ
ਰੱਖ ਢੀਮ ਸਰਾਣੇ ਲੇਟੇ
ਦਿਲ ਦੇ ਵਿੱਚ ਦਰਦ ਸਮੇਟੇ



Sri Satguru Jagjit Singh Ji eLibrary NamdhariElibrary@gmail.com

ਵੇਖੀ ਕੁਦਰਤ ਕਹਿਰ ਕਮਾਂਵਦੀ।
ਮੈਂ ਸੁਪਨਾ ਅਜੀਬ ਵੇਖਿਆ, ਦਿਲ ਡਰਦਾ ਤੇ ਜਿੰਦ ਘਬਰਾਂਵਦੀ

8. ਜਦ ਮਾਛੀਵਾੜੇ ਆਏ
ਓਥੇ ਇਹ ਸ਼ਬਦ ਅਲਾਏ
ਹੁਣ ਹਾਲ ਫ਼ਕੀਰਾਂ ਦਾ ਕਹਿਣਾ
ਤੇ ਨਾਗ ਨਿਵਾਸਾਂ ਦੇ ਰਹਿਣਾ
ਚੋਲਾ ਪਾਟ ਕੇ ਤੇ ਹੋਇਆ ਲੀਰੋ ਲੀਰਾਂ
ਹੈ ਜਾਪਦਾ ਕਰੋਪ ਹੋ ਗਈਆਂ, ਮੱਥੇ ਜੋ ਲਿਖੀਆਂ ਤਕਦੀਰਾਂ

9. ਤੁਮ ਦਾਤਾ ਜੋਤ ਅਕਾਲ
ਕਰੋ ਮੇਰਾ ਹੱਲ ਸਵਾਲ
ਸਤਿਗੁਰ ਜੀ ਬੋਲ ਉਚਾਰੋ
ਮੇਰਾ ਸ਼ੰਕਾ ਭਰਮ ਨਿਵਾਰੋ
ਮੇਰੇ ਮਨ ਤਾਂਈ ਧੀਰ ਨਹੀਓਂ ਆਂਵਦੀ
ਮੈਂ ਸੁਪਨਾ ਅਜ਼ੀਬ ਵੇਖਿਆ, ਦਿਲ ਡਰਦਾ ਤੇ ਜਿੰਦ ਘਬਰਾਂਵਦੀ

10. ਸੱਚ "ਗੁਰਸੇਵਕ" ਉਚਾਰੇ
ਸੁਣ ਜੀਤਾਂ ਬੋਲ ਹਮਾਰੇ
ਜੋ ਤੁਮਨੇ ਸੀਨ ਨਿਹਾਰੇ
ਇਹ ਸੱਚੇ ਹੋਣੇ ਸਾਰੇ
ਹੋ ਕੇ ਤਕੜੀ ਤੇ ਰੱਖ ਦਿਲ ਧੀਰਾਂ
ਹੈ ਜਾਪਦਾ ਕਰੋਪ ਹੋ ਗਈਆਂ, ਮੱਥੇ ਜੋ ਲਿਖੀਆਂ ਤਕਦੀਰਾਂ

[2]ਮਾਤਾ ਜੀਤੋ ਜੀ ਦਾ ਭਿਆਨਕ ਸੁਪਨਾ ਵੇਖ, ਦਿਲ ਦਹਿਲ ਗਿਆ। ਸਵੇਰੇ ਮਾਤਾ ਜੀ ਨੇ ਗੁਰੂ ਕਲਗੀਧਰ ਪਾਤਸ਼ਾਹ ਜੀ ਨੂੰ ਸੁਪਨੇ ਦਾ ਹਾਲ ਸੁਣਾਇਆ। ਗੁਰੂ ਜੀ ਬਚਨ ਕੀਤਾ, "ਜੀਤੋ ! ਇਹ ਸੁਪਨਾ ਨਹੀਂ ਇਹ ਸੱਚ ਹੈ। ਸਾਰਾ ਕੁਝ ਹੋਣਾ ਹੈ।" "ਗੁਰੂ ਜੀ ਜੇ ਇਹ ਸਾਰਾ ਕੁਝ ਹੋਣਾ ਹੈ ਤਾਂ ਫਿਰ ਮੈਂ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਦੀ।" ਇਸ ਵਾਰਤਾਲਾਪ ਪਿੱਛੋਂ ਹੋਣੀ ਆਣ ਹਾਵੀ ਹੋਈ। ਗੁਰੂ ਜੀ ਨੂੰ ਅਨੰਦਪੁਰ ਦਾ ਕਿਲ੍ਹਾ ਛੱਡਣਾ ਪਿਆ। ਸਰਸਾ ਕੰਢੇ ਭਾਰੀ ਯੁੱਧ ਇਉਂ ਹੋਇਆ।

**(2) ਮਾਤਾ ਜੀਤੋ** :- ਲਾਹੌਰ ਨਿਵਾਸੀ ਹਰਿਜਸ ਸੁਭਿਖੀਏ ਖੱਤ੍ਰੀ ਦੀ ਸਪੁੱਤ੍ਰੀ, ਜਿਸ ਦਾ ਵਿਆਹ 23 ਹਾੜ ਸੰਮਤ 1734 ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਅਨੰਦਪੁਰ ਪਾਸ ਗੁਰੂ ਕੇ ਲਾਹੌਰ ਹੋਇਆ। ਮਾਤਾ ਜੀ ਦੀ ਕੁੱਖ 'ਚੋਂ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਜੀ ਜਨਮੇ। ਮਾਤਾ ਜੀ ਦਾ ਪ੍ਰਲੋਕ ਗਮਨ 13 ਅੱਸੂ ਸੰਮਤ 1757 ਨੂੰ ਅਨੰਦਪੁਰ ਹੋਇਆ। ਆਪ ਦਾ ਦੇਹਰਾ ਅਗੰਮਪੁਰ ਵਿਦਯਮਾਨ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

# ਕਲੀ ਛੰਦ

1. ਛੱਡਿਆ ਕਿਲ੍ਹਾ ਗੁਰਾਂ ਨੇ ਜਦੋਂ ਅਨੰਦਪੁਰ ਸਾਹਿਬ ਦਾ
ਦੁਸ਼ਮਣ ਨੇ ਸੀ ਚਾਰੇ ਪਾਸੇ ਨਜ਼ਰ ਟਿਕਾਈ
2. ਨਾਲੇ ਗੁਰੂ ਸਾਹਿਬ ਤੇ ਨਾਲ ਹੀ ਸਿੱਖ ਫੌਜਾਂ 'ਤੇ
ਬਾਈਧਾਰ ਦੇ ਰਾਜੇ ਕਰਕੇ ਆਏ ਚੜ੍ਹਾਈ
3. ਸਿੱਖਾਂ ਰਾਜਿਆਂ ਦੇ ਨਾਲ ਡਟ ਕੇ ਮੱਥਾ ਲਾਇਆ ਸੀ
ਜਾਂਦੇ ਵਿੱਚ ਜੰਗ ਦੇ ਯੋਧੇ ਜੌਹਰ ਵਿਖਾਈ
4. ਦੂਜੇ ਪਾਸੇ ਸਰਸਾ ਨਦੀ ਦੇ ਵਿੱਚ ਹੜ੍ਹ ਆਇਆ ਸੀ
ਡਾਹਢੀ ਖ਼ਾਲਸੇ ਉੱਤੇ ਬਣੀ ਮੁਸੀਬਤ ਭਾਈ
5. ਸੋਹਣਾ ਪੰਥ ਆਪ ਦਾ ਖਿੰਡਿਆ ਵਾਂਗ ਪਰਵਾਨਿਆਂ
ਮਾਇਆ ਸਾਰੀ ਸਰਸਾ ਨਦੀ ਦੇ ਵਿੱਚ ਵਹਾਈ
6. ਰੁੜ੍ਹੀਆਂ ਕਈ ਪੁਸਤਕਾਂ ਰੁੜ ਗਏ ਕਈ ਗ੍ਰੰਥ ਵੀ
ਹੋਣੀ ਅੱਗੇ ਕਿਸੇ ਦੀ ਪੇਸ਼ ਗਈ ਨਾ ਕਾਈ
7. ਤਿੰਨਾਂ ਹਿੱਸਿਆਂ ਦੇ ਵਿੱਚ ਵਿਛੜ ਗਿਆ ਪਰਿਵਾਰ ਸੀ
ਕੁਦਰਤ ਪੈਰ ਪੈਰ 'ਤੇ ਜਾਵੇ ਰੰਗ ਵਿਖਾਈ
8. ਵੱਡੇ ਸਾਹਿਬਜ਼ਾਦੇ (3)ਅਜੀਤ ਸਿੰਘ (4)ਜੁਝਾਰ ਸਿੰਘ ਜੀ
ਤੁਰ ਗਏ ਵੱਲ ਚਮਕੌਰ ਨੂੰ ਲਾਉਣ ਸਿਰਾਂ ਦੀ ਸਾਈ
9. ਕਲਗੀ ਤੋੜਾ ਸਬਜਾ ਘੋੜਾ ਦਿਸਦੇ ਕੋਲ ਨਾ
ਤੁਰਿਆ ਜਾਵੇ ਸੁੰਨੇ ਰਾਹਾਂ 'ਤੇ ਹਮਰਾਹੀ
10. ਮਿੱਤਰ ਪਿਆਰੇ ਤਾਈਂ ਹਾਲ ਫ਼ਕੀਰਾਂ ਦਾ ਕਹਿਣਾ ਏ
(5)ਮਾਛੀਵਾੜੇ ਆ ਕੇ ਗਾਇਆ ਸਬਦ ਇਲਾਹੀ

---

(3) **ਅਜੀਤ ਸਿੰਘ :–** ਸ੍ਰੀ ਦਸਮੇਸ਼ ਜੀ ਦੇ ਵੱਡੇ ਸਪੁੱਤ੍ਰ ਬਾਬਾ ਅਜੀਤ ਸਿੰਘ ਜੀ ਜਿਨ੍ਹਾਂ ਦਾ ਜਨਮ ਮਾਤਾ ਸੁੰਦਰੀ ਜੀ ਦੇ ਉਦਰ ਤੋਂ 23 ਮਾਘ, ਸੰਮਤ 1743 ਨੂੰ ਹੋਇਆ ਅਤੇ ਚਮਕੌਰ ਦੇ ਧਰਮ ਯੁੱਧ ਵਿੱਚ ਵੱਡੀ ਵੀਰਤਾ ਨਾਲ 8 ਪੋਹ ਸੰਮਤ 1761 ਨੂੰ ਸ਼ਹੀਦ ਹੋਏ।

(4) **ਜੁਝਾਰ ਸਿੰਘ :–**ਮਾਤਾ ਜੀਤੋ ਜੀ ਦੇ ਉਦਰ ਤੋਂ ਸੰਮਤ 1747 ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਧਰਮਵੀਰ ਸਪੁੱਤ੍ਰ ਦਾ ਜਨਮ ਹੋਇਆ ਅਤੇ 8 ਪੋਹ 1761 ਨੂੰ ਚਮਕੌਰ ਦੇ ਮੈਦਾਨ ਵਿੱਚ ਬੜੀ ਵੀਰਤਾ ਨਾਲ ਸ਼ਹੀਦੀ ਪਾਈ।

(5) **ਮਾਛੀਵਾੜਾ :–**ਜ਼ਿਲ੍ਹਾ ਲੁਧਿਆਣਾ ਦੀ ਸਮਰਾਲਾ ਤਹਿਸੀਲ ਵਿੱਚ ਇਕ ਪਿੰਡ ਜੋ ਰੇਲਵੇ ਸਟੇਸ਼ਨ ਲੁਧਿਆਣੇ ਤੋਂ ਉਤਰ ਪੂਰਵ 27 ਅਤੇ ਖੰਨੇ ਤੋਂ 16 ਮੀਲ ਹੈ। ਇੱਥੇ ਗੁਲਾਬ ਚੰਦ ਮਸੰਦ ਦੇ ਘਰ ਚਮਕੌਰ ਤੋਂ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਪੋਹ ਸੰਮਤ 1761 ਵਿੱਚ ਠਹਿਰੇ ਸਨ। ਇਸੇ ਥਾਂ ਗੁਰੂ ਜੀ ਉੱਚ ਦੇ ਪੀਰ ਬਣ ਕੇ ਨਿਕਲੇ , ਗਨੀ ਖ਼ਾਂ, ਨਬੀ ਖ਼ਾਂ, ਗੁਰੂ ਜੀ ਦੀ ਸੇਵਾ ਕੀਤੀ। ਅਰੁ ਗੁਰੂ ਸਾਹਿਬ ਜੀ ਦਾ ਪਲੰਘ ਉਠਾਇਆ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

11. ਛੋਟੇ ਸਾਹਿਬਜ਼ਾਦੇ ਜ਼ੋਰਾਵਰ ਤੇ ਫ਼ਤਹਿ ਜੀ
ਧਰਮੀ ਮਾਤਾ ਗੁਜਰੀ ਜਾਵੇ ਨਾਲ ਸੁਹਾਈ
12. ਗੰਗੂ ਬਾਮਣ ਦੇ ਘਰ ਤਿੰਨੇ ਆਏ ਸਹੇੜੀ 'ਚ
ਕਵੀ "ਗੁਰਸੇਵਕ" ਨੇ ਸੱਚੀ ਗੱਲ ਸੁਨਾਈ

ਗੁਰੂ ਜੀ ਦਾ ਪਰਿਵਾਰ ਤਿੰਨਾਂ ਹਿੱਸਿਆਂ ਵਿੱਚ ਵੰਡਿਆ ਗਿਆ। ਵੱਡੇ ਸਾਹਿਬਜ਼ਾਦੇ ਚਮਕੌਰ, ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਖੇੜੀ [6](ਸਹੇੜੀ) ਪਿੰਡ ਆਏ। ਕਲਗੀਧਰ ਪਾਤਸ਼ਾਹ ਮਾਛੀਵਾੜੇ ਦੇ ਜੰਗਲਾਂ ਵੱਲ ਪਧਾਰੇ। ਸਹੇੜੀ ਪਿੰਡ ਆ ਕੇ [7]ਗੰਗੂ ਬ੍ਰਾਹਮਣ ਦੇ ਘਰ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਰੁਕੇ। ਮਾਤਾ ਜੀ ਕੋਲ ਧਨ ਦੀ ਥੈਲੀ ਵੇਖ ਗੰਗੂ ਦੇ ਮਨ ਵਿੱਚ ਲੋਭ ਆ ਗਿਆ। ਮੋਰਿੰਡੇ ਥਾਣੇ ਮਾਤਾ ਗੁਜਰੀ ਜੀ ਦੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਿਕਾਇਤ ਜਾਨੀ ਖ਼ਾਂ, ਮਾਨੀ ਖ਼ਾਂ, ਰੰਘੜਾਂ ਕੋਲ ਕਰਦਾ ਹੈ। ਗੰਗੂ ਨੂੰ ਨਸੀਹਤ ਦਿੰਦਾ, ਕੋਰੜਾ ਛੰਦ ਇਉਂ ਬਿਆਨ ਹੈ।

## ਗੀਤ ਕੋਰੜਾ ਛੰਦ

1. ਜਦੋਂ ਸਾਰੇ ਪਰਿਵਾਰ ਦਾ ਵਿਛੋੜਾ ਪੈ ਗਿਆ
ਸਾਰਾ ਧਨ ਮਾਲ ਚੰਦਰੀ ਨਦੀ 'ਚ ਵਹਿ ਗਿਆ
ਟੋਲਾ ਬੱਚਿਆਂ ਦਾ ਤੇਰੇ ਘਰ ਆਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

2. ਤੇਰਾ ਛੋਟੇ ਛੋਟੇ ਲਾਲਾਂ ਕੁਝ ਨਾ ਵਿਗਾੜਿਆ
ਐਵੇਂ ਕਾਹਦਾ ਤੂੰ ਕ੍ਰੋਧ ਮੱਥੇ ਉੱਤੇ ਚਾੜ੍ਹਿਆ
ਚਾੜ੍ਹ ਥਾਣਿਓਂ ਪੁਲਿਸ ਨੂੰ ਲਿਆਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

---

(6) **ਸਹੇੜੀ :-** ਜ਼ਿਲ੍ਹਾ ਅੰਬਾਲਾ ਤਹਿਸੀਲ ਰੋਪੜ ਥਾਣਾ ਮੋਰਿੰਡਾ ਦਾ ਇਕ ਪਿੰਡ ਜੋ ਰੇਲਵੇ ਸਟੇਸ਼ਨ ਸਰਹਿੰਦ ਤੋਂ 11 ਮੀਲ ਤੇ ਈਸ਼ਾਨ ਕੋਣ ਹੈ। ਇਸ ਪਿੰਡ ਤੋਂ ਪੱਛਮ ਵੱਲ ਤਕਰੀਬਨ ਇਕ ਫਰਲਾਂਗ ਤੇ ਬਾਬਾ ਜ਼ੋਰਾਵਰ ਸਿੰਘ ਬਾਬਾ ਫ਼ਤਿਹ ਸਿੰਘ ਜੀ ਦਾ ਗੁਰਦਵਾਰਾ ਹੈ। ਇਹ ਗੰਗੂ ਦਾ ਪਿੰਡ ਹੈ।

(7) **ਗੰਗੂ ਬ੍ਰਾਹਮਣ :-** ਖੇੜੀ ਪਿੰਡ ਦਾ ਵਸਨੀਕ ਇਕ ਬ੍ਰਾਹਮਣ ਗੁਰੂ ਗੋਬਿੰਦ ਸਿੰਘ ਜੀ ਦਾ ਕਪਟੀ ਨੌਕਰ ਸੀ। ਸੰਮਤ 1761 ਵਿੱਚ ਜਦ ਗੁਰੂ ਸਾਹਿਬ ਨੇ ਅਨੰਦਪੁਰ ਤਿਆਗਿਆ। ਉਸ ਵੇਲੇ ਇਹ ਮਾਤਾ ਗੁਜਰੀ ਅਰੁ ਛੋਟੇ ਸਾਹਿਬਜ਼ਾਦਿਆਂ ਨੂੰ ਲੈ ਕੇ ਆਪਣੇ ਪਿੰਡ ਪਹੁੰਚਿਆ। ਮਾਤਾ ਜੀ ਦਾ ਸਾਰਾ ਧਨ ਰਾਤ ਨੂੰ ਚੁਰਾ ਕੇ ਸਵੇਰੇ ਥਾਣੇਦਾਰ ਨੂੰ ਸੂਹ ਦੇ ਕੇ ਸਾਹਿਬਜ਼ਾਦੇ ਤੇ ਮਾਤਾ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਚਾੜ੍ਹ ਲਿਆਇਆ ਅਤੇ ਤਿੰਨਾਂ ਨੂੰ ਕੈਦ ਕਰਵਾ ਕੇ ਸਰਹਿੰਦ ਭਿਜਵਾਇਆ। ਬੰਦਾ ਬਹਾਦਰ ਨੇ ਸੰਮਤ 1767 ਵਿੱਚ ਗੰਗੂ ਨੂੰ ਪਰਿਵਾਰ ਸਮੇਤ ਕਤਲ ਕਰਕੇ ਖੇੜੀ ਦਾ ਥੇਹ ਕੀਤਾ। ਹੁਣ ਨਵੀਂ ਬਸਤੀ ਦਾ ਨਾਉਂ "ਸਹੇੜੀ" ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

3. ਮਾਇਆ ਨਾਗਣੀ ਨੇ ਤੈਨੂੰ ਡੰਗ ਮਾਰਿਆ
ਵੇ ਤੂੰ ਪਾਪਾਂ ਵਾਲਾ ਸਿਰ ਚੁੱਕ ਲਿਆ ਭਾਰ ਆ
ਤੇਰੇ ਪਾਪਾਂ ਵਾਲਾ ਹੋਵਣਾ ਸਫਾਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

4. ਕਿਵੇਂ ਪਾਪਾਂ ਦੀ ਕਮਾਈ ਨਾ ਗੁਜਾਰਾ ਹੋਊਗਾ
ਤੇਰਾ ਵਿੱਚ ਦਰਗਾਹ ਦੇ ਨਿਤਾਰਾ ਹੋਊਗਾ
ਤੇਰਾ ਪਾਪ ਨਹੀਓਂ ਜਾਣਾ ਬਖ਼ਸ਼ਾਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

5. ਯਾਦ ਜੱਗ ਉਤੇ ਸਦਾ ਚੰਗਿਆਈਆਂ ਰਹਿਣੀਆਂ
ਤੈਨੂੰ ਹਰ ਵੇਲੇ ਸਦਾ ਲਾਹਨਤਾਂ ਨੇ ਪੈਣੀਆਂ
ਸੱਚ ਕਦੇ ਗਿਆ ਨਾ ਛਪਾਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

6. ਬਚਿਆ ਨਹੀਂ ਜਾਣਾ ਉਹਦੇ ਕੋਲੋਂ ਭੱਜ ਕੇ
ਉੱਤੇ ਬੈਠਾ ਜਮਰਾਜ ਤੇਰੀ ਵਹੀ ਕੱਢ ਕੇ
ਪੈਣਾ ਭੋਗਣਾ ਜੋ ਲੇਖ ਲਿਖਵਾਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

7. ਗੁਰੂ ਨਾਨਕ ਨੇ ਬਾਣੀ ਵਿੱਚ ਆਖਿਆ
ਬੰਦਾ ਉਹ ਜੋ ਪੰਜਾਂ ਤਾਂਈ ਕਰੇ ਵੱਸ ਆ
ਹੁਣ ਲਾਲਚ ਨੇ ਤੈਨੂੰ ਆਣ ਢਾਹਿਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

8. ਕਹੇ "ਗੁਰਸੇਵਕ" ਜਿਊਂਦੇ ਰਹਿਣਗੇ
ਜਿਹੜੇ ਬੰਦੇ ਨੇਕੀਆਂ ਦੇ ਪੰਧ ਪੈਣਗੇ
ਜਾਵੇ ਜੱਸ ਉਨ੍ਹਾਂ ਦਾ ਸੁਨਾਇਆ ਗੰਗੂਆ
ਵੇ ਤੂੰ ਬੱਚਿਆਂ 'ਤੇ ਕਹਿਰ ਕਮਾਇਆ ਗੰਗੂਆ

ਦੋਵੇਂ ਸਾਹਿਬਜ਼ਾਦੇ ਤੇ ਮਾਤਾ ਜੀ ਨੂੰ ਪੁਲਿਸ ਨੇ ਸੂਬਾ ਸਰਹਿੰਦ ਵਜ਼ੀਰ ਖ਼ਾਂ ਦੇ ਪੇਸ਼ ਕੀਤਾ ਗਿਆ। ਉਸ ਨੇ ਤਿੰਨੇ ਕਿਲ੍ਹੇ ਦੇ ਬੁਰਜ ਵਿੱਚ ਕੈਦ ਕਰ ਦਿੱਤੇ। ਜਿਸ ਨੂੰ ਠੰਢਾ



Sri Satguru Jagjit Singh Ji eLibrary NamdhariElibrary@gmail.com

ਬੁਰਜ ਵੀ ਆਖਦੇ ਹਨ। ਤਿੰਨ ਦਿਨ ਉਹ ਭੁੱਖੇ ਤਿਹਾਏ ਕੈਦ ਠੰਢ ਵਿੱਚ ਠਰਦੇ ਰਹੇ। ਜ਼ੁਲਮ ਦੀ ਕਚਹਿਰੀ ਲੱਗੀ। ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਹੋਇਆ। ਸਿਪਾਹੀ ਹੁਕਮ ਲੈ ਕੇ ਮਾਤਾ ਜੀ ਪਾਸ ਪਹੁੰਚੇ। ਤਾਂ ਮਾਤਾ ਜੀ ਕਚਹਿਰੀ ਭੇਜਣ ਵਾਸਤੇ ਬੱਚਿਆਂ ਨੂੰ ਉਠਾਉਂਦੇ ਹਨ। ਤਿਆਰ ਕਰਕੇ ਪੁਲਿਸ ਸੂਬੇ ਸਰਹਿੰਦ ਵਜ਼ੀਰ ਖ਼ਾਂ ਦੀ ਕਚਹਿਰੀ ਵੱਲ ਨੂੰ ਲੈ ਕੇ ਤੁਰਦੀ ਹੈ।

## ਛੰਦ ਦੋਤਾਰਾ

1. ਲੈ ਪਕੜ ਸਿਪਾਹੀਆਂ ਨੇ ਦੋਵੇਂ ਲਾਲ ਮਾਸੂਮ ਪਿਆਰੇ
ਮੁੱਖ ਨੂਰੋ ਨੂਰ ਹੋਇਆ ਜਿਵੇਂ ਚੰਦ ਅਸਮਾਨੀ ਤਾਰੇ
ਜੀਤਾਂ ਦੇ ਜਾਇਆਂ ਦੇ ਨਾ ਸੀ ਰੋਹਬ ਜਾਂਵਦੇ ਝੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ

2. ਨਾ ਮੱਥੇ ਵੱਟ ਪਾਇਆ ਨਹੀਂ ਸੀ ਹੋਈ ਕੋਈ ਹੈਰਾਨੀ
ਹੁਣ ਦੇਸ਼ ਤੇ ਕੌਮ ਉੱਤੋਂ ਵਾਰਨ ਤੁਰ ਪਏ ਨੇ ਜ਼ਿੰਦਗਾਨੀ
ਜੋ ਸਿਰ ਦੀ ਭੇਟ ਦਵੇ ਯੋਧਾ ਓਹੀ ਚੋਟੀ ਮੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ

3. ਭੁੱਲ ਗਿਆ ਖੁਦਾਈ ਨੂੰ ਸੂਬਾ ਸਰਹਿੰਦ ਕਹਿਰ ਗੁਜ਼ਾਰੇ
ਤੂੰ ਸ਼ਰਮਾਂ ਲਾਹ ਲਈਆਂ ਨੀ ਤੂੰ ਗਰਕ ਜਾਏਂ ਸਰਕਾਰੇ
ਮਿਟ ਜਾਏਂ ਜਹਾਨ ਵਿੱਚੋਂ ਨੀ ਤੂੰ ਰੁਲਣਾ ਪੈਰਾਂ ਥੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ

4. ਤੱਕ ਤੱਕ ਕੇ ਝੂਰਦੀਆਂ ਕੁੜੀਆਂ ਵਿੱਚ ਰਾਸਤੇ ਖੜ੍ਹੀਆਂ
ਛੋਟੇ ਜਹੇ ਲਾਲਾਂ ਨੂੰ ਭੈਣੋਂ ਕਿਉਂ ਲਾਈਆਂ ਹੱਥਕੜੀਆਂ
ਉਹ ਛਮ ਛਮ ਰੋਂਵਦੀਆਂ ਨੈਣੋਂ ਨੀਰ ਨਦੀ ਬਣ ਚੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ

5. ਹੁਣ ਵੇਲੇ ਪੇਸ਼ੀ ਦੇ ਆਏ ਖ਼ਾਨ ਵਜ਼ੀਦੇ ਕੋਲੇ
ਆ ਵਿੱਚ ਕਚਹਿਰੀ ਦੇ ਦੋਹਾਂ ਨੇ ਜੈਕਾਰੇ ਬੋਲੇ
ਗਿੱਦੜਾਂ ਦੀ ਭੀੜ ਪਈ ਗੱਜਣ ਸ਼ੇਰ ਦੋ ਕੱਲਮ ਕੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ



Sri Satguru Jagjit Singh Ji eLibrary NamdhariElibrary@gmail.com

6. ਸੁਣ ਕੇ ਜੈਕਾਰੇ ਨੂੰ ਸੂਬਾ ਸੜ ਬਲ ਹੋਇਆ ਕੋਲੇ
ਬਣ ਕੇ ਸੱਪ ਜ਼ਹਿਰੀਲਾ ਤੇ ਵਿਸ਼ ਅੰਦਰੋਂ ਅੰਦਰੀਂ ਘੋਲੇ
ਅੱਗ ਬਰਸੇ ਮੁੱਖ ਵਿੱਚੋਂ ਬੋਲੇ ਬੋਲ ਗਏ ਨਾ ਝੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ

7. ਸਿੱਖ ਧਰਮ ਤਿਆਗ ਦਿਓ ਛੱਡੋ ਸਿੱਖੀ ਵੱਲੋਂ ਧਿਆਨ
ਇਸਲਾਮ ਕਬੂਲ ਕਰੋ ਬੱਚਿਓ ਹੋ ਜੋ ਮੁਸਲਮਾਨ
'ਗੁਰਸੇਵਕ' ਫਿਰ ਤੁਹਾਡੀ ਹੋਜੂ ਜੱਗ 'ਤੇ ਬੱਲੇ-ਬੱਲੇ
ਸਤਿਗੁਰ ਦੇ ਲਾਲਾਂ ਨੂੰ ਲੈ ਕੇ ਤੁਰੇ ਕਚਹਿਰੀ ਵੱਲੇ

ਵਜ਼ੀਰ ਖ਼ਾਨ ਦੀ ਕਚਹਿਰੀ ਵਿੱਚ ਗਹਿਮਾ ਗਹਿਮ ਸੀ। ਸਾਹਿਬਜ਼ਾਦਿਆਂ ਦੇ ਮੂੰਹੋਂ ਫ਼ਤਹਿ ਸੁਣ ਕੇ ਸਾਰਿਆਂ ਨੂੰ ਅੱਗ ਲੱਗ ਗਈ। ਦੀਵਾਨ ਸੁੱਚਾ ਨੰਦ ਨੇ ਧਮਕੀ ਦਿੰਦਿਆਂ ਕਿਹਾ, ''ਨਾਦਾਨ ਬੱਚਿਓ ! ਇਹ ਗੁਰੂ ਗੋਬਿੰਦ ਸਿੰਘ ਦਾ ਦਰਬਾਰ ਨਹੀਂ, ਜਿੱਥੇ ਤੁਹਾਡੀ ਫ਼ਤਹਿ ਪਰਵਾਨ ਹੋਵੇਗੀ। ਖੈਰ ਚਾਹੁੰਦੇ ਹੋ ਤਾਂ ਸਲਾਮ ਕਰੋ। ਨਹੀਂ ਤਾਂ ਮੌਤ ਦੇ ਘਾਟ ਉਤਾਰ ਦਿੱਤੇ ਜਾਵੋਗੇ।'' ਸੂਬਾ ਸਰਹਿੰਦ ਵਜ਼ੀਦ ਖ਼ਾਨ ਕੜਕ ਕੇ ਬੋਲਿਆ, ਬੱਚਿਓ ! ਇਸਲਾਮ ਕਬੂਲ ਕਰੋ ਤੇ ਸਿੱਖ ਧਰਮ ਤਿਆਗ ਦਿਓ।

## ਕੋਰੜਾ ਛੰਦ

1. ਪਾਪਾਂ ਵਾਲੀ ਨਦੀ ਵਿੱਚ ਵਹਿਣ ਲੱਗਿਆ
ਸੂਬਾ ਸਰਹਿੰਦ ਇੰਝ ਕਹਿਣ ਲੱਗਿਆ
ਸੁਣ ਲਓ ਕੁਰਾਨ ਦੀ ਅਵਾਜ਼ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

2. ਇੱਕ ਗੱਲ ਤੁਸੀਂ ਮੇਰੀ ਪੱਲੇ ਬੰਨ੍ਹ ਲਓ
ਅੱਲ੍ਹਾ ਪਾਕ ਦੀਨ ਇਸਲਾਮ ਮੰਨ ਲਓ
ਬਣ ਜਾਓਗੇ ਦੋਵੇਂ ਹੀ ਨਵਾਬ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

3. ਮੁਸਲਮ ਬਣ ਸਭ ਸੁਖ ਪਾ ਲਵੋ
ਪਰੀਆਂ ਤੇ ਹੂਰਾਂ ਬੇਗ਼ਮਾਂ ਵਿਆਹ ਲਵੋ
ਛੱਡੋ ਲੈਣਾ ਸਿੱਖੀ ਦਾ ਖਵਾਬ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ



Sri Satguru Jagjit Singh Ji eLibrary NamdhariElibrary@gmail.com

4. ਹੀਰੇ ਮੋਤੀ ਸੋਹਣ ਸੁੰਦਰ ਜੰਜ਼ੀਰੀਆਂ
ਧਨ ਧਾਮ ਦਾਮ ਦੇ ਦਿਆਂ ਵਜ਼ੀਰੀਆਂ
ਹੋਊ ਰਾਸ ਹਰ ਇਕ ਕਾਜ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

5. ਜੇ ਨਾ ਮੰਨੇ ਚਰਖੀ ਦੇ ਉੱਤੇ ਚਾੜ੍ਹਦੂੰ
ਜੇ ਨਾ ਮੰਨੇ ਅੱਗ ਬਲਦੀ 'ਚ ਸਾੜਦੂੰ
ਕਰ ਦੇਵਾਂ ਹੁਣੇ ਬਰਬਾਦ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

6. ਨੋਟ ਕਰੋ ਮੇਰੇ ਕੀਮਤੀ ਸਵਾਲਾਂ ਨੂੰ
ਗੋਬਿੰਦ ਗੁਰੂ ਦੇ ਛੱਡ ਦੋ ਖਿਆਲਾਂ ਨੂੰ
ਬੰਦ ਕਰੋ ਸਿੱਖੀ ਵਾਲਾ ਰਾਗ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

7. ਰੋਲ ਦੇਵਾਂ ਤੁਸਾਂ ਦੀਆਂ ਸਰਦਾਰੀਆਂ
ਸੁੱਖ ਛੱਡ ਦੁੱਖਾਂ ਨਾਲ ਪਾਵੋ ਯਾਰੀਆਂ
ਝੱਲੋ ਕਿਵੇਂ ਜ਼ੁਲਮਾਂ ਦੀ ਤਾਬ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

8. 'ਗੁਰਸੇਵਕ' ਦੀ ਕਲਮ ਉਚਾਰਦੀ
ਤਵਾਰੀਖ ਸਦਾ ਰਹੂਗੀ ਪੁਕਾਰਦੀ
ਕਾਇਮ ਰਹੂ ਸੱਚ ਦੀ ਅਵਾਜ਼ ਬੱਚਿਓ
ਦੇਵੋ ਸਿੱਖ ਧਰਮ ਤਿਆਗ ਬੱਚਿਓ

ਸਾਹਿਬਜ਼ਾਦਿਆਂ ਵਜ਼ੀਦ ਖ਼ਾਂ ਨੂੰ ਆਖਿਆ, ''ਸਾਨੂੰ ਸਿੱਖ ਧਰਮ ਪਿਆਰਾ ਹੈ। ਅਸੀਂ ਆਪਣਾ ਧਰਮ ਕਿਸੇ ਕੀਮਤ ਤੇ ਤਿਆਗਣ ਨੂੰ ਤਿਆਰ ਨਹੀਂ। ਸੋਨਾ, ਚਾਂਦੀ, ਧਨ, ਦੌਲਤ, ਜ਼ਮੀਨਾਂ, ਜਾਇਦਾਦਾਂ ਸਾਡੇ ਕਿਸੇ ਕੰਮ ਨਹੀਂ।'' ਸਾਹਿਬਜ਼ਾਦੇ ਵਜ਼ੀਦ ਖ਼ਾਂ ਨੂੰ ਉੱਤਰ ਦੇ ਰਹੇ ਹਨ।



Sri Satguru Jagjit Singh Ji eLibrary NamdhariElibrary@gmail.com

## ਮਿਰਜਾ ਛੰਦ

ਜਦ ਗੱਜੇ ਪੁੱਤ ਦਸਮੇਸ਼ ਦੇ, ਦਿੱਤਾ ਸੂਬੇ ਦਾ ਤਖ਼ਤ ਹਿਲਾ
ਸੀ ਉੱਚੀ ਜੈਕਾਰਾ ਛੱਡਿਆ, ਗਏ ਸੁੱਕ ਮੁਗ਼ਲਾਂ ਦੇ ਸਾਹ
ਦੋਵੇਂ ਸੂਬੇ ਤਾਈਂ ਆਖਦੇ, ਸਾਨੂੰ ਦੇ ਤੂੰ ਸਖ਼ਤ ਸਜ਼ਾ
ਚਾਹੇ ਚਰਖ਼ੀ ਉੱਤੇ ਚਾੜ੍ਹਦੇ, ਭਾਵੇਂ ਸੂਲੀ 'ਤੇ ਲਟਕਾ
ਤਨ ਤੂੰਬੇ ਤੂੰਬੇ ਕਰ ਦਿਓ, ਦਿਓ ਅੱਗ ਦੇ ਵਿੱਚ ਜਲਾ
ਸਾਨੂੰ ਵਿੱਚ ਜ਼ਿਮੀਂ ਦੇ ਗੱਡ ਕੇ, ਦਿਓ ਕੁੱਤਿਆਂ ਤੋਂ ਤੁੜਵਾ
ਜਾਂ ਹੱਥਕੜੀਆਂ ਨੂੰ ਲਾ ਕੇ, ਦੇ ਜੇਲ੍ਹ ਦੇ ਅੰਦਰ ਪਾ
ਅਸੀਂ ਦੀਨ ਕਦੇ ਨਾ ਮੰਨੀਏ, ਭਾਵੇਂ ਜਾਨੋਂ ਮਾਰ ਮੁਕਾ
ਅਸੀਂ ਧਰਮੀਂ ਪੁੱਤ ਦਸਮੇਸ਼ ਦੇ, ਸਾਨੂੰ ਸਕੇ ਨਾ ਕੋਈ ਝੁਕਾਅ
ਸਾਡੇ ਦਾਦੇ ਨੇ ਜੋ ਦੱਸਿਆ, ਅਸੀਂ ਤੁਰੀਏ ਓਸੇ ਰਾਹ
ਜੋ ਤੇਗ ਬਹਾਦਰ ਬੋਲਿਆ, ਉਹ ਕਰੀਏ ਯਾਦ ਸਦਾ
ਧਰ ਪਈਏ ਧਰਮ ਨਾਂ ਛੋਡੀਏ, ਚਾਹੇ ਆਰੇ ਨਾਲ ਚਿਰਵਾ
ਅਸੀਂ ਲਾੜੇ ਬਣ ਕੇ ਮੌਤ ਦੇ, ਲਈਏ ਲਾੜੀ ਮੌਤ ਵਿਆਹ
ਅਸੀਂ ਧਰਮੋਂ ਮੂੰਹ ਨਾ ਮੋੜੀਏ, "ਗੁਰਸੇਵਕ" ਰਹੇ ਸੁਨਾ

ਉਮਰੋਂ ਛੋਟੇ, ਪਰ ਸਿੱਖੀ ਵਿੱਚ ਪੱਕੇ ਸਾਹਿਬਜ਼ਾਦੇ ਕੜਕ ਕੇ ਜਵਾਬ ਦੇ ਰਹੇ ਸਨ। ਸੂਬੇ ਨੇ ਹਰ ਤਰ੍ਹਾਂ ਦੇ ਡਰਾਵੇ ਦਿੱਤੇ। ਕਈ ਸਬਜ਼ ਬਾਗ ਵਿਖਾਏ, ਪਰ ਜਿਨ੍ਹਾਂ ਨੂੰ ਕੇਵਲ ਮਰਨ ਵਾਸਤੇ ਹੀ ਤਿਆਰ ਕੀਤਾ ਗਿਆ ਸੀ ਉਹ ਕਦੋਂ ਡੋਲਦੇ ਹਨ। ਕਚਹਿਰੀਓਂ ਠੰਢੇ ਬੁਰਜ ਤੇ ਠੰਢੇ ਬੁਰਜ ਤੋਂ ਕਚਹਿਰੀ ਕਈ ਵਾਰ ਪੇਸ਼ੀ ਹੋਈ। ਪਰ ਬੱਚੇ ਆਪਣੇ ਸਿਦਕ ਤੇ ਪੱਕੇ ਸਨ।

ਓਧਰ ਵਜ਼ੀਰ ਖ਼ਾਂ ਦੇ ਘਰ ਵਿੱਚ ਰਹਿੰਦੀ ਉਸ ਦੀ ਬੇਗਮ ਬੱਚਿਆਂ ਦੇ ਹੱਕ ਵਿੱਚ ਖਲੋ ਕੇ ਨਾਅਰਾ ਮਾਰਦੀ ਹੈ ਤੇ ਪਤੀ ਨੂੰ ਆਖਦੀ ਹੈ, ਇਨ੍ਹਾਂ ਬਾਲਕਾਂ ਨੂੰ ਛੱਡ ਦਿਓ।

### ਛੰਦ

ਤਰਜ਼ : ਟੁੱਟੇ ਮਨ ਨਹੀਂ ਜੁੜਦੇ

1. ਕਰ ਲਓ ਥੋੜ੍ਹੀ ਸ਼ਰਮ ਕੁਰਾਨ ਅਕੀਦੇ ਦੀ
ਰੋ ਰੋ ਆਖੇ ਬੇਗਮ ਖ਼ਾਨ ਵਜੀਦੇ ਦੀ
ਕਰ ਦਿਓ ਮੇਰੇ ਮਨ ਦੇ ਹੱਲ ਸਵਾਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ



Sri Satguru Jagjit Singh Ji eLibrary NamdhariElibrary@gmail.com

2. ਚੰਦ ਵਰਗੇ ਇਹ ਦੋ ਲਾਲਾਂ ਦੇ ਚਿਹਰੇ ਨੇ
ਤੱਕ ਇਹਨਾਂ ਨੂੰ ਹੁੰਦੇ ਦੂਰ ਹਨੇਰੇ ਨੇ
ਮਨ ਦੇ ਅੰਦਰ ਰੱਖਣ ਨੇਕ ਖ਼ਿਆਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ

3. ਹਜ਼ਰਤ ਹਰਦਮ ਕੋਲੇ ਤੈਥੋਂ ਦੂਰ ਨਹੀਂ
ਅੱਤ ਮਚਾਉਣੀ ਅੱਲ੍ਹਾ ਨੂੰ ਮਨਜ਼ੂਰ ਨਹੀਂ
ਮਾਰ ਮੁਕਾਵੇ ਜ਼ਾਬਰ ਧਰਮ ਦਲਾਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ

4. ਫੁੱਲਾਂ ਵਰਗੇ ਦੋਵੇਂ ਰਾਜ ਦੁਲਾਰੇ ਨੇ
ਕੋਮਲ ਜਿੰਦਾਂ ਲੱਗਦੇ ਬਹੁਤ ਪਿਆਰੇ ਨੇ
ਬਿਪਤਾ ਵਿੱਚ ਨਾ ਪਾਵੋ ਸੋਹਣੇ ਬਾਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ

5. ਬੇਦੋਸ਼ ਮਾਰਨੇ ਇਹ ਕੋਈ ਦਸਤੂਰ ਨਹੀਂ
ਬਾਲ ਇਆਣੇ ਲੱਗਦਾ ਕੋਈ ਕਸੂਰ ਨਹੀਂ
ਜਾਣ ਲਵੋ ਹੁਣ ਮੇਰੇ ਮਨ ਦੇ ਹਾਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ

6. ਬੱਚਿਆਂ ਉੱਤੇ ਜਿਹੜਾ ਰਹਿਮ ਗੁਜਾਰੂਗਾ
ਅੱਲ੍ਹਾ ਪਾਕ ਤਾਂ ਉਸ ਦੇ ਕਾਜ ਸਵਾਰੂਗਾ
ਛੱਡ ਦੇਵੋ ਹੁਣ ਕੂੜ ਝੂਠ ਦੀਆਂ ਚਾਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ

7. 'ਗੁਰਸੇਵਕ ਸਿੰਘਾ' ਨੇਕੀ ਧਰਮ ਕਮਾਓ ਜੀ
ਹੋ ਕੇ ਸੁਰਖਰੂ ਵਿੱਚ ਦਰਗਾਹ ਦੇ ਜਾਓ ਜੀ
ਛੰਦ ਕਵੀਸ਼ਰ ਗਾ ਕੇ ਕਰਨ ਕਮਾਲਾਂ ਨੂੰ
ਬਖ਼ਸ਼ ਦਿਓ ਪਤੀ-ਦੇਵ ਗੁਰੂ ਦੇ ਲਾਲਾਂ ਨੂੰ

ਮੁਸਲਮਾਨਾਂ ਦੀਆਂ ਚਾਰ ਮੁਤਬੱਰਕ ਕਿਤਾਬਾਂ (ਗ੍ਰੰਥ) ਹਨ—1.ਤੌਰੇਤ (ਜੋ ਤੂਰ



Sri Satguru Jagjit Singh Ji eLibrary NamdhariElibrary@gmail.com

ਪਹਾੜ ਉੱਤੇ ਹਜ਼ਰਤ ਮੂਸਾ ਤੇ ਨਾਜ਼ਰ ਹੋਈ) 2. ਜ਼ੰਬੂਰ (ਜੋ ਹਜ਼ਰਤ ਦਾਊਦ ਤੇ ਉੱਤਰੀ) 3. ਅੰਜ਼ੀਲ (ਜੋ ਹਜ਼ਰਤ ਈਸਾ ਤੇ ਉੱਤਰੀ) 4. ਕੁਰਾਨ ਸ਼ਰੀਫ਼ (ਜੋ ਹਜ਼ਰਤ ਮੁਹੰਮਦ ਸਾਹਿਬ ਨੂੰ ਇਲਹਾਮ ਹੋਈ ਤੇ ਆਪ ਨੇ ਕਾਬਾ ਸ਼ਰੀਫ਼ ਵਿੱਚ ਬਹਿ ਕੇ ਲਿਖੀ), ਸਭ ਤੋਂ ਅਖੀਰਲੀ ਦੀ ਸ਼ਰ੍ਹਾ ਨੂੰ ਹੀ ਮੁਸਲਮਾਨ ਮੰਨਦੇ ਹਨ। ਪਰ ਇਨ੍ਹਾਂ ਚੋਹਾਂ ਵਿੱਚ ਕਿਤੇ ਵੀ ਨਹੀਂ ਲਿਖਿਆ ਕਿ ਇਨ੍ਹਾਂ ਬੇ-ਗੁਨਾਹ ਬੱਚਿਆਂ ਨੂੰ ਮੌਤ ਦੇ ਘਾਟ ਉਤਾਰਿਆ ਜਾਵੇ।

ਜ਼ਾਲਮਾਂ ਦੀ ਸ਼ਰ੍ਹਾ ਖ਼ੁਦ-ਮਰਜ਼ੀ ਤੇ ਮਸਲੇ ਮਨ-ਘੜਤ ਸਨ। ਸੋ ਫ਼ਤਵਾ ਦੇ ਦਿੱਤਾ ਗਿਆ, ਇਨ੍ਹਾਂ ਬੱਚਿਆਂ ਨੂੰ ਨੀਹਾਂ ਵਿੱਚ ਚਿਣ ਦਿੱਤਾ ਜਾਵੇ। ਸ਼ੇਰ ਮੁਹੰਮਦ ਖ਼ਾਨ ਮਲੇਰਕੋਟਲੇ ਵਾਲਾ ਬੋਲ ਉਠਿਆ– ''ਇਸਤਰੀ ਤੇ ਨਾਬਾਲਗ ਬੱਚਿਆਂ ਨੂੰ ਮਾਰਨਾ ਸ਼ਰ੍ਹਾ ਵਿੱਚ ਪਾਪ ਹੈ।'' ਹੋ ਸਕਦਾ ਮਲੇਰੀਏ ਖ਼ਾਨ ਦੀ ਇਹ ਝਾੜ ਸੁਣ ਕੇ ਵਜ਼ੀਦ ਖ਼ਾਨ ਕੁਝ ਰਹਿਮ ਕਰਦਾ, ਪਰ ਕੋਲੋਂ ਸੁੱਚਾ ਨੰਦ ਬੋਲ ਪਿਆ, ''ਇਹ ਕਾਫਰ ਹਨ ਤੇ ਕਾਫਰਾਂ ਨੂੰ ਬਖ਼ਸ਼ਣਾ ਨਹੀਂ ਚਾਹੀਦਾ।'' ਸੂਬੇ ਵਜ਼ੀਦ ਖ਼ਾਨ ਨੇ ਫੈਸਲਾ ਦੇ ਦਿੱਤਾ, ਇਨ੍ਹਾਂ ਦੋਹਾਂ ਬੱਚਿਆਂ ਨੂੰ ਨੀਹਾਂ 'ਚ ਚਿਣ ਦਿੱਤਾ ਜਾਵੇ। ਵਜ਼ੀਦ ਖ਼ਾਨ ਦੇ ਹੁਕਮ ਨਾਲ ਬੱਚੇ ਸ਼ਹੀਦ ਕੀਤੇ ਜਾਂਦੇ ਹਨ।

## ਦੋਤਾਰਾ ਛੰਦ

1. ਫੜ ਲਿਆ ਜੱਲਾਦਾਂ ਨੇ ਸਿੰਘਾਂ ਬੋਲੇ ਫ਼ਤਹਿ ਜੈਕਾਰੇ
ਗੁੱਸੇ ਵਿੱਚ ਆ ਕੇ ਤੇ ਸੂਬਾ ਜ਼ਾਲਮ ਕਹਿਰ ਗੁਜਾਰੇ
ਅੰਬਰ ਵੀ ਡੋਲ ਗਿਆ ਧਰਤੀ ਮਾਂ ਰੋਈ ਕੁਰਲਾਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ

2. ਸਿੱਖ ਉਮਰੋਂ ਛੋਟੇ ਸੀ ਐਪਰ ਸੋਚ ਉਹਨਾਂ ਦੀ ਵੱਡੀ
ਜ਼ੁਲਮਾਂ ਨੂੰ ਸਹਿ ਸਹਿ ਕੇ ਹੱਕ ਤੇ ਸੱਚ ਦੀ ਝੰਡੀ ਗੱਡੀ
ਪਸ਼ੂ ਪੰਛੀ ਰੋਂਦੇ ਸੀ ਰੋਂਦੀ ਭੁੱਬਾਂ ਮਾਰ ਲੋਕਾਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ

3. ਸੂਰਜ ਤੇ ਚੰਦ ਦੋਵੇਂ ਹੰਝੂ ਨੈਣਾਂ ਵਿੱਚੋਂ ਭਰਦੇ
ਤੱਕ-ਤੱਕ ਕੇ ਬੱਚਿਆਂ ਨੂੰ ਦੇਵੀ ਦੇਵ ਸਲਾਮਾਂ ਕਰਦੇ
ਸਾਰਦ ਤੇ ਨਾਰਦ ਵੀ ਜਾਂਦੇ ਗੀਤ ਜਿੱਤ ਦੇ ਗਾਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ



Sri Satguru Jagjit Singh Ji eLibrary NamdhariElibrary@gmail.com

4. ਦਿਲ ਦੇ ਵਿੱਚ ਦਰਦ ਹੋਏ ਰਾਜਾ ਇੰਦਰਪੁਰੀ ਦਾ ਰੋਇਆ
ਕੰਬ ਸ਼ੇਸ਼ ਮਹੇਸ਼ ਗਏ ਨੈਣੋਂ ਨੀਰ ਬ੍ਰਹਮੇ ਚੋਇਆ
ਦੁਰਗਾ ਤੇ ਨੈਣਾਂ ਵੀ ਕਾਲੀ ਲਛਮੀ ਸੀ ਘਬਰਾਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ

5. ਤੱਕ ਕਹਿਰ ਕਮਾਲਾਂ ਦਾ ਡੋਲੀ ਹਰੀ ਚੰਦ ਦੀ ਨਗਰੀ
ਸੀ ਕੰਬੀ ਵਿਸ਼ਨਪੁਰੀ ਕੰਬੀ ਸ਼ਿਵਪੁਰੀ ਵੀ ਸਗਰੀ
ਹਜ਼ਰਤ ਵੀ ਕੰਬ ਗਿਆ ਕੰਬੀ ਸਤੀ ਪਾਰਬਤੀ ਮਾਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ

6. ਸੀ ਸ਼ਹਿਰ ਸਮਾਣੇ ਦੇ ਸ਼ਾਸ਼ਲ ਬਾਸ਼ਲ ਖ਼ਾਨ ਜੱਲਾਦਾਂ
ਗਲ ਮਾਰ ਕਟਾਰਾਂ ਤੇ ਕੀਤੀਆਂ ਬੰਦ ਸੀ ਤੁਰਤ ਅਵਾਜ਼ਾਂ
ਪਾਪੀ ਹਤਿਆਰਿਆਂ ਨੂੰ ਭੋਰਾ ਸ਼ਰਮ ਰਤਾ ਨਾ ਆਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ

7. ਜੱਗ ਵਿੱਚ ਕੁਰਬਾਨੀ ਦੀ ਹੈਸੀ ਪਿਰਤ ਯੋਧਿਆਂ ਪਾਈ
ਬਣ ਲਾੜ੍ਹੇ ਦੋਹਾਂ ਨੇ ਲੋਕੋ ਲਾੜ੍ਹੀ ਮੌਤ ਵਿਆਹੀ
'ਗੁਰਸੇਵਕ ਸਿੰਘ' ਕਵੀ ਜਾਵੇ ਲਾਲਾਂ ਦੇ ਗੁਣ ਗਾਈ
ਇਕ ਜੋੜੀ ਲਾਲਾਂ ਦੀ ਜਦ ਸੀ ਨੀਹਾਂ ਵਿੱਚ ਚਿਣਵਾਈ

ਜਦੋਂ ਦੋਹਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਹੋਈ। ਧਰਤੀ ਕੰਬ ਗਈ। ਸਮਾਣੇ ਦੇ ਜੱਲਾਦਾਂ ਸ਼ਾਸ਼ਲ ਬੇਗ, ਬਾਸ਼ਲ ਬੇਗ, ਨੇ ਗਰਦਨ 'ਤੇ ਕਟਾਰਾਂ ਮਾਰ ਸ਼ਹੀਦ ਕੀਤੇ। 13 ਪੋਹ 1761 ਬਿ: (27 ਦਸੰਬਰ 1704 ਈ.) ਸਾਹਿਬਜ਼ਾਦਾ ਜ਼ੋਰਾਵਰ ਸਿੰਘ ਉਸ ਦਿਨ 7 ਸਾਲ 11 ਮਹੀਨੇ 8 ਦਿਨ ਦੇ ਸਨ। (ਆਪ ਦਾ ਜਨਮ 6 ਮਾਘ 1753 ਬਿ:) ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਦੀ ਉਮਰ 5 ਸਾਲ 10 ਮਹੀਨੇ, 10 ਦਿਨ ਸੀ (ਜਨਮ 4 ਫੱਗਣ 1755 ਬਿ:)। ਓਧਰ ਮਾਤਾ ਗੁਜਰੀ ਜੀ ਵੀ ਠੰਢੇ ਬੁਰਜ ਵਿੱਚ ਸ਼ਹੀਦੀ ਜਾਮ ਪੀ ਗਏ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਮੱਸੇ ਰੰਘੜ ਦੀ ਮੌਤ

## ਬੰਦਨਾ : ਦੋਤਾਰਾ-ਛੰਦ

1. ਸਿਰਲੱਥ ਯੋਧਿਆਂ ਦੀ ਹੁੰਦੀ ਜੱਗ 'ਤੇ ਅਮਰ ਕਹਾਣੀ
ਧਰ ਸੀਸ ਤਲੀ ਧਰਮੀ ਦਿੰਦੇ ਦੇਸ਼ ਲਈ ਕੁਰਬਾਨੀ
ਭੁੱਲ ਕੇ ਵੀ ਭੁੱਲਦੇ ਨਾ ਦੁਨੀਆਂ ਵਾਰ-ਵਾਰ ਨਾਂ ਲੈਂਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

2. ਦੇਗਾਂ ਵਿੱਚ ਉੱਬਲਦੇ ਆਰੇ ਨਾਲ ਮਖੌਲਾਂ ਕਰਦੇ
ਜੱਗ ਪੂਜੇ ਜਾਂਦੇ ਨੇ, ਜਿਹੜੇ ਦੇਸ਼ ਕੌਮ ਲਈ ਮਰਦੇ
ਮਨਸੂਰ ਦੇ ਵਾਂਗਰ ਤਾਂ ਸੂਲੀ ਚੜ੍ਹ ਕੇ ਕੀਮਤ ਪੈਂਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

3. ਸਾਨੂੰ ਨਾ ਭੁੱਲ ਸਕਦਾ ਜਲ੍ਹਿਆਂਵਾਲੇ ਬਾਗ ਦਾ ਸਾਕਾ
ਓਡਵਾਇਰ ਪਾਪੀ ਦਾ ਪਾਇਆ ਲੰਡਨ ਜਾ ਪਟਾਕਾ
ਅੱਜ ਦੁਨੀਆਂ ਸਾਰੀ ਹੀ ਊਧਮ ਸਿੰਘ ਤਾਈਂ ਧੰਨ ਕਹਿੰਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

4. ਹਿੰਦ ਉੱਤੇ ਜ਼ੁਲਮ ਹੁੰਦੇ ਜ਼ਰਿਆ ਨਹੀਓਂ ਗਿਆ ਨਿਰਾਦਰ
ਵਿੱਚ ਦਿੱਲੀ ਸੀਸ ਦਿੱਤਾ ਤੇਗ਼ ਬਹਾਦਰ ਹਿੰਦ ਦੀ ਚਾਦਰ
ਉਹ ਵਧਦੀ ਫੁੱਲਦੀ ਏ ਜਿਹੜੀ ਕੌਮ ਤਸੀਹੇ ਸਹਿੰਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

5. ਚਮਕੌਰ ਦਾ ਜੰਗ ਹੋਇਆ ਜੂਝੇ ਦੋਵੇਂ ਅਜੀਤ ਜੁਝਾਰ
ਕਰ ਯਾਦ ਭਗਉਤੀ ਨੂੰ ਰਣ ਦੇ ਵਿੱਚ ਵਾਹੀ ਤਲਵਾਰ
ਅਨਗਿਣਤ ਸ਼ਹੀਦਾਂ ਨੇ ਹੱਥੀਂ ਲਾਈ ਖ਼ੂੰਨ ਦੀ ਮਹਿੰਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ



Sri Satguru Jagjit Singh Ji eLibrary NamdhariElibrary@gmail.com

6. ਤਾਕਤ ਦਸ ਸ਼ੇਰਾਂ ਦੀ ਉੱਚਾ ਲੰਮਾ ਕੱਦ ਜਵਾਨ
ਉੱਚੀ ਨਾ ਖੰਘਦੇ ਸੀ [1]ਨਲੂਏ ਸ਼ੇਰ ਦੇ ਅੱਗੇ ਪਠਾਣ
ਹਾਂ ਥਰ ਥਰ ਕੰਬਦੀ ਸੀ ਮੁਗਲ ਹਕੂਮਤ ਉੱਠਦੀ ਬਹਿੰਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

7. ਸਿਰ ਵੱਢਿਆ ਮੱਸੇ ਦਾ ਸੁੱਖਾ ਸਿੰਘ ਮਤਾਬ ਦਲੇਰ
ਨੇਜ਼ੇ 'ਤੇ ਟੰਗ ਲਿਆ ਉਹਨਾਂ ਲਾਈ ਰਤਾ ਨਾ ਦੇਰ
ਧੜ ਤੜਫੇ ਪਾਪੀ ਦਾ ਓਥੇ ਖ਼ੂੰਨ ਦੀ ਧਾਰਾ ਵਹਿੰਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

8. 'ਗੁਰਸੇਵਕ ਸਿੰਘ' ਆਖੇ ਸਾਰੀ ਗਾਥਾ ਖੋਲ੍ਹ ਸੁਨਾਵਾਂ
ਕਰਤਾਰ ਸਰਾਭੇ ਜਹੇ ਸੂਰਮੇ ਹੁਣ ਨਾ ਜੰਮਦੀਆਂ ਮਾਂਵਾਂ
ਆ ਸੀਸ ਝੁਕਾਉਂਦੀ ਆ ਚੰਦਰੀ ਮੌਤ ਵੀ ਚਰਨੀਂ ਢਹਿੰਦੀ
ਧਰਮੀਂ ਇਨਸਾਨਾਂ ਦੀ ਜੱਗ 'ਤੇ ਯਾਦ ਹਮੇਸ਼ਾਂ ਰਹਿੰਦੀ

ਸੂਬੇਦਾਰ ਲਾਹੌਰ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੇ ਸਿੱਖਾਂ 'ਤੇ ਸਖ਼ਤੀ ਸ਼ੁਰੂ ਕਰ ਦਿੱਤੀ। ਉਸ ਨੇ ਐਲਾਨ ਕੀਤਾ ਕਿ ਸਭ ਇਲਾਕਿਆਂ 'ਚੋਂ ਸਿੱਖਾਂ ਦਾ ਖੁਰਾ ਖੋਜ ਮਿਟਾ ਦਿੱਤਾ ਜਾਵੇ। ਅਖ਼ੀਰ ਖ਼ਾਨ ਬਹਾਦਰ ਨੇ ਇਲਾਕੇ ਦੇ ਚੌਧਰੀਆਂ ਦੀ ਇਕ ਮੀਟਿੰਗ ਬੁਲਾਈ ਤੇ ਚੌਧਰੀਆਂ ਨੂੰ ਸਿੱਖਾਂ 'ਤੇ ਜ਼ੁਲਮ ਦੇ ਸਖ਼ਤ ਆਦੇਸ਼ ਜਾਰੀ ਕਰ ਦਿੱਤੇ। ਚੌਧਰੀਆਂ ਨੇ ਸਿੱਖਾਂ ਦੇ ਗੁਰਧਾਮਾਂ ਦੀ ਬੇ-ਅਦਬੀ ਸ਼ੁਰੂ ਕਰ ਦਿੱਤੀ। ਮੰਡਿਆਲੇ ਦਾ ਚੌਧਰੀ ਮੱਸਾ ਰੰਘੜ ਬੜਾ ਹੰਕਾਰੀ ਸੀ। ਉਹ ਅੰਮ੍ਰਿਤਸਰ ਆ ਗਿਆ ਤੇ ਪਾਵਨ ਪਵਿੱਤਰ ਗੁਰੂ ਕੀ ਨਗਰੀ ਸ੍ਰੀ ਹਰਿਮੰਦਰ ਸਾਹਿਬ ਦੀ ਬੇ-ਅਦਬੀ ਸ਼ੁਰੂ ਕਰ ਦਿੱਤੀ। ਜਿੱਥੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕੀਰਤਨ ਦਰਬਾਰ ਸੱਜਦਾ ਸੀ ਉਥੇ ਕੰਜਰੀ ਦਾ ਨਾਚ ਸ਼ੁਰੂ ਹੋ ਗਿਆ। ਸ਼ਰਾਬ, ਅਫ਼ੀਮ, ਭੰਗ ਤੇ ਪਲੰਘ 'ਤੇ ਬੈਠ ਕੇ ਹੁੱਕਾ ਪੀਣ ਲੱਗਾ। [2]ਮੱਸਾ ਰੰਘੜ ਸ੍ਰੀ ਹਰਿਮੰਦਰ ਸਾਹਿਬ ਦੀ ਬੇ-ਅਦਬੀ ਇਉਂ ਕਰਦਾ ਹੈ।

---

(1) **ਨਲੂਆ :-** ਸ. ਹਰੀ ਸਿੰਘ ਨਲਵਾ ਜ਼ਿਲ੍ਹਾ ਗੁੱਜਰਾਂਵਾਲਾ ਦਾ ਵਸਨੀਕ ਸਰਦਾਰ ਗੁਰਦਿਆਲ ਸਿੰਘ ਉੱਪਲ ਖੱਤ੍ਰੀ ਦਾ ਸਪੁੱਤ੍ਰ ਮਾਈ ਧਰਮ ਕੌਰ ਦੇ ਉਦਰ ਤੋਂ ਸੰਮਤ 1848 ਵਿੱਚ ਜਨਮਿਆ। ਇਹ ਮਹਾਰਾਜਾ ਰਣਜੀਤ ਸਿੰਘ ਦਾ ਨਾਮੀ ਜਰਨੈਲ ਸੀ। ਜਮਰੌਦ ਦੇ ਕਿਲ੍ਹੇ ਪਾਸ ਇਸ ਦੀ ਸ਼ਹੀਦੀ ਹੋਈ। (ਮਹਾਨ ਕੋਸ਼)

(2) **ਮੱਸਾ ਰੰਘੜ :-** ਇਹ ਅੰਮ੍ਰਿਤਸਰ ਦੇ ਪਰਗਣੇ ਦਾ ਹਾਕਮ ਅਤੇ ਮੰਡਿਆਲੇ ਪਿੰਡ ਦਾ ਵਸਨੀਕ ਸੀ। ਸ੍ਰੀ ਹਰਿਮੰਦਰ ਸਾਹਿਬ ਅੰਦਰ ਇਸ ਨੇ ਕੰਜਰੀ ਦਾ ਨਾਚ ਕਰਾਇਆ ਤੇ ਹੁੱਕਾ ਪੀਂਦਾ ਸੀ।



Sri Satguru Jagjit Singh Ji eLibrary NamdhariElibrary@gmail.com

## ਪਉੜੀ ਛੰਦ

1. ਜ਼ਾਬਰ ਜ਼ਾਲਮ ਦੁਰਮੱਤੀ ਬੇ-ਦਰਦੀ ਭਾਰਾ
ਡੇਰਾ ਲਾ ਕੇ ਬਹਿ ਗਿਆ ਪਾਪੀ ਹਤਿਆਰਾ
ਸ਼ਰਾਬ ਕਬਾਬ ਦੇ ਜਾਂਵਦਾ ਸੀ ਗੱਫੇ ਲਾਈ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

2. ਅੰਮ੍ਰਿਤਸਰ ਵਿੱਚ ਪਹੁੰਚਿਆ ਉਹ ਲੈ ਕੇ ਫੌਜਾਂ
ਐਸ਼ ਬਹਾਰਾਂ ਲੁੱਟਦਾ ਤੇ ਮਾਣੇ ਮੌਜਾਂ
ਭੁੱਲਾ ਸੀ ਉਹ ਮੌਤ ਨੂੰ ਭੁੱਲ ਗਈ ਖ਼ੁਦਾਈ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

3. ਪਲੰਘ ਵਿਛਾਇਆ ਓਸਨੇ ਉੱਚਾ ਹੋ ਜੀਵੇ
ਉਹਦੇ ਉੱਤੇ ਬੈਠ ਕੇ ਉਹ ਹੁੱਕਾ ਪੀਵੇ
ਕੂੜ ਝੂਠ ਦੀ ਕਰ ਰਿਹਾ ਸੀ ਉਹ ਕਮਾਈ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

4. ਹਿੰਦੂ ਸਿੱਖਾਂ ਤਾਈਂ ਸੀ ਉਸ ਲੁੱਟ ਪੁੱਟ ਖਾਧਾ
ਪੈਰਾਂ ਥੱਲੇ ਰੋਲਤੀ ਉਸ ਗੁਰ ਮਰਿਯਾਦਾ
ਕਰਮ ਧਰਮ ਤੇ ਸ਼ਰਮ ਦੀ ਉਸ ਲੋਈ ਲਾਹੀ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

5. ਪੰਜਵੇਂ ਸਤਿਗੁਰ ਜੇਸ ਥਾਂ ਸ਼ਬਦਾਂ ਨੂੰ ਗਾਉਂਦੇ
ਪਾਪੀ ਉਸ ਥਾਂ ਕੰਜਰੀ ਸੀ ਖ਼ੂਬ ਨਚਾਉਂਦੇ
ਮਿੱਟੀ ਉਸ ਨੇ ਤਾਲ ਦੇ ਸੀ ਵਿੱਚ ਪੁਆਈ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

6. ਪਾਪੀ ਪਾਪ ਕਮਾਂਵਦਾ ਡਰ ਦਿਲੋਂ ਭੁਲਾ ਕੇ
ਬੈਠਾ ਉਹ ਬੇ-ਸ਼ਰਮ ਸੀ ਸ਼ਰਮਾਂ ਨੂੰ ਲਾਹ ਕੇ
ਗੀਤ ਤਰਾਨੇ ਖ਼ੁਸ਼ੀ ਦੇ ਉਹ ਜਾਵੇ ਗਾਈ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

7. ਸਤਿਗੁਰ ਦੇ ਦਰ ਆਣ ਕੇ ਜੋ ਵੈਰ ਕਮਾਵਣ
'ਗੁਰਸੇਵਕ ਸਿੰਘ' ਬੰਦੇ ਉਹ ਨਾ ਬਖ਼ਸ਼ੇ ਜਾਵਣ



Sri Satguru Jagjit Singh Ji eLibrary NamdhariElibrary@gmail.com

ਸੱਚੀ ਗੱਲ ਕਵੀਸ਼ਰਾਂ ਨੇ ਆਖ ਸੁਨਾਈ
ਹਰਿਮੰਦਰ ਵਿੱਚ ਮੱਸੇ ਨੇ ਸੀ ਅੱਤ ਮਚਾਈ

ਸ੍ਰੀ ਹਰਿਮੰਦਰ ਸਾਹਿਬ ਵਿੱਚ ਹੋ ਰਹੀ ਘੋਰ ਬੇ-ਅਦਬੀ ਦਾ ਜਦ ਕੰਗ ਪਿੰਡ ਦੇ ਰਹਿਣ ਵਾਲੇ ਬੁਲਾਕਾ ਸਿੰਘ ਨੂੰ ਪਤਾ ਲੱਗਾ ਤਾਂ ਉਹ ਇਹ ਖ਼ਬਰ ਸਿੰਘਾਂ ਨੂੰ ਦੱਸਣ ਲਈ ਬੀਕਾਨੇਰ ਵੱਲ ਤੁਰ ਪਿਆ। ਬੜੀਆਂ ਮੁਸ਼ਕਿਲਾਂ ਝੱਲ ਕੇ ਉਹ ਬੀਕਾਨੇਰ ਬੁੱਢਾ ਸਿੰਘ ਦੇ ਜਥੇ ਕੋਲ ਪਹੁੰਚਾ। ਇਸ ਨੇ ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਹਾਲ ਦੱਸਿਆ ਤਾਂ ਸਿੰਘਾਂ ਦੀਆਂ ਧਾਹਾਂ ਨਿਕਲ ਗਈਆਂ। ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਹੋ ਰਹੀ ਬੇ-ਅਦਬੀ ਦੀ ਦੁੱਖ ਭਰੀ ਘਟਨਾ ਇਉਂ ਸੁਣਾਈ :

## ਕੋਰੜਾ ਛੰਦ

1. ਸਿੰਘ ਜੋ ਬੁਲਾਕਾ ਪੰਧ ਨੂੰ ਮੁਕਾ ਗਿਆ
ਮੰਜ਼ਲਾਂ ਨੂੰ ਮਾਰ ਬੀਕਾਨੇਰ ਆ ਗਿਆ
ਹੱਥ ਜੋੜ ਕੇ ਤੇ ਫ਼ਤਹਿ ਹੈ ਬੁਲਾਂਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ

2. ਮੱਸੇ ਤਾਈਂ ਬਹੁਤ ਚੜ੍ਹਿਆ ਗਰੂਰ ਆ
ਮਿੱਟੀ ਨਾਲ ਦਿੱਤਾ ਉਸ ਤਾਲ ਪੂਰ ਆ
ਗੁਰੂ ਘਰ ਉੱਤੇ ਕਹਿਰ ਹੈ ਕਮਾਂਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ

3. ਮੱਸਾ ਹਰਿਮੰਦਰ ਦੇ ਵਿੱਚ ਥੁੱਕਦਾ
ਰੋਕਿਆ ਕਿਸੇ ਤੋਂ ਉਹ ਨਹੀਂ ਰੁਕਦਾ
ਅੱਖਾਂ ਨਾਲ ਮੈਥੋਂ ਵੇਖਿਆ ਨਾ ਜਾਂਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ

4. ਇੱਕ ਪਾਸੇ ਵੇਸਵਾ ਹੈ ਨਾਚ ਕਰਦੀ
ਮਨ ਵਾਲੀ ਆਪਣੀ ਚਲਾਵੇ ਮਰਜੀ
ਵੇਖ ਵੇਖ ਦਿਲ ਪਾਟ-ਪਾਟ ਜਾਂਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ



Sri Satguru Jagjit Singh Ji eLibrary NamdhariElibrary@gmail.com

5. ਇੱਕ ਪਾਸੇ ਨਸ਼ਾ ਚੱਲਦਾ ਸ਼ਰਾਬ ਦਾ
ਇੱਕ ਪਾਸੇ ਰੰਗ ਚੜ੍ਹਿਆ ਕਬਾਬ ਦਾ
ਪਾਪੀ ਓਸ ਥਾਂ 'ਤੇ ਹੈ ਪਲੰਘ ਡਾਂਹਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ

6. ਸ਼ਾਮ ਸਿੰਘ ਬੁੱਢਾ ਸਿੰਘ ਦੋਵੇਂ ਸ਼ੇਰ ਸੀ
ਸੁੱਖਾ ਤੇ ਮਤਾਬ ਸੂਰਮੇਂ ਦਲੇਰ ਸੀ
ਨੈਣਾਂ ਵਿੱਚ ਯੋਧਿਆਂ ਦੇ ਖ਼ੂੰਨ ਆਂਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ

7. ਕਹੇ 'ਗੁਰਸੇਵਕ' ਵਿਚਾਰ ਕਰ ਲਈ
ਮਰਦਾਂ ਨੇ ਜਾਨ ਸੀ ਤਲੀ 'ਤੇ ਧਰ ਲਈ
ਕਵੀ ਜੱਥਾ ਵਾਰ ਯੋਧਿਆਂ ਦੀ ਗਾਂਵਦਾ
ਖ਼ਾਲਸੇ ਨੂੰ ਆਣ ਵਾਰਤਾ ਸੁਨਾਂਵਦਾ

ਹਾਲ ਸੁਣ ਕੇ ਸਿੰਘਾਂ ਦੇ ਦਿਲ ਅੰਦਰ ਅੱਗ ਬਲ ਉੱਠੀ। ਖ਼ੂਨ ਨੇ ਉਬਾਲਾ ਮਾਰਿਆ। ਯੋਧਿਆਂ ਦੇ ਹੱਥ ਖੰਡਾ ਵਾਹੁਣ ਲਈ ਕਾਹਲੇ ਪੈ ਰਹੇ ਸਨ। ਬਾਬਾ ਬੁੱਢਾ ਸਿੰਘ ਨੇ ਬੁਲਾਕਾ ਸਿੰਘ ਨੂੰ ਕਿਹਾ, "ਤੂੰ ਏਥੇ ਕਿਉਂ ਆਇਆਂ, ਓਥੇ ਹੀ ਲੜ ਕੇ ਮਰ ਜਾਂਦਾ।" "ਬਾਬਾ ਜੀ ! ਜੇ ਮੈਂ ਓਥੇ ਲੜ ਕੇ ਮਰ ਜਾਂਦਾ ਤਾਂ ਤੁਹਾਨੂੰ ਆ ਕੇ ਕੌਣ ਦੱਸਦਾ।" ਜਥੇਦਾਰ ਬੁੱਢਾ ਸਿੰਘ ਨੇ ਦੋ-ਧਾਰਾ ਖੰਡਾ ਮਿਆਨ 'ਚੋਂ ਖਿੱਚ ਕੇ ਸੂਰਬੀਰ ਸਿਪਾਹੀਆਂ ਨੂੰ ਵੰਗਾਰਿਆ। ਜਥੇਦਾਰ ਦੀ ਵੰਗਾਰ ਸੁਣ ਕੇ ਸਿੰਘਾਂ ਦੇ ਡੌਲੇ ਫਰਕ ਉਠੇ। ਸਭ ਤੋਂ ਪਹਿਲਾਂ ਮਹਿਤਾਬ ਸਿੰਘ ਭੰਗੂ ਮੀਰਕੋਟੀਏ ਅਤੇ ਸੁੱਖਾ ਸਿੰਘ ਮਾੜੀ ਕੰਬੋਕੀ ਵਾਲੇ ਉੱਠ ਖਲੋਤੇ। ਤਲਵਾਰਾਂ ਮਿਆਨਾਂ 'ਚੋਂ ਬਾਹਰ ਕੱਢ ਲਈਆਂ। ਜਥੇਦਾਰ ਬੁੱਢਾ ਸਿੰਘ ਨੇ ਦੋਹਾਂ ਸਿੰਘਾਂ ਨੂੰ ਥਾਪੜਾ ਦਿੱਤਾ। ਨਗਾਰੇ 'ਤੇ ਚੋਟਾਂ ਲਾ ਕੇ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਮਾੜੀ ਕੰਬੋਕੀ ਦੋਵੇਂ ਸਿੰਘ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਤੁਰ ਪਏ।

## ਦਵੱਯਾ ਛੰਦ

1. ਜਦ ਬੁਲਾਕਾ ਸਿੰਘ ਨੇ ਆ ਕੇ, ਮੁੱਖੋਂ ਬੋਲ ਉਚਾਰੇ ਆ
ਝੱਲੇ ਗਏ ਨਾ ਸਿੰਘਾਂ ਕੋਲੋਂ, ਦਿਲ 'ਤੇ ਫਿਰ ਗਏ ਆਰੇ ਆ
ਧੂਹ ਲਈਆਂ ਕਿਰਪਾਨਾਂ ਮਿਆਨੋਂ ਦੋਵੇਂ ਹੋ ਇਕ ਸੁਰ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ



Sri Satguru Jagjit Singh Ji eLibrary NamdhariElibrary@gmail.com

2. ਜਿਹੜਾ ਬੱਦਲ ਗੱਜਦਾ ਹੋਵੇ, ਉਹਨੇ ਕਿਸੇ 'ਤੇ ਵਰ੍ਹਨਾ ਕੀ
ਜੋ ਮੌਤ ਚੰਦਰੀ ਤੋਂ ਡਰਦਾ, ਉਸ ਖ਼ਾਲਸੇ ਅੱਗੇ ਅੜਨਾ ਕੀ
ਰਸਤੇ ਵਿੱਚ ਨਾ ਅਟਕਣ ਯੋਧੇ ਲੈ ਕੇ ਨਿਸ਼ਾਨਾ ਧੁਰ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ

3. ਅੱਖਾਂ ਵਿੱਚੋਂ ਖ਼ੂਨ ਸਿੰਮਦਾ ਮਰਨੋਂ ਮੂਲ ਨਾ ਡਰਦੇ ਸੀ
ਸਿੰਘ ਕਲਗੀਆਂ ਵਾਲੇ ਦੇ, ਨਾ ਕਦੇ ਹਰਾਇਆਂ ਹਰਦੇ ਸੀ
ਪੰਜਵੇਂ ਗੁਰ ਦੀ ਨਗਰੀ ਸੁੰਦਰ ਰਾਮਦਾਸ ਦੇ ਪੁਰ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ

4. ਜਿਹੜੇ ਮੌਤ ਨੂੰ ਜਿੱਤ ਲੈਂਦੇ, ਉਨ੍ਹਾਂ ਕਿਸੇ ਦੇ ਅੱਗੇ ਹਰਨਾ ਕੀ
ਜਿਹੜੇ ਸਿਰਾਂ ਦੀ ਫੀਸ ਨਾ ਦੇਵਣ, ਉਨ੍ਹਾਂ ਸਿੱਖੀ ਪੇਪਰ ਕਰਨਾ ਕੀ
ਹਰਿਮੰਦਰ ਨੂੰ ਢਾਹੁਣ ਵਾਲੇ ਸਭ ਕਾਲ ਦੀ ਗੰਗਾ ਰੁੜ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ

5. ਮੱਸੇ ਵਰਗੇ ਕਈ ਸਿੰਘਾਂ ਨੇ ਪੈਰਾਂ ਹੇਠ ਲਤਾੜੇ ਨੇ
ਪਾਪੀ ਜ਼ਾਲਮ ਬੇ-ਦਰਦੀ ਕਈ ਮੌਤ ਜਹਾਜ਼ੇ ਚਾੜ੍ਹੇ ਨੇ
ਸਿੰਘਾਂ ਦੇ ਨਾਲ ਮੱਥਾ ਲਾ ਕੇ ਵਾਂਗ ਪਤਾਸੇ ਭੁਰ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ

6. ਗੁਰਧਾਮਾਂ ਦੀ ਹੁੰਦੀ ਬੇ-ਅਦਬੀ ਸਿੱਖ ਨਾ ਕਦੇ ਸਹਾਰ ਸਕੇ
ਮੌਤ ਸਿੰਘਾਂ ਤੋਂ ਡਰਦੀ ਕੰਬਦੀ ਨਾ ਮੌਤ ਸਿੰਘਾਂ ਨੂੰ ਮਾਰ ਸਕੇ
ਦੁਸ਼ਟ ਪਖੰਡੀ ਮੌਤ ਦੇ ਅੱਗੇ ਖੰਡ ਦੇ ਵਾਂਗੂੰ ਖੁਰ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ

7. ਸ਼ਮ੍ਹਾਂ ਮੱਚਦੀ ਵੇਖ ਪਰਵਾਨੇ ਸ਼ਮ੍ਹਾਂ ਦੇ ਉੱਤੇ ਸੜ ਜਾਂਦੇ
ਅਮਰ ਸਦਾ ਉਹ ਰਹਿੰਦੇ, ਜਿਹੜੇ ਦੇਸ਼ ਦੀ ਖ਼ਾਤਰ ਮਰ ਜਾਂਦੇ
'ਗੁਰਸੇਵਕ ਸਿੰਘਾ' ਸਿੱਖ ਦੇ ਸਦ ਹੀ ਅੰਗ ਸੰਗ ਸਤਿਗੁਰ ਚੱਲੇ
ਬਦਲਾ ਲੈਣ ਲਈ ਮੱਸੇ ਤੋਂ, ਸਿੰਘ ਅੰਮ੍ਰਿਤਸਰ ਵੱਲ ਤੁਰ ਚੱਲੇ

ਬੜੀਆਂ ਮੁਸ਼ਕਿਲਾਂ ਝੱਲ ਕੇ ਵੈਰੀ ਦੀ ਮਾਰ ਤੋਂ ਬਚ ਕੇ ਮੰਜ਼ਲੋ-ਮੰਜ਼ਲੀ ਦੋਵੇਂ ਸਿੰਘ ਅੰਮ੍ਰਿਤਸਰ ਪੁੱਜ ਗਏ। ਸਿੰਘਾਂ ਨੇ ਆਪ ਕੁਝ ਛਕਿਆ ਤੇ ਘੋੜਿਆਂ ਨੂੰ ਦਾਣਾ ਪੱਠਾ



Sri Satguru Jagjit Singh Ji eLibrary NamdhariElibrary@gmail.com

ਚਾਰਿਆ। ਫਿਰ ਸਿੰਘਾਂ ਨੇ ਵਿਉਂਤ ਬਣਾਈ ਕਿ ਕਿਵੇਂ ਮੱਸੇ ਕੋਲ ਪਹੁੰਚਣਾ ਹੈ। ਸਿੰਘਾਂ ਨੇ ਭੇਸ ਤਬਦੀਲ ਕੀਤਾ। ਸੀਸ ਦੇ ਵਾਲ ਪਿਛਾਂਹ ਨੂੰ ਸੁੱਟ ਕੇ ਨੰਬਰਦਾਰਾਂ ਵਾਲਾ ਭੇਸ ਬਣਾ ਲਿਆ। ਯੋਧਿਆਂ ਨੇ ਇਕ ਥੇਹ ਤੋਂ ਠੀਕਰੀਆਂ ਚੁਣ ਕੇ ਥੈਲੀਆਂ ਭਰ ਲਈਆਂ। ਆਪਣੇ ਸ਼ਸ਼ਤਰ ਲੁਕਾ ਲਏ ਤੇ ਸ੍ਰੀ ਹਰਿਮੰਦਰ ਸਾਹਿਬ ਵੱਲ ਤੁਰ ਪਏ। ਸਿਖਰ ਦੁਪਹਿਰ ਵੇਲੇ ਸਿੰਘ ਦਰਸ਼ਨੀ ਡਿਉੜੀ ਅੱਗੇ ਜਾ ਪਹੁੰਚੇ। ਲੂਅ ਅਤੇ ਧੁੱਪ ਤੋਂ ਡਰਦੀ ਮੱਸੇ ਦੀ ਸਾਰੀ ਫੌਜ ਅੰਦਰ ਵੜੀ ਹੋਈ ਸੀ। ਜ਼ੋਰ ਦੀ ਹਨੇਰੀ ਚੱਲ ਰਹੀ ਸੀ। ਸਿੰਘਾਂ ਨੇ ਦਰਸ਼ਨੀ ਡਿਉੜੀ ਅੱਗੇ ਲਾਚੀ ਬੇਰ ਨਾਲ ਘੋੜੇ ਬੰਨ੍ਹ ਦਿੱਤੇ। ਮੱਸੇ ਨੂੰ ਮਾਰਨ ਲਈ ਸਿੰਘਾਂ ਫੁੱਲ ਤਿਆਰੀ ਕੀਤੀ।

## ਦੋਤਾਰਾ ਛੰਦ

1. ਸੁੱਖਾ ਸਿੰਘ ਮਹਿਤਾਬ ਸਿੰਘ ਰਲ ਕੇ ਸਾਰੀ ਵਿਉਂਤ ਬਣਾਈ
ਗੁਰ ਬਾਜ਼ਾਂ ਵਾਲੇ ਦੇ ਚਰਨਾਂ ਦੇ ਵਿੱਚ ਸੁਰਤ ਟਿਕਾਈ
ਕੌਮੀ ਪਰਵਾਨਿਆਂ ਦੀ ਹੈਸੀ ਨਾਲ ਗੁਰਾਂ ਦੇ ਯਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

2. ਸਿੰਘ ਭੇਸ ਬਦਲ ਕੇ ਤੇ ਬਣ ਗਏ ਦੋਵੇਂ ਨੰਬਰਦਾਰ
ਜ਼ਾਲਮ ਦੇ ਵੈਰੀ ਸੀ ਸੱਚੇ ਕੌਮ ਦੇ ਪਹਿਰੇਦਾਰ
ਦਿਲ ਵਾਂਗ ਚੱਟਾਨਾਂ ਦੇ ਹੋਣੀ ਸੂਰਮਿਆਂ ਤੋਂ ਹਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

3. ਇਕ ਥੇਹ ਤੋਂ ਦੋਹਾਂ ਨੇ ਰਲ ਕੇ ਠੀਕਰੀਆਂ ਸੀ ਚੁਣੀਆਂ
ਥੈਲੀ ਵਿੱਚ ਪਾ ਕੇ ਤੇ ਮਨ ਦੇ ਵਿੱਚ ਸਕੀਮਾਂ ਬੁਣੀਆਂ
ਤੁਰੇ ਵਾਂਗ ਤੂਫ਼ਾਨਾਂ ਦੇ ਕਰਕੇ ਘੋੜੇ 'ਤੇ ਅਸਵਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

4. ਲਾਹ ਪੱਗਾਂ ਸਿਰ ਉਤੋਂ ਸਿੰਘਾਂ ਵਾਲ ਪਿਛਾਂਹ ਨੂੰ ਸੁੱਟੇ
ਸਿੰਘ ਧਰਮ ਕਮਾਵਣ ਲਈ ਦੋਵੇਂ ਇਕ ਮੁੱਠ ਹੋ ਕੇ ਜੁੱਟੇ
ਸੁਣ ਗੱਲ ਸੁਧਾਸਰ ਦੀ ਸੀਨੇ ਦੇ ਵਿੱਚ ਫਿਰੀ ਕਟਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

5. ਉਹ ਜਿਊਂਦਾ ਬਚਿਆ ਨਾ ਜੋ ਵੀ ਸਿੰਘਾਂ ਅੱਗੇ ਅੜਿਆ
ਅੱਜ ਜ਼ਾਲਮ ਰੰਘੜ ਵੀ ਹੈ ਹੰਕਾਰ ਦੀ ਪੌੜੀ ਚੜ੍ਹਿਆ



Sri Satguru Jagjit Singh Ji eLibrary NamdhariElibrary@gmail.com

ਬੈਠਾ ਹਰਿਮੰਦਰ 'ਚ ਪਾਪੀ ਪਾਪ ਕਮਾਵੇ ਭਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

6. ਮੁਗ਼ਲਾਂ ਜਰਵਾਣਿਆਂ ਦੇ ਲੱਗੇ ਥਾਂ-ਥਾਂ ਉੱਤੇ ਪਹਿਰੇ
ਅੰਮ੍ਰਿਤਸਰ ਪਹੁੰਚ ਗਏ ਮਨ ਵਿੱਚ ਲੈ ਕੇ ਮਸਲੇ ਗਹਿਰੇ
ਫੁਰਤੀਲੇ ਘੋੜਿਆਂ ਨੇ ਮਾਰੀ ਹਵਾ ਦੇ ਵਿੱਚ ਉਡਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

7. ਅੱਗੇ ਹੋ ਦੋਵਾਂ ਨੇ ਪਹਿਰੇਦਾਰ ਨੂੰ ਹਾਲ ਸੁਣਾਏ
ਹਾਂ ਨੰਬਰਦਾਰ ਅਸੀਂ ਏਥੇ ਮਾਮਲਾ ਤਾਰਨ ਆਏ
ਦੋਵੇਂ ਲੰਘ ਅੰਦਰ ਗਏ ਕਰਕੇ ਚਤੁਰਾਈ ਹੁਸ਼ਿਆਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

8. 'ਗੁਰਸੇਵਕ ਸਿੰਘ' ਆਖੇ ਮੈਂ ਤਾਂ ਸਾਰਾ ਹਾਲ ਸੁਣਾਇਆ
ਹੁਣ ਅੱਗੋਂ ਸੁਣ ਲਓ ਜੀ ਕਿਵੇਂ ਸੀਸ ਮੱਸੇ ਦਾ ਲਾਹਿਆ
ਬੀਰ ਰਸ ਵਿੱਚ ਸਿੰਘਾਂ ਦੀ ਕਵੀਆਂ ਲਿਖ ਕੇ ਵਾਰ ਉਚਾਰੀ
ਮੱਸੇ ਨੂੰ ਮਾਰਨ ਲਈ ਸਿੰਘਾਂ ਕੀਤੀ ਫੁੱਲ ਤਿਆਰੀ

[(3)] ਸੁੱਖਾ ਸਿੰਘ ਨੇ ਠੀਕਰੀਆਂ ਵਾਲੀ ਥੈਲੀ ਮੋਢੇ ਉੱਤੇ ਚੁੱਕ ਲਈ। ਪਹਿਰੇਦਾਰ ਨੇ ਪੁੱਛਿਆ, ''ਤੁਸੀਂ ਕੌਣ ਹੋ?'' ਸਿੰਘਾਂ ਨੇ ਉੱਤਰ ਦਿੱਤਾ, ''ਅਸੀਂ ਨੰਬਰਦਾਰ ਹਾਂ ਤੇ ਮਾਮਲਾ ਤਾਰਨ ਆਏ ਹਾਂ।'' ਪਹਿਰੇਦਾਰ ਮਾਮਲੇ ਦਾ ਨਾਂ ਸੁਣ ਕੇ ਖ਼ੁਸ਼ ਹੋ ਗਿਆ। ਉਸ ਨੇ ਅੱਗੇ ਭੇਜ ਦਿੱਤਾ। ਸਿੰਘਾਂ ਸ੍ਰੀ ਹਰਿਮੰਦਰ ਸਾਹਿਬ ਨੂੰ ਸ਼ਰਧਾ ਨਾਲ ਸੀਸ ਝੁਕਾਇਆ। ਕੀ ਵੇਖਿਆ, ਮੱਸਾ ਹੰਕਾਰ ਵਿੱਚ ਮਸਤ ਸੀ। ਪਲੰਘ ਡਾਹ ਕੇ ਬੈਠਾ, ਕੰਜਰੀ ਦਾ ਨਾਚ ਕਰਵਾ ਰਿਹਾ, ਸ਼ਰਾਬ, ਮਾਸ ਦੇ ਗੱਫੇ ਵਰਤਾ ਕੇ ਪਵਿੱਤਰ ਗੁਰਧਾਮ ਦੀ ਬੇ-ਅਦਬੀ ਕੀਤੀ ਜਾ ਰਹੀ ਸੀ। ਵੇਖ ਕੇ ਸਿੰਘਾਂ ਦੀਆਂ ਅੱਖਾਂ ਵਿੱਚ ਖ਼ੂਨ ਉਤਰ ਆਇਆ। ਸਿੰਘਾਂ ਨੇ ਆਪਣੀ ਜਾਣ ਪਛਾਣ ਕਰਵਾਈ। ਮੱਸੇ ਨੇ ਆਖਿਆ, ''ਮਾਮਲਾ ਇੰਨਾ ਲੇਟ ਕਿਉਂ ਲਿਆਂਦਾ ਹੈ?'' ਸਿੰਘਾਂ ਨੇ ਕਿਹਾ, ''ਲੋਕ ਬਾਗੀ ਹੋ ਗਏ ਹਨ। ਸਰਕਾਰ ਤੋਂ ਡਰਦੇ ਨਹੀਂ।''

---

**(3) ਸੁੱਖਾ ਸਿੰਘ :-** ਕੰਬੋਕੀ ਮਾੜੀ ਪਿੰਡ ਦਾ ਪ੍ਰੇਮੀ, ਜਿਸ ਨੇ ਤਖਾਣ ਵੰਸ਼ ਦੇ ਕਲਸੀ ਗੋਤ ਵਿੱਚ ਜਨਮ ਲਿਆ ਅਤੇ ਖ਼ਾਲਸਾ ਸੱਜ ਕੇ ਧਰਮ ਜੰਗਾਂ ਵਿੱਚ ਭਾਰੀ ਸੇਵਾ ਕੀਤੀ। ਇਸ ਨੇ ਸਰਦਾਰ ਮਤਾਬ ਸਿੰਘ ਨਾਲ ਮਿਲ ਕੇ ਮੱਸੇ ਰੰਘੜ ਆਦਿਕ ਤੁਰਕਾਂ ਨੂੰ ਹਰਿਮੰਦਰ ਦੀ ਬੇਅਦਬੀ ਦੀ ਸਜ਼ਾ ਦਿੱਤੀ। ਇਹ ਸੰਮਤ 1810 ਵਿੱਚ ਦੁੱਰਾਨੀਆਂ ਦੀ ਫੌਜ ਨਾਲ ਲੜ ਕੇ ਰਾਵੀ ਦੇ ਕਿਨਾਰੇ ਲਾਹੌਰ ਪਾਸ ਸ਼ਹੀਦ ਹੋਇਆ।



Sri Satguru Jagjit Singh Ji eLibrary NamdhariElibrary@gmail.com

ਮੱਸੇ ਨੇ ਕਿਹਾ, "ਲਿਆਓ ਮਾਮਲਾ ਕਿੰਨਾ ਲਿਆਏ ਹੋ?" ਸੁੱਖਾ ਸਿੰਘ ਨੇ ਅੰਦਰ ਲੰਘਦਿਆਂ ਹੀ ਠੀਕਰੀਆਂ ਵਾਲੀ ਥੈਲੀ ਮੱਸੇ ਦੇ ਪਲੰਘ ਹੇਠਾਂ ਸੁੱਟ ਦਿੱਤੀ। ਜਿਉਂ ਹੀ ਠੀਕਰੀਆਂ ਨੂੰ ਪੈਸੇ ਸਮਝ, ਮੱਸਾ ਥੱਲੇ ਝੁਕਿਆ, ਮਹਿਤਾਬ ਸਿੰਘ ਮੀਰਾਂਕੋਟ ਵਾਲੇ ਸੂਰਮੇ ਨੇ ਮੱਸੇ ਦਾ ਸਿਰ ਤਲਵਾਰ ਨਾਲ ਲਾਹ ਲਿਆ। ਭਾਜੜਾਂ ਪੈ ਗਈਆਂ। ਖ਼ਾਲਸਾ ਮੱਸੇ ਦੇ ਸੀਸ ਨੂੰ ਨੇਜ਼ੇ 'ਤੇ ਟੰਗ ਕੇ ਇਉਂ ਫਰਾਰ ਹੋਇਆ।

## ਗੀਤ ਛੰਦ

1. ਸੁੱਖਾ ਸਿੰਘ ਮਤਾਬ ਸਿੰਘ ਨੇ ਥੈਲੀ ਆਣ ਟਿਕਾਈ
ਮੱਸੇ ਰੰਘੜ ਮਾਇਆ ਵੇਖਣ ਲਈ ਸੀ ਧੌਣ ਝੁਕਾਈ
ਓਥੇ ਧਰਤੀ ਨੂੰ ਖ਼ੂਨ ਨਾਲ ਰੰਗ ਕੇ, ਖ਼ਾਲਸਾ ਫਰਾਰ ਹੋ ਗਿਆ
ਸਿਰ ਮੱਸੇ ਦਾ ਨੇਜ਼ੇ ਦੇ ਉੱਤੇ ਟੰਗ ਕੇ, ਖ਼ਾਲਸਾ ਫਰਾਰ ਹੋ ਗਿਆ

2. [4]ਮਤਾਬ ਸਿੰਘ ਨੇ ਧੌਣ ਦੇ ਉੱਤੇ ਮਾਰੀ ਸੀ ਕਿਰਪਾਨ
ਪਲਾਂ ਦੇ ਅੰਦਰ ਪਾਮਰ ਪਾਪੀ ਹੋਇਆ ਲਹੂ ਲੁਹਾਨ
ਭਾਜੀ ਮੋੜਵੀਂ ਖ਼ਾਨਾਂ ਦੇ ਵਿੱਚ ਵੰਡ ਕੇ, ਖ਼ਾਲਸਾ ਫਰਾਰ ਹੋ ਗਿਆ
ਸਿਰ ਮੱਸੇ ਦਾ ਨੇਜ਼ੇ ਦੇ ਉੱਤੇ ਟੰਗ ਕੇ, ਖ਼ਾਲਸਾ ਫਰਾਰ ਹੋ ਗਿਆ

3. ਉੱਚੀ-ਉੱਚੀ ਦੋਹਾਂ ਸਿੰਘ ਨੇ ਜੈਕਾਰੇ ਲਾਏ
ਕਈ ਤੁਰਕ ਸੀ ਸਿੰਘਾਂ ਓਥੇ ਜਾਨੋਂ ਮਾਰ ਮੁਕਾਏ
ਵੈਰੀ ਰੱਖ ਦਿੱਤੇ ਲੋਹੇ ਵਾਂਗ ਚੰਡ ਕੇ, ਖ਼ਾਲਸਾ ਫਰਾਰ ਹੋ ਗਿਆ
ਸਿਰ ਮੱਸੇ ਦਾ ਨੇਜ਼ੇ ਦੇ ਉੱਤੇ ਟੰਗ ਕੇ, ਖ਼ਾਲਸਾ ਫਰਾਰ ਹੋ ਗਿਆ

4. ਸਿਰ ਮੱਸੇ ਦਾ ਲਾਹ ਕੇ ਦੋਵੇਂ ਸਿੰਘ ਸੂਰਮੇਂ ਲੈ ਗਏ
ਹੋਈਆਂ ਰੰਡੀਆਂ ਬੇਗਮਾਂ ਤੇ ਪਿੱਟ ਸਿਆਪੇ ਪੈ ਗਏ
ਵੇਹਰੇ ਵੈਰੀਆਂ ਨੂੰ ਸੱਪ ਵਾਂਗ ਡੰਗ ਕੇ, ਖ਼ਾਲਸਾ ਫਰਾਰ ਹੋ ਗਿਆ
ਸਿਰ ਮੱਸੇ ਦਾ ਨੇਜ਼ੇ ਦੇ ਉੱਤੇ ਟੰਗ ਕੇ, ਖ਼ਾਲਸਾ ਫਰਾਰ ਹੋ ਗਿਆ

---

(4) **ਮਤਾਬ ਸਿੰਘ :-** ਇਹ ਧਰਮਵੀਰ ਮੀਰਾਂਕੋਟ (ਜ਼ਿਲ੍ਹਾ ਅੰਮ੍ਰਿਤਸਰ) ਦਾ ਵਸਨੀਕ ਸੀ। ਇਸ ਨੇ ਪੰਥ ਨਾਲ ਮਿਲ ਕੇ ਵੱਡੇ ਬਹਾਦਰੀ ਦੇ ਕੰਮ ਕੀਤੇ। ਹਰਿਮੰਦਰ ਦੀ ਬੇ-ਅਦਬੀ ਕਰਨ ਵਾਲੇ ਮੱਸੇ ਰੰਘੜ ਦਾ ਸਿਰ ਇਸੇ ਨੇ ਸੰਮਤ 1797 ਵਿੱਚ ਵੱਢਿਆ ਸੀ। ਸੰਮਤ 1802 ਵਿੱਚ ਲਾਹੌਰ ਦੇ ਹਾਕਿਮ ਨੇ ਇਸ ਨੂੰ ਚਰਖੀ ਚਾੜ੍ਹ ਕੇ ਸ਼ਹੀਦ ਕੀਤਾ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

5. ਅੱਡੀ ਲਾ ਕੇ ਸਿੰਘ ਸੂਰਮੇਂ ਘੋੜੇ ਤੇਜ ਭਜਾਉਂਦੇ
ਪਿੱਛੇ ਰਹਿਗੀ ਧੂੜ ਉੱਡਦੀ ਸਿੰਘ ਨਜ਼ਰ ਨਾ ਆਉਂਦੇ
ਪੁੱਜੇ ਬੀਕਾਨੇਰ ਰਾਹ ਸਾਰੇ ਲੰਘ ਕੇ, ਖ਼ਾਲਸਾ ਫਰਾਰ ਹੋ ਗਿਆ
ਸਿਰ ਮੱਸੇ ਦਾ ਨੇਜ਼ੇ ਦੇ ਉੱਤੇ ਟੰਗ ਕੇ, ਖ਼ਾਲਸਾ ਫਰਾਰ ਹੋ ਗਿਆ

6. 'ਗੁਰਸੇਵਕ ਸਿੰਘ' ਹਰਿਮੰਦਰ 'ਤੇ ਜਿਹੜਾ ਚੜ੍ਹ ਕੇ ਆਇਆ
ਮੱਸੇ ਵਾਂਗੂੰ ਉਹਨੂੰ ਸਿੰਘਾਂ ਜਾਨੋਂ ਮਾਰ ਮੁਕਾਇਆ
ਗੰਢ ਗੁਰੂ ਦਰਬਾਰ ਨਾਲ ਗੰਢ ਕੇ, ਖ਼ਾਲਸਾ ਫਰਾਰ ਹੋ ਗਿਆ
ਸਿਰ ਮੱਸੇ ਦਾ ਨੇਜ਼ੇ ਦੇ ਉੱਤੇ ਟੰਗ ਕੇ, ਖ਼ਾਲਸਾ ਫਰਾਰ ਹੋ ਗਿਆ

ਮੱਸੇ ਦਾ ਸਿਰ ਵੱਢਣ ਨਾਲ ਹਫੜਾ-ਦਫੜੀ ਮੱਚ ਗਈ। ਲੱਗਦੇ ਹੱਥ ਸਿੰਘਾਂ ਨੇ ਇਕ ਦੋ ਹੋਰ ਝਟਕਾ ਦਿੱਤੇ। ਦੋਵੇਂ ਯੋਧੇ ਮੱਸੇ ਦਾ ਸਿਰ ਨੇਜ਼ੇ 'ਤੇ ਟੰਗ ਕੇ ਬੀਕਾਨੇਰ ਨੂੰ ਰਵਾਨ ਹੋ ਗਏ। ਘੋੜੇ ਹਵਾ ਵਿੱਚ ਉੱਡਦੇ ਜਾ ਰਹੇ ਸਨ। ਪਿੱਛੇ ਧੂੜ ਉੱਡ ਰਹੀ ਸੀ। ਜਦ ਮੱਸੇ ਦੀ ਫੌਜ ਸਿੰਘਾਂ ਨੂੰ ਫੜਨ ਆਈ ਉਦੋਂ ਤੱਕ ਬਹੁਤ ਦੂਰ ਨਿਕਲ ਗਏ ਸਨ। ਬੀਕਾਨੇਰ ਪੁੱਜ ਕੇ ਮੱਸੇ ਦਾ ਸਿਰ ਸਿੰਘਾਂ ਜਥੇਦਾਰ ਬੁੱਢਾ ਸਿੰਘ ਦੇ ਸਾਹਮਣੇ ਜਾ ਰੱਖਿਆ। ਮੱਸੇ ਦਾ ਸਿਰ ਓਥੇ ਸਾੜ ਦਿੱਤਾ ਗਿਆ। ਇਹ ਹੈ ਸਿੰਘਾਂ ਦੀ ਬਹਾਦਰੀ ਜੋ ਗੁਰਧਾਮਾਂ ਦੀ ਬੇ-ਅਦਬੀ ਰੋਕਣ ਲਈ ਹਰਦਮ ਮਰਨ ਲਈ ਤਿਆਰ ਰਹਿੰਦੇ ਸਨ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ :
# ਬੋਤਾ ਸਿੰਘ - ਗਰਜਾ ਸਿੰਘ

## ਬੰਦਨਾ ਕੋਰੜਾ ਛੰਦ

1. ਬਲਦੀ ਸ਼ਮਾਂ ਦੇ ਉੱਤੇ ਜਾ ਕੇ ਸੜਜਾ
ਮਰਨਾ ਤਾਂ ਵਾਂਗ ਪਰਵਾਨੇ ਮਰਜਾ
ਹੋਜਾ ਕੁਰਬਾਨ ਦੇਸ਼ ਦੇ ਪਿਆਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ

2. ਸੱਚ ਪਿੱਛੇ ਸੇਵਾਦਾਰਾਂ ਸੂਲੀ ਚੜ੍ਹਜਾ
ਵੈਰੀ ਅੱਗੇ ਪਰਬਤ ਵਾਂਗ ਖੜਜਾ
ਛਾਤੀ ਵਿੱਚ ਗੋਲੀ ਕਰ ਆਰ ਪਾਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ

3. ਆਰੇ ਨਾਲ ਤਨ ਆਪਣਾ ਚਿਰਾਈਂ ਤੂੰ
ਬੰਦ-ਬੰਦ ਸਿੱਖੀ ਵਾਸਤੇ ਕਟਾਈਂ ਤੂੰ
ਰਣ ਵਿੱਚ ਫ਼ਤਹਿ ਪਾਈਂ ਮੌਤ ਨਾਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ

4. ਖ਼ੂਨ ਦੀਆਂ ਨਦੀਆਂ ਨੂੰ ਤਰ ਸੱਜਣਾ
ਸਿੱਖੀ ਮੰਜ਼ਲਾਂ ਨੂੰ ਕਰ ਸਰ ਸੱਜਣਾ
ਦਿਲ ਵਿੱਚੋਂ ਭੰਨ ਈਰਖਾ ਦੀਵਾਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ

5. ਤੇਗਾਂ ਦੀਆਂ ਧਾਰਾਂ ਦੇ ਤੂੰ ਮੂੰਹ ਮੋੜ ਦੇ
ਜੰਗ ਵਿੱਚ ਜ਼ਾਲਮਾਂ ਦੇ ਸਿਰ ਫੋੜ ਦੇ
ਸ਼ੇਰ ਵਾਂਗੂੰ ਸ਼ੇਰਾ ਕਰ ਲੈ ਸ਼ਿਕਾਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ



Sri Satguru Jagjit Singh Ji eLibrary NamdhariElibrary@gmail.com

6. ਤੋਪਾਂ ਵਾਲੇ ਗੋਲੇ ਛਾਤੀ ਉੱਤੇ ਝੱਲ ਲੈ
ਸੋਹਣਿਆ ਸ਼ਹੀਦੀ ਵਾਲੇ ਸਿੱਖ ਵੱਲ ਲੈ
ਹਿੱਕ ਉੱਤੇ ਰੋਕ ਵੈਰੀਆਂ ਦੇ ਵਾਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ

7. 'ਗੁਰਸੇਵਕਾ' ਨਾ ਕਦੇ ਡੋਲ ਜਾਈਂ ਤੂੰ
ਜੀਵਨ ਗੁਰਾਂ ਦੇ ਲੇਖੇ ਵਿੱਚ ਲਾਈਂ ਤੂੰ
ਵਾਰ-ਵਾਰ ਆਉਣਾ ਨਹੀਓਂ ਸੰਸਾਰ ਤੇ
ਨੱਚਣਾ ਤਾਂ ਨੱਚ ਲੈ ਖੰਡੇ ਦੀ ਧਾਰ ਤੇ

ਇਹ ਉਸ ਸਮੇਂ ਦੀ ਕਹਾਣੀ ਹੈ ਜਦੋਂ ਪੰਜਾਬ ਦੀ ਧਰਤੀ 'ਤੇ ਜ਼ੁਲਮ ਦੀ ਅਖ਼ੀਰ ਸੀ। 1739 ਈ. ਨੂੰ ਜਦੋਂ ਦਿੱਲੀ ਦਾ ਹਾਕਮ ਮੁਹੰਮਦ ਸ਼ਾਹ ਰੰਗੀਲਾ ਬਣਿਆ। ਉਸ ਨੇ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੂੰ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਲਈ ਆਖਿਆ। ਪੰਜਾਬ 'ਚ ਸਿੱਖ ਖਤਮ ਹੋਣ ਦੀਆਂ ਧੁੰਮਾਂ ਪੈ ਗਈਆਂ। ਦਿੱਲੀ ਤੋਂ ਲਾਹੌਰ ਨੂੰ ਜਾਂਦੀ ਮੁੱਖ ਜਰਨੈਲੀ ਸੜਕ ਜੋ ਕਿ ਜ਼ਿਲ੍ਹਾ ਤਰਨ ਤਾਰਨ ਵਿੱਚ ਪੈਂਦੀ ਹੈ। ਏਥੋਂ ਲੰਘਦਾ ਮੁਗਲਾਂ ਦਾ ਇੱਕ ਟੋਲਾ ਸਿੰਘਾਂ ਦੀ ਹੋਂਦ ਖ਼ਤਮ ਹੋਣ ਦੀਆਂ ਗੱਲਾਂ ਕਰਦਾ ਹੈ।

## ਕੋਰੜਾ ਛੰਦ

1. ਇਕ ਦੂਜੇ ਤਾਈਂ ਨੇ ਮੁਗਲ ਆਖਦੇ
ਚੁਗਲੀਆਂ ਕਰਦੇ ਚੁਗ਼ਲ ਆਖਦੇ
ਸਿੱਖੀ ਸਿੱਖ ਧਰਮ ਭਸਮ ਹੋ ਗਿਆ
ਜੱਗ ਵਿੱਚੋਂ ਖ਼ਾਲਸਾ ਖ਼ਤਮ ਹੋ ਗਿਆ

2. ਕੱਛ ਕੜਾ ਕੰਘਾ ਅਤੇ ਕਿਰਪਾਨ ਨੂੰ
ਰਹਿਣ ਨਹੀਂ ਦੇਣਾ ਸਿੱਖੀ ਦੇ ਨਿਸ਼ਾਨ ਨੂੰ
ਇੱਕ ਇੱਕ ਕਰਕੇ ਚੱਟਮ ਹੋ ਗਿਆ
ਜੱਗ ਵਿੱਚੋਂ ਖ਼ਾਲਸਾ ਖ਼ਤਮ ਹੋ ਗਿਆ

3. ਸਿੱਖੀ ਬੂਟੇ ਦੀਆਂ ਵੱਢਤੀਆਂ ਟਾਹਣੀਆਂ
ਸਿੰਘਾਂ ਦੀਆਂ ਹੋਈਆਂ ਖ਼ਤਮ ਕਹਾਣੀਆਂ
ਦੂਰ ਸਾਡੇ ਦਿਲ ਦਾ ਜ਼ਖ਼ਮ ਹੋ ਗਿਆ
ਜੱਗ ਵਿੱਚੋਂ ਖ਼ਾਲਸਾ ਖ਼ਤਮ ਹੋ ਗਿਆ



Sri Satguru Jagjit Singh Ji eLibrary NamdhariElibrary@gmail.com

4. ਜਿਹੜਾ ਵੀ ਪੜ੍ਹੂਗਾ ਉਹ ਕੁਰਾਨ ਪੜ੍ਹੂਗਾ
ਗੁਰਬਾਣੀ ਕੋਈ ਨਾ ਬਿਆਨ ਕਰੂਗਾ
ਪੜ੍ਹੂਗਾ ਕਲਾਮ ਇਹ ਰਸਮ ਹੋ ਗਿਆ
ਜੱਗ ਵਿੱਚੋਂ ਖ਼ਾਲਸਾ ਖ਼ਤਮ ਹੋ ਗਿਆ

5. ਜ਼ਕਰੀਆ ਖ਼ਾਨ ਨੇ ਕਮਾਲ ਕਰਤੀ
ਅੱਤ ਦੀ ਵੀ ਅੱਤ ਸਿੱਖਾਂ ਨਾਲ ਕਰਤੀ
ਅੱਤ ਦਾ ਹੀ ਹੁਣ ਤਾਂ ਸਿੱਤਮ ਹੋ ਗਿਆ
ਜੱਗ ਵਿੱਚੋਂ ਖ਼ਾਲਸਾ ਖ਼ਤਮ ਹੋ ਗਿਆ

6. ਸੁਣ ਗੱਲਾਂ ਸੀਨੇ ਫਿਰ ਗਈ ਕਟਾਰ ਆ
ਬੋਤੇ ਅਤੇ ਗਰਜੇ ਨੇ ਲਲਕਾਰਿਆ
ਯੋਧਿਆਂ ਦੇ ਦਿਲ 'ਚ ਜ਼ਖ਼ਮ ਹੋ ਗਿਆ
ਜੱਗ ਵਿੱਚੋਂ ਖ਼ਾਲਸਾ ਖ਼ਤਮ ਹੋ ਗਿਆ

ਮੁਗਲਾਂ ਦਾ ਟੋਲਾ ਕਹਿ ਰਿਹਾ ਸੀ, ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੇ ਸਿੱਖਾਂ ਨੂੰ ਖ਼ਤਮ ਕਰ ਦਿੱਤਾ ਹੈ। ਉਸ ਸਮੇਂ ਸਿੱਖ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਰਾਤ ਨੂੰ ਜਾਂਦੇ ਤੇ ਦਿਨ ਵੇਲੇ ਜੰਗਲਾਂ ਵਿੱਚ ਸਮਾਂ ਬਤੀਤ ਕਰਦੇ। ਬਾਬਾ ਬੋਤਾ ਸਿੰਘ, ਗਰਜਾ ਸਿੰਘ ਵੀ ਉਦੋਂ ਝਾੜੀਆਂ ਵਿੱਚ ਬੈਠੇ ਮੁਗਲਾਂ ਦੀਆਂ ਗੱਲਾਂ ਸੁਣ ਰਹੇ ਸਨ। ਸਿੰਘਾਂ ਦੀ ਹੋਂਦ ਖ਼ਤਮ ਹੋਣ ਦੀਆਂ ਗੱਲਾਂ ਸੁਣ ਕੇ ਯੋਧਿਆਂ ਦਾ ਖ਼ੂਨ ਉਬਾਲੇ ਖਾਣ ਲੱਗਾ। ਝਾੜੀਆਂ 'ਚੋਂ ਬਾਹਰ ਨਿਕਲ ਕੇ ਸੂਰਮਿਆਂ ਜੈਕਾਰਾ ਛੱਡਿਆ, ਗੱਜ ਕੇ ਆਖਣ ਲੱਗੇ, ਕੌਣ ਕਹਿੰਦਾ ਹੈ, ਖ਼ਾਲਸਾ ਮੁੱਕ ਗਿਆ। ਦੋ ਮਰਦਾਂ ਨੇ ਸੜਕ 'ਤੇ ਕੇਸਰੀ ਨਿਸ਼ਾਨ ਝੁਲਾ ਦਿੱਤਾ। ਸਿੰਘਾਂ ਨੇ ਆਨਾ ਗੱਡੇ ਤੇ ਟਕਾ ਖੋਤੇ ਨੂੰ ਟੈਕਸ ਲਾ ਦਿੱਤਾ ਤੇ ਗੱਜ ਕੇ ਆਖਿਆ, ਜਿਸ ਨੇ ਏਥੋਂ ਲੰਘਣਾ ਟੈਕਸ ਦੇ ਕੇ ਲੰਘੇ। ਸਿੰਘਾਂ ਟੈਕਸ ਕਿਵੇਂ ਲਾਇਆ।

## ਫਿਰਨਾ ਛੰਦ

1. ਹੱਥ ਫੜ ਕੇ ਸੋਟੇ ਮੋਟੇ
ਬੋਤਾ ਗਰਜਾ ਆਣ ਖਲੋਤੇ
ਆਹ ਰਾਹ ਯੋਧਿਆਂ ਰੋਕੇ
ਵੈਰੀ ਨੂੰ ਸਬਕ ਸਿਖਾ ਦਿੱਤਾ
ਸਿੰਘਾਂ ਨੇ ਟੈਕਸ ਲਗਾ ਦਿੱਤਾ



Sri Satguru Jagjit Singh Ji eLibrary NamdhariElibrary@gmail.com

2. ਸਿੰਘ ਬੋਤਾ ਗਰਜਾ ਗੱਜੇ
ਸੀ ਤੀਰ ਕਾਲਜੇ ਵੱਜੇ
ਆਏ ਨਿਕਲ ਝਾੜੀਓਂ ਅੱਗੇ
ਹੁਣ ਬੱਦਲ ਬਣ ਕੇ ਵਰ੍ਹਿਆ ਜੇ
ਨਹੀਂ ਅਜੇ ਖ਼ਾਲਸਾ ਮਰਿਆ ਜੇ

3. ਸੀ ਆਨਾ ਲਾਇਆ ਗੱਡੇ
ਸਭ ਦੇਵਣ ਛੋਟੇ-ਵੱਡੇ
ਆ ਨਿਸ਼ਾਨ ਕੇਸਰੀ ਗੱਡੇ
ਜੈਕਾਰਾ ਤੁਰਤ ਬੁਲਾ ਦਿੱਤਾ
ਸਿੰਘਾਂ ਨੇ ਟੈਕਸ ਲਗਾ ਦਿੱਤਾ

4. ਇਹ ਨਾਅਰੇ ਤੁਸਾਂ ਨੇ ਲਾਏ
ਤੁਸੀਂ ਆਖੋ ਸਿੰਘ ਮੁਕਾਏ
ਸਿੰਘ ਹੋਏ ਦੂਣ ਸਵਾਏ
ਹੱਥ ਗੁਰੂ ਨੇ ਸਿਰ 'ਤੇ ਧਰਿਆ ਜੇ
ਨਹੀਂ ਅਜੇ ਖ਼ਾਲਸਾ ਮਰਿਆ ਜੇ

5. ਨਾ ਉੱਚੀ ਕੋਈ ਖੰਘੇ
ਸੀ ਝੁਕ-ਝੁਕ ਅੱਗੇ ਲੰਘੇ
ਸਿੰਘਾਂ ਤੋਂ ਥਰ ਥਰ ਕੰਬੇ
ਅੱਲ੍ਹਾ ਸੀ ਯਾਦ ਕਰਾ ਦਿੱਤਾ
ਸਿੰਘਾਂ ਨੇ ਟੈਕਸ ਲਗਾ ਦਿੱਤਾ

6. ਕੋਈ ਟੁੱਕੜੇ-ਟੁੱਕੜੇ ਕਰਦੇ
ਸਿੰਘ ਨਹੀਂ ਮਾਰਿਆਂ ਮਰਦੇ
ਧਰ ਸੀਸ ਤਲੀ 'ਤੇ ਲੜਦੇ
ਨਾ ਹਰ ਸਕਦਾ ਨਾ ਹਰਿਆ ਜੇ
ਨਹੀਂ ਅਜੇ ਖ਼ਾਲਸਾ ਮਰਿਆ ਜੇ



Sri Satguru Jagjit Singh Ji eLibrary NamdhariElibrary@gmail.com

7. ਜਾ ਖ਼ਾਨ ਜ਼ਕਰੀਏ ਕੋਲੇ
ਗੁੱਸੇ ਵਿੱਚ ਏਦਾਂ ਬੋਲੇ
ਇੰਝ ਦਿਲ ਦੇ ਹਾਲ ਫ਼ਰੋਲੇ
ਤੇ ਕਹਿ ਕੇ ਇੰਝ ਸੁਨਾ ਦਿੱਤਾ
ਸਿੰਘਾਂ ਨੇ ਟੈਕਸ ਲਗਾ ਦਿੱਤਾ

8. ਮੁੱਕ ਗਏ ਮੁਕਾਵਣ ਵਾਲੇ
ਝੁੱਕ ਗਏ ਝੁਕਾਵਣ ਵਾਲੇ
ਡਰ ਗਏ ਡਰਾਵਣ ਵਾਲੇ
ਨਾ ਡਰ ਸਕਦਾ ਨਾ ਡਰਿਆ ਜੇ
ਨਹੀਂ ਅਜੇ ਖ਼ਾਲਸਾ ਮਰਿਆ ਜੇ

9. ਜਿਹੜੇ ਆਖਣ ਸਿੱਖ ਨਾ ਰਹਿਗੇ
ਹੁਣ ਸੋਚਾਂ ਦੇ ਵਿੱਚ ਪੈ ਗਏ
ਦਿਲ ਚਾਅ ਅਧੂਰੇ ਰਹਿ ਗਏ
ਮੁਗਲਾਂ ਦਾ ਤਖ਼ਤ ਹਿਲਾ ਦਿੱਤਾ
ਸਿੰਘਾਂ ਨੇ ਟੈਕਸ ਲਗਾ ਦਿੱਤਾ

10. ਮੇਰਾ ਕਹੀਂ ਸੁਨੇਹਾ ਜਾਇ
ਭਾਬੀ ਖਾਨੋ ਨੂੰ ਸਮਝਾਇ
"ਗੁਰਸੇਵਕ" ਸੱਚ ਸੁਨਾਏ
ਜੋ ਸ਼ਰਣ ਪਿਆ ਸੋ ਤਰਿਆ ਜੇ
ਨਹੀਂ ਅਜੇ ਖ਼ਾਲਸਾ ਮਰਿਆ ਜੇ

ਕੁਝ ਕੁ ਪਲ ਜਿਹੜੇ ਕਹਿੰਦੇ ਸਨ ਕਿ ਸਿੱਖ ਮੁੱਕ ਗਏ ਹਨ। ਜਦੋਂ ਉਨ੍ਹਾਂ ਨੂੰ ਸਿੰਘਾਂ ਦੇ ਖੁੱਲ੍ਹੇ ਦਰਸ਼ਨ ਦੀਦਾਰ ਹੋਏ ਤਾਂ ਉਨ੍ਹਾਂ ਦੀ ਜ਼ੁਬਾਨ ਸੁੱਕ ਗਈ। ਪੈਰਾਂ ਥੱਲਿਓਂ ਜ਼ਮੀਨ ਖਿਸਕ ਗਈ। ਤੁਰਕ ਕੰਬਦੇ ਕੰਬਦੇ ਟੈਕਸ ਦੇ ਕੇ ਓਥੋਂ ਲੰਘ ਰਹੇ ਸਨ। ਮੁਗਲਾਂ ਨੂੰ ਸਿੰਘਾਂ ਨੇ ਇਕ ਪੱਤ੍ਰਕਾ ਦਿੱਤੀ ਜੋ ਕਿ ਬਾਬਾ ਬੋਤਾ ਸਿੰਘ ਨੇ ਆਪ ਲਿਖੀ ਸੀ :


Sri Satguru Jagjit Singh Ji eLibrary NamdhariElibrary@gmail.com

ਚਿੱਠੀ ਲਿਖੇ ਇਉਂ ਸਿੰਘ ਬੋਤਾ[1]।
ਹੱਥ ਵਿੱਚ ਸੋਟਾ, ਗਾਹ ਖਲੋਤਾ।
ਆਨਾ ਲਾਯਾ ਗੱਡੇ, ਟਕਾ ਲਾਯਾ ਖੋਤਾ।
ਆਖੋ ਭਾਬੀ ਖਾਨੋ ਨੂੰ, ਇਉਂ ਕਹੇ ਸਿੰਘ ਬੋਤਾ।

ਸਿੰਘਾਂ ਨੇ ਇਹ ਪੱਤ੍ਰਕਾ ਮੁਗ਼ਲਾਂ ਨੂੰ ਦੇ ਕੇ ਆਖਿਆ, ਇਹ ਖ਼ਾਨ ਜ਼ਕਰੀਆ ਖ਼ਾਨ ਕੋਲ ਪਹੁੰਚਾ ਦਿਓ। ਜ਼ਕਰੀਆ ਖ਼ਾਨ ਨੂੰ ਉਹ ਪੱਤ੍ਰਕਾ ਫੜਾ ਕੇ ਮੁਗ਼ਲ ਸਾਰੀ ਵਾਰਤਾ ਇਉਂ ਦੱਸਦੇ ਹਨ :

## ਗੀਤ ਛੰਦ

1.

ਚਿੱਠੀ ਧਰ ਕੇ ਖ਼ਾਨ ਦੇ ਅੱਗੇ ਮੁਗ਼ਲ ਸਿਪਾਹੀ ਬੋਲੇ
ਸਿੰਘਾਂ ਟੈਕਸ ਲਗਾ ਦਿੱਤਾ ਇਉਂ ਦਿਲ ਦੇ ਹਾਲ ਫਰੋਲੇ
ਜਿਹੜਾ ਅੜੇ ਉਹਦਾ ਪਾਂਵਦੇ ਪਟਾਕਾ, ਖ਼ਾਲਸੇ ਦਾ ਰਾਜ ਹੋ ਗਿਆ
ਸਿੰਘਾਂ ਲਾਇਆ ਏ ਸੜਕ 'ਤੇ ਨਾਕਾ, ਖ਼ਾਲਸੇ ਦਾ ਰਾਜ ਹੋ ਗਿਆ

2.

ਖੋਤੇ ਤਾਈਂ ਟਕਾ ਲਗਾਇਆ ਆਨਾ ਗੱਡੇ ਲਾਇਆ
ਰੰਗ ਕੇਸਰੀ ਝੰਡਾ ਉਹਨਾਂ ਓਥੇ ਆਣ ਝੁਲਾਇਆ
ਸਾਡੇ ਭਾਅ ਦਾ ਤਾਂ ਪੈ ਗਿਆ ਸਿਆਪਾ, ਖ਼ਾਲਸੇ ਦਾ ਰਾਜ ਹੋ ਗਿਆ
ਸਿੰਘਾਂ ਲਾਇਆ ਏ ਸੜਕ 'ਤੇ ਨਾਕਾ, ਖ਼ਾਲਸੇ ਦਾ ਰਾਜ ਹੋ ਗਿਆ

3.

ਉੱਚੀ-ਉੱਚੀ ਸ਼ਾਹ ਜੀ ਉਹ ਤਾਂ ਬੋਲਣ ਫ਼ਤਹਿ ਜੈਕਾਰੇ
ਸਾਨੂੰ ਕਹਿੰਦੇ ਏਥੋਂ ਲੰਘਣਾ ਝੁਕ-ਝੁਕ ਲੰਘੋ ਸਾਰੇ
ਗੁੱਸਾ ਚੜ੍ਹਿਆ ਸੀ ਸਿੰਘਾਂ ਤਾਈਂ ਖਾਸਾ, ਖ਼ਾਲਸੇ ਦਾ ਰਾਜ ਹੋ ਗਿਆ
ਸਿੰਘਾਂ ਲਾਇਆ ਏ ਸੜਕ 'ਤੇ ਨਾਕਾ, ਖ਼ਾਲਸੇ ਦਾ ਰਾਜ ਹੋ ਗਿਆ

---

(1) **ਬੋਤਾ ਸਿੰਘ :–** ਸੰਧੂ ਜੱਟ ਭੜਾਣੇ ਪਿੰਡ ਦਾ ਵਸਨੀਕ, ਇਹ ਅਤੇ ਗਰਜਾ ਸਿੰਘ ਮਜ਼ਹਬੀ ਸੰਮਤ 1796 (ਸੰਨ 1739) ਵਿੱਚ ਨੂਰ ਦੀਨ ਦੀ ਸਰਾਇ ਦੇ ਨੇੜੇ (ਦਿੱਲੀ ਲਾਹੌਰ ਨੂੰ ਜਾਂਦੀ ਸੜਕ ਪੁਰ) ਚਿਰ ਤੀਕ ਜ਼ਕਾਤ ਟੈਕਸ ਲੈਂਦੇ ਰਹੇ, ਜਦ ਤੁਰਕ ਫੜਨ ਆਏ ਤਾਂ ਫੌਜ ਨਾਲ ਲੜ ਕੇ ਸ਼ਹੀਦ ਹੋਏ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

4\.

ਰਾਜ ਕਰੇਗਾ ਖ਼ਾਲਸਾ ਤੇ ਆਕੀ ਰਹੇ ਨਾ ਕੋਇ
ਜਿਹੜਾ ਅੜਦਾ ਉਹ ਹੈ ਝੜਦਾ ਟੋਟੇ ਟੋਟੇ ਹੋਇ
ਯੋਧੇ ਕਰ ਦਿੰਦੇ ਝੱਟ ਖ਼ੂਨੀ ਸਾਕਾ, ਖ਼ਾਲਸੇ ਦਾ ਰਾਜ ਹੋ ਗਿਆ
ਸਿੰਘਾਂ ਲਾਇਆ ਏ ਸੜਕ 'ਤੇ ਨਾਕਾ, ਖ਼ਾਲਸੇ ਦਾ ਰਾਜ ਹੋ ਗਿਆ

5\.

'ਗੁਰਸੇਵਕ ਸਿੰਘ' ਖ਼ਾਨ ਜ਼ਕਰੀਏ ਤਾਈਂ ਗੁੱਸਾ ਚੜ੍ਹਿਆ
ਸੱਦ ਜਰਨੈਲ ਜਲਾਲਦੀਨ ਨੂੰ ਤੁਰਤ ਇਸ਼ਾਰਾ ਕਰਿਆ
ਜਾਓ ਸਿੱਖਾਂ ਤਾਈਂ ਚਾੜ੍ਹਦੋ ਕੁਟਾਪਾ, ਖ਼ਾਲਸੇ ਦਾ ਰਾਜ ਹੋ ਗਿਆ
ਸਿੰਘਾਂ ਲਾਇਆ ਏ ਸੜਕ 'ਤੇ ਨਾਕਾ, ਖ਼ਾਲਸੇ ਦਾ ਰਾਜ ਹੋ ਗਿਆ

ਚਿੱਠੀ ਪੜ੍ਹ ਕੇ ਜ਼ਕਰੀਆ ਖ਼ਾਨ ਸੜ ਬਲ ਗਿਆ। ਕਹਿਣ ਲੱਗਾ, "ਸਰਕਾਰ ਨੂੰ ਗਲਤ ਰਿਪੋਟਾਂ ਮਿਲਦੀਆਂ ਰਹੀਆਂ ਹਨ ਕਿ ਸਿੰਘ ਖ਼ਤਮ ਹੋ ਗਏ ਹਨ, ਪਰ ਇਹ ਦੋ ਕਿੱਥੋਂ ਆ ਗਏ?" ਹਕੂਮਤ ਦੇ ਨਸ਼ੇ ਵਿੱਚ ਜ਼ਕਰੀਆ ਖ਼ਾਨ ਗਰਜ ਕੇ ਆਖਦਾ,ਬੋਤਾ ਸਿੰਘ (2)ਗਰਜਾ ਸਿੰਘ ਦਾ ਨਾਮੋ-ਨਿਸ਼ਾਨ ਮਿਟਾ ਦਿਓ।

## ਪਉੜੀ ਛੰਦ

1\. ਸੂਬਾ ਖ਼ਾਨ ਜ਼ਕਰੀਆ ਗੁੱਸੇ ਵਿੱਚ ਬੋਲੇ
ਸੜ ਕੇ ਬਲ ਕੇ ਖ਼ਾਨ ਦਾ ਦਿਲ ਹੋਇਆ ਕੋਲੇ
ਆਖਣ ਲੱਗਾ ਤੇਗ਼ ਦੀ ਫੜ ਧਾਰ ਲੰਘਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

2\. ਮੈਨੂੰ ਆ ਕੇ ਲਾਂਵਦੇ ਸੀ ਤੀਰ ਤੇ ਤੁੱਕੇ
ਸਿੱਖੀ ਮੁੱਕ ਗਈ ਸ਼ਾਹ ਜੀ ਤੇ ਸਿੱਖ ਨੇ ਮੁੱਕੇ
ਇਹ ਦੋ ਕਿੱਥੋਂ ਆ ਗਏ ਇਹ ਬਾਤ ਬਤਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

3\. ਉੱਗਣ ਦੇਣਾ ਕਦੇ ਨਾ ਸਿੱਖੀ ਦਾ ਬੂਟਾ
ਜੜ੍ਹਾਂ ਪੱਟ ਦਿਓ ਇਸਦੀਆਂ ਇਹ ਪੰਥ ਹੈ ਝੂਠਾ

(2) ਗਰਜਾ ਸਿੰਘ :- ਮਜ਼ਹਬੀ ਸਿੰਘ ਜੋ ਬੜੀ ਬਹਾਦਰੀ ਨਾਲ ਨੂਰਦੀਨ ਦੀ ਸਰ੍ਹਾਂ ਕੋਲ ਮੁਗਲਾਂ ਨਾਲ ਲੜਦਾ ਲੜਦਾ ਸ਼ਹੀਦ ਹੋਇਆ।



Sri Satguru Jagjit Singh Ji eLibrary NamdhariElibrary@gmail.com

ਅੱਲ੍ਹਾ-ਹੂ ਦੇ ਅੱਲ੍ਹਾ-ਹੂ ਦੇ ਨਾਅਰੇ ਲਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

4. ਚਰਖੀ ਉੱਤੇ ਚਾੜ੍ਹਦੋ ਅੱਗ ਦੇ ਵਿੱਚ ਸਾੜੋ
ਕੁੱਤਿਆਂ ਤੋਂ ਤੁੜਵਾ ਦਿਓ ਛੱਲੀ ਵਾਂਗੂੰ ਰਾੜੋ
ਸਿੱਖਾਂ ਅਤੇ ਸਿੱਖੀ ਦਾ ਹੁਣ ਤੁਖ਼ਮ ਉਡਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

5. ਉੱਚੀ-ਉੱਚੀ ਬੋਲਦੇ ਜੋ ਫ਼ਤਹਿ ਜੈਕਾਰੇ
ਉਨ੍ਹਾਂ ਤਾਂਈ ਦਿਖਾ ਦਿਓ ਦਿਨ ਵਿੱਚ ਹੀ ਤਾਰੇ
ਕਲਮੇ ਕਿਵੇਂ ਪੜ੍ਹੀਦੇ ਇਹ ਢੰਗ ਸਿਖਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

6. ਖਿੱਚੋ ਮਾਸ ਜੰਮੂਰ ਨਾਲ ਤੇ ਨੇਤਰ ਕੱਢੋ
ਦੀਨ ਈਨ ਨਾ ਮੰਨਦੇ ਹੱਥ ਪੈਰ ਨੂੰ ਵੱਢੋ
ਤਾਰੂ ਸਿੰਘ ਮਨੀ ਸਿੰਘ ਦਾ ਇਤਿਹਾਸ ਦੁਹਰਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

7. 'ਗੁਰਸੇਵਕ ਸਿੰਘ' ਖ਼ਾਨ ਗੁੱਸੇ ਵਿੱਚ ਬੋਲੀ ਜਾਵੇ
ਮੁੱਖ ਦੇ ਵਿੱਚੋਂ ਕੁਫਰ ਨੂੰ ਇੰਝ ਤੋਲੀ ਜਾਵੇ
ਸਰਾਇ ਨੂਰਦੀਨ ਘੇਰ ਲਓ ਝੱਟ ਫੌਜ ਚੜ੍ਹਾ ਦਿਓ
ਬੋਤਾ ਗਰਜਾ ਸਿੰਘ ਦਾ ਨਿਸ਼ਾਨ ਮਿਟਾ ਦਿਓ

ਜ਼ਕਰੀਆ ਖ਼ਾਨ ਗੁੱਸੇ ਵਿੱਚ ਸੜ ਬਲ ਗਿਆ। ਉਸ ਦੇ ਪੈਰਾਂ ਥੱਲਿਓਂ ਜ਼ਮੀਨ ਖਿਸਕ ਗਈ। ਉਸ ਨੂੰ ਆਪਣਾ ਤਖ਼ਤ ਹਿੱਲਦਾ ਜਾਪਿਆ। ਉਸ ਨੇ ਆਪਣੇ ਜਰਨੈਲ ਜਲਾਲਦੀਨ ਦੇ ਨਾਲ ਸੌ (100) ਮੁਗਲਾਂ ਦਾ ਫੌਜੀ ਦਸਤਾ ਦੇ ਕੇ ਸਿੱਖਾਂ ਨੂੰ ਪਕੜਨ ਲਈ ਭੇਜਿਆ। ਧੂੜ ਉੱਡਦੀ ਵੇਖ ਦੋਵੇਂ ਸਿੰਘ ਸਮਝ ਗਏ ਕਿ ਮੁਗਲ ਫੌਜ ਆ ਰਹੀ ਹੈ। ਜਰਨੈਲ ਜਲਾਲਦੀਨ ਫੌਜ ਲੈ ਕੇ ਦੋਵਾਂ ਸਿੰਘਾਂ ਨੂੰ ਮਾਰਨ ਤੁਰਦਾ ਹੈ।

## ਕਲੀ ਛੰਦ

1. ਸੂਬਾ ਜ਼ਕਰੀਆ ਖ਼ਾਂ ਨੇ ਸੱਦਿਆ ਇਕ ਜਰਨੈਲ ਨੂੰ
ਫ਼ਨੀਅਰ ਨਾਗ ਦੇ ਵਾਂਗੂੰ ਸੀ ਫ਼ੂੰਕਾਰੇ ਮਾਰੇ



Sri Satguru Jagjit Singh Ji eLibrary NamdhariElibrary@gmail.com

2. ਕਹਿੰਦਾ ਜਾ ਕੇ ਨੂਰ ਸਰਾਇ ਦੀਨ ਨੂੰ ਘੇਰ ਲਵੋ
ਓਥੇ ਗਰਜਾ ਬੋਤਾ ਬੈਠੇ ਦੋ ਹਤਿਆਰੇ
3. ਭਾਰੀ ਫੌਜ ਇਕੱਤਰ ਕੀਤੀ ਜਾਂ ਜਰਨੈਲ ਨੇ
ਗੁੱਸਾ ਅੰਦਰੋਂ ਅੰਦਰੀਂ ਤਨ-ਮਨ ਤਾਈਂ ਸਾੜੇ
4. ਟਕੂਏ ਬਰਛੀ ਤੇ ਤਲਵਾਰਾਂ ਕੱਠੀਆਂ ਕਰ ਲਈਆਂ
ਕੀਤੇ ਨੂਰਦੀਨ ਦੇ ਵੱਲ ਜਾਣ ਲਈ ਤਿਆਰੇ
5. ਫ਼ੌਜਾਂ ਵੇਖ ਯੋਧਿਆਂ ਤਾਈਂ ਲਾਲੀਆਂ ਚੜ੍ਹ ਗਈਆਂ
ਗਰਜਾ ਸਿੰਘ ਨੇ ਅੱਗੋਂ ਛੱਡੇ ਸੀ ਜੈਕਾਰੇ
6. ਯੋਧੇ "ਗੁਰਸੇਵਕ" ਬਣ ਵਿੱਚ ਮੈਦਾਨ ਦੇ ਆ ਗੱਜੇ
ਅੱਗੋਂ ਕੀ ਹੋਇਆ ਮੈਂ ਹਾਲ ਸੁਨਾਵਾਂ ਸਾਰੇ

ਜਲਾਲਦੀਨ ਮਾਰੋ-ਮਾਰ ਕਰਦਾ ਨੂਰਦੀਨ ਦੀ ਸਰ੍ਹਾਂ ਕੋਲ ਆ ਗਿਆ। ਜਦੋਂ ਦੋਹਾਂ ਸਿੰਘਾਂ ਨੂੰ ਹੱਥ ਵਿੱਚ ਸੋਟੇ ਫੜੀ ਦੇਖਿਆ ਤਾਂ ਬੋਲਿਆ, "ਕਿਉਂ ਐਵੇਂ ਜਾਨ ਗਵਾ ਰਹੇ ਹੋ। ਬਿਨਾਂ ਹਥਿਆਰ ਤੁਸੀਂ ਸਾਡਾ ਮੁਕਾਬਲਾ ਕੀ ਕਰਨਾ ਹੈ। ਚੰਗਾ ਹੈ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿਓ। ਅਸੀਂ ਤੁਹਾਡੀ ਜਾਨ ਬਖ਼ਸ਼ੀ ਕਰ ਦਿਆਂਗਾ।" ਇਹ ਸੁਣਦਿਆਂ ਸਾਰ ਬਾਬਾ ਬੋਤਾ ਸਿੰਘ, ਗਰਜਾ ਸਿੰਘ ਭੁੱਖੇ ਸ਼ੇਰਾਂ ਵਾਂਗ ਮੁਗਲਾਂ 'ਤੇ ਟੁੱਟ ਪਏ ਤੇ ਆਖਿਆ, "ਜਲਾਲਦੀਨ ! ਤੇਰੇ ਕੋਲ ਜੋ ਸਭ ਤੋਂ ਤਕੜੇ ਚਾਰ ਸਿਪਾਹੀ ਹਨ ਸਾਡੇ ਨਾਲ ਮੁਕਾਬਲੇ ਲਈ ਭੇਜ।" ਉਸ ਨੇ ਚਾਰ ਸਿਪਾਹੀ ਭੇਜੇ। ਸਿੰਘਾਂ ਨੇ ਸੋਟੇ (ਬੇਰੀ ਦੇ ਟੰਬੇ) ਮਾਰ ਮਾਰ ਕੇ ਚਾਰ ਮੁਗਲ ਮੌਕੇ 'ਤੇ ਝਟਕਾ ਦਿੱਤੇ। ਫਿਰ ਹੋਰ ਚਾਰ ਸਾਹਮਣੇ ਆਏ ਉਨ੍ਹਾਂ ਨਾਲ ਵੀ ਇਹੋ ਸਲੂਕ ਹੋਇਆ। ਰਣ ਦੇ ਮੈਦਾਨ ਵਿੱਚ ਬਾਬਾ ਬੋਤਾ ਸਿੰਘ ਗਰਜਾ ਸਿੰਘ ਪਿੱਠਾਂ ਜੋੜ ਖਲੋ ਗਏ ਤੇ ਮੁਗਲਾਂ ਦੇ ਆਹੂ ਲਾਹ ਰਹੇ ਹਨ।

## ਫਿਰਨਾ ਛੰਦ

1.

ਸਿੰਘ ਮਰਨੋਂ ਮੂਲ ਨਾ ਡਰਦੇ
ਜੋ ਮਨ ਵਿੱਚ ਆਉਂਦਾ ਕਰਦੇ
ਨਾ ਪੈਰ ਪਿਛਾਂਹ ਨੂੰ ਧਰਦੇ
ਵੈਰੀ ਦੇ ਸਨਮੁਖ ਹੋ ਗਏ ਸੀ
ਸਿੰਘ ਪਿੱਠਾਂ ਜੋੜ ਖਲੋ ਗਏ ਸੀ



Sri Satguru Jagjit Singh Ji eLibrary NamdhariElibrary@gmail.com

2.

ਜਦ ਆਈ ਫੌਜ ਸੀ ਚੜ੍ਹ ਕੇ
ਹੱਥ ਦੇ ਵਿੱਚ ਸੋਟਾ ਫੜ ਕੇ
ਸਿੰਘ ਬਿਜਲੀ ਵਾਂਗੂੰ ਕੜਕੇ
ਲੋਥਾਂ ਦੇ ਢੇਰ ਵਿਛਾ ਦਿੱਤੇ
ਮੁਗਲਾਂ ਦੇ ਆਹੂ ਲਾਹ ਦਿੱਤੇ

3.

ਗੁਰੂ ਗੋਬਿੰਦ ਸਿੰਘ ਦੇ ਸ਼ੇਰ
ਸੀ ਓਥੇ ਖੜ ਗਏ ਵੇਰ
ਹੁਣ ਨਹੀਂ ਕਿਸੇ ਦੀ ਖੈਰ
ਬਹੇ ਖ਼ੂਨ ਫੁਹਾਰੇ 'ਚੋ ਗਏ ਸੀ
ਸਿੰਘ ਪਿੱਠਾਂ ਜੋੜ ਖਲੋ ਗਏ ਸੀ

4.

ਸੀ ਧਰਮ ਕਰਮ ਦੇ ਪੱਕੇ
ਨਾ ਅੱਕੇ ਤੇ ਨਾ ਥੱਕੇ
ਵੈਰੀ ਸੀ ਹੱਕੇ ਬੱਕੇ
ਮੁਗ਼ਲਾਂ ਦੇ ਤਖ਼ਤ ਹਿਲਾ ਦਿੱਤੇ
ਮੁਗ਼ਲਾਂ ਦੇ ਆਹੂ ਲਾਹ ਦਿੱਤੇ

5.

ਜਦ ਸੋਟਾ ਸਿੰਘ ਦਾ ਵਰ੍ਹਦਾ
ਰਣ ਵਿੱਚ ਕਮਾਲਾਂ ਕਰਦਾ
ਵੈਰੀ ਨਾ ਅੱਗੇ ਖੜ੍ਹਦਾ
ਕਈ ਜਾਨਾਂ ਤੋਂ ਹੱਥ ਧੋ ਗਏ ਸੀ
ਸਿੰਘ ਪਿੱਠਾਂ ਜੋੜ ਖਲੋ ਗਏ ਸੀ

6.

ਜੋ ਅੱਗੇ ਆਣ ਖਲੋਤਾ
ਸਿੰਘ ਸਿਰ ਵਿੱਚ ਮਾਰਨ ਸੋਟਾ
ਕਰ ਦੇਵਣ ਟੋਟਾ ਟੋਟਾ
ਤੇ ਜਿੱਤ ਜੈਕਾਰੇ ਲਾ ਦਿੱਤੇ
ਮੁਗਲਾਂ ਦੇ ਆਹੂ ਲਾਹ ਦਿੱਤੇ



Sri Satguru Jagjit Singh Ji eLibrary NamdhariElibrary@gmail.com

7.

ਸੀ ਘੜੀ ਅਖੀਰੀ ਆਈ
ਰਣ ਵਿੱਚ ਸ਼ਹੀਦੀ ਪਾਈ
ਗਏ ਸਿੱਖੀ ਸਿਦਕ ਨਿਭਾਈ
'ਗੁਰਸੇਵਕ' ਸੁਰਗ ਸਮੋ ਗਏ ਸੀ
ਸਿੰਘ ਪਿੱਠਾਂ ਜੋੜ ਖਲੋ ਗਏ ਸੀ

8.

ਅੰਤ ਵਿੱਚ ਮੈਦਾਨੇ ਲੜਦੇ
ਸੀ ਧਰਮ ਜਹਾਜ਼ੇ ਚੜ੍ਹ ਗਏ
ਉਹ ਜੀਵਨ ਸਫਲਾ ਕਰ ਗਏ
ਸੀ ਦੀਵੇ ਅਮਰ ਜਗਾ ਦਿੱਤੇ
ਮੁਗ਼ਲਾਂ ਦੇ ਆਹੂ ਲਾਹ ਦਿੱਤੇ

ਜਲਾਲਦੀਨ ਨੂੰ ਫ਼ਿਕਰ ਪੈ ਗਿਆ ਤੇ ਉਸ ਨੇ ਸਾਰੀ ਫ਼ੌਜ ਨੂੰ ਇਕ ਦਮ ਅੱਗੇ ਵੱਧ ਕੇ ਦੋਵਾਂ ਸਿੰਘਾਂ ਨੂੰ ਘੇਰਾ ਪਾਉਣ ਦਾ ਇਸ਼ਾਰਾ ਕੀਤਾ। ਪਿੱਠ ਨਾਲ ਪਿੱਠ ਜੋੜ ਕੇ ਦੋਹਾਂ ਸਿੰਘਾਂ ਨੇ ਕਮਾਲ ਦੇ ਪੈਂਤੜੇ ਵਿਖਾਏ। ਮੁਗਲਾਂ ਦੇ ਘੋੜੇ ਪਿਛਾਂਹ ਮੋੜ ਦਿੱਤੇ। ਮੁਗਲਾਂ ਤੀਰ ਚਲਾਉਣੇ ਸ਼ੁਰੂ ਕੀਤੇ। ਸਿੱਖਾਂ ਨੇ ਸੋਟਿਆਂ ਨਾਲ ਹੀ ਤੀਰ ਰੋਕ ਕੇ ਤੋੜ ਦਿੱਤੇ। ਫਿਰ ਵੀ ਇਕ ਤੀਰ ਬਾਬਾ ਬੋਤਾ ਸਿੰਘ ਦੇ ਸਰੀਰ ਨੂੰ ਗਹਿਰਾ ਜ਼ਖ਼ਮੀ ਕਰ ਗਿਆ। ਬਾਬਾ ਜੀ ਨੇ ਤੀਰ ਆਪਣੇ ਸਰੀਰ 'ਚੋਂ ਬਾਹਰ ਖਿੱਚ ਲਿਆ ਤੇ ਮੁਕਾਬਲੇ ਲਈ ਤਿਆਰ ਹੋ ਗਏ। ਫਿਰ ਮੁਗਲਾਂ ਨੇ ਬੰਦੂਕਾਂ ਨਾਲ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਦੋਨਾਂ ਖ਼ਾਲਸਿਆਂ ਨੂੰ ਕਾਫ਼ੀ ਜ਼ਖ਼ਮ ਲੱਗੇ। ਉੱਠ ਕੇ ਖਲੋਣਾ ਮੁਸ਼ਕਲ ਹੋ ਗਿਆ। ਜਲਾਲਦੀਨ ਬੋਲਿਆ, ''ਅਜੇ ਵੀ ਵਕਤ ਹੈ ਮਾਫੀ ਮੰਗ ਲਵੋ, ਜਾਨ ਬਖ਼ਸ਼ੀ ਕਰ ਦਿਆਂਗਾ।'' ਦੋਵੇਂ ਸਿੰਘ ਗੱਜ ਕੇ ਬੋਲੇ, ''ਅਸੀਂ ਮੌਤ ਤੋਂ ਨਹੀਂ ਡਰਦੇ।'' ਇਕ ਦਮ ਹਮਲਾ ਕਰਵਾ ਕੇ ਜਲਾਲਦੀਨ ਨੇ ਦੋਵੇਂ ਸਿੰਘ ਸ਼ਹੀਦ ਕਰ ਦਿੱਤੇ। ਦੋਹਾਂ ਸਿੰਘਾਂ ਦੀ ਯਾਦਗਾਰ ਅੱਜ ਵੀ (ਨੂਰ ਦੀ ਸਰ੍ਹਾਂ) ਨਜ਼ਦੀਕ ਤਰਨ ਤਾਰਨ ਲਾਗੇ ਬਣੀ ਹੋਈ ਹੈ।

॥ਸਮਾਪਤ॥





Sri Satguru Jagjit Singh Ji eLibrary NamdhariElibrary@gmail.com

# ਪ੍ਰਸੰਗ : ਭਾਈ ਨੰਦ ਲਾਲ ਜੀ ਗੋਯਾ

## ਬੰਦਨਾ ਕਬਿੱਤ

ਫੁੱਲਾਂ ਵਿੱਚੋਂ ਫੁੱਲ ਸੂਹਾ ਲਾਲ ਹੈ ਗੁਲਾਬ ਫੁੱਲ
ਹੋਰ ਕੋਈ ਫੁੱਲ ਇਸ ਨਾਲੋਂ ਮਨਮੋਹਣਾ ਨਹੀਂ
ਬਹੁਤ ਨੇ ਨਿਸ਼ਾਨਚੀ ਜੋ ਲਾਂਵਦੇ ਨਿਸ਼ਾਨਾ ਪੱਕਾ
ਹਰ ਕੋਈ ਬਣਦਾ ਨਿਸ਼ਾਨਚੀ ਦਰੋਣਾਂ[1] ਨਹੀਂ
ਸੋਹਣਿਆ ਤੋਂ ਸੋਹਣੇ ਬੰਦੇ ਜੱਗ ਵਿਚ ਵੇਖੇ ਪਰ
[2]ਯੂਸਫ਼ ਤੋਂ ਵੱਧ ਕੋਈ ਦੁਨੀਆਂ 'ਤੇ ਸੋਹਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

ਆਸ਼ਕ ਬਥੇਰੇ ਪਰ ਇਸ਼ਕ 'ਚ ਹੋਰ ਕਿਸੇ
ਰਾਂਝੇ ਵਾਂਗ ਹੀਰ ਦੀਆਂ ਮੱਝੀਆਂ ਨੂੰ ਚੋਣਾਂ ਨਹੀਂ
ਰਾਗੀ ਸਾਰੇ ਸੋਹਣਾ ਗਾਉਂਦੇ ਥਾਂ ਆਪੋ ਆਪਣੀ ਤੇ
[3]ਤਾਨਸੈਨ ਰਾਗੀ ਵਾਂਗ ਰਾਗ ਕਿਸੇ ਗਾਉਣਾ ਨਹੀਂ
ਬੜੇ ਭਲਵਾਨ ਜਿਨ੍ਹਾਂ ਮੱਲਾਂ ਬਹੁਤ ਮਾਰੀਆਂ ਨੇ
ਦਾਰਾ ਸਿੰਘ ਵਾਂਗ ਕਿਸੇ ਨਾਂ ਚਮਕਾਉਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

---

(1) **ਦਰੋਣਾ** :- ਕੈਰਵ ਅਤੇ ਪਾਂਡਵਾਂ ਦਾ ਵਿੱਦਿਆ ਗੁਰੂ ਜਿਨ੍ਹਾਂ ਤੋਂ ਇਨ੍ਹਾਂ ਨੇ ਸ਼ਸਤ੍ਰ ਵਿੱਦਿਆ ਤੇ ਯੁੱਧ ਰਣਨੀਤੀ ਦੇ ਗੁਰ ਸਿੱਖੇ।

(2) **ਯੂਸਫ਼** :- ਮਿਸਰ ਸ਼ਹਿਰ ਵਿਚ ਹੱਦ ਤੋਂ ਵੀ ਜ਼ਿਆਦਾ ਸੋਹਣਾ ਵਿਅਕਤੀ।

(3) **ਤਾਨਸੇਨ** :- ਇਸ ਦਾ ਨਾਮ ਤ੍ਰਿਲੋਚਨ ਮਿਸ਼ਰ ਸੀ। ਇਹ ਬ੍ਰਾਹਮਣ, ਆਪਣੇ ਸਮੇਂ ਵਿਚ ਰਾਗ ਵਿਦਿਯਾ ਦਾ ਆਚਾਰਯ ਮੰਨਿਆ ਗਿਆ ਹੈ। ਵ੍ਰਿੰਦਾਵਨ ਨਿਵਾਸੀ ਸਵਾਮੀ ਹਰਿਦਾਸ ਦਾ ਸਿੱਖ ਹੋ ਕੇ ਇਸ ਨੇ ਰਾਗ ਵਿਦਿਯਾ ਸਿੱਖੀ ਅਤੇ ਭਾਟ ਦੇ ਰਾਜਾ ਰਾਮਚੰਦ੍ਰ ਬਘੇਰਾ ਦੇ ਦਰਬਾਰ ਵਿਚ ਬਹੁਤ ਨਾਮ ਪਾਇਆ। ਬਾਦਸ਼ਾਹ ਅਕਬਰ ਨੇ ਇਸ ਦੀ ਕੀਰਤੀ ਸੁਣ ਕੇ ਆਪਣੇ ਦਰਬਾਰ ਵਿਚ ਬੁਲਾ ਲਿਆ ਅਤੇ ਬਹੁਤ ਧਨ ਅਰ ਮਾਣ ਦੇ ਕੇ ਆਪਣੇ ਪਾਸ ਰੱਖਿਆ। ਗਵਾਲੀਅਰ ਨਿਵਾਸੀ ਪੀਰ ਗੌਂਸ ਮੁਹੰਮਦ ਦੀ ਸੰਗਤ ਨਾਲ ਇਹ ਮੁਸਲਮਾਨ ਹੋ ਗਿਆ। ਅਰੁ ਨਾਮ ਤਾਨਸੇਨ ਪ੍ਰਸਿੱਧ ਹੋਇਆ। ਇਸ ਦੀ ਕਬਰ ਗਵਾਲੀਅਰ ਵਿਚ ਗਵੱਯੇ ਲੋਕਾਂ ਦਾ ਤੀਰਥ ਯਾਤ੍ਰਾ ਅਸਥਾਨ ਹੈ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

[4]ਸਰਵਣ ਦੇ ਵਾਂਗ ਸੇਵਾ ਮਾਪਿਆਂ ਦੀ ਕੌਣ ਕਰੂ
ਵਹਿੰਗੀ 'ਚ ਬਿਠਾ ਕੇ ਕਿਸੇ ਤੀਰਥ ਦਿਖਾਉਣਾ ਨਹੀਂ
[5]ਗੋਰਖ ਦੇ ਵਾਂਗ ਕਿਸੇ ਜਤੀ ਬਣ ਜਾਵਣਾ ਨਹੀਂ
[6]ਪੂਰਨ ਦੇ ਵਾਂਗ ਕਿਸੇ ਸਿਦਕ ਨਿਭਾਉਣਾ ਨਹੀਂ
ਭਗਤ ਧਰੂ ਦੇ ਵਾਂਗ ਬੰਦਗੀ ਨਾ ਕਰੂ ਕੋਈ
ਵਾਂਗ [7]ਪ੍ਰਹਿਲਾਦ ਨਾਮ ਪ੍ਰਭੂ ਦਾ ਧਿਆਉਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

[8]ਵਾਰਿਸ ਦੀ ਹੀਰ ਮਸ਼ਹੂਰ ਬੜੀ ਦੁਨੀਆਂ 'ਤੇ
ਉਹਦੇ ਵਾਂਗ ਸ਼ਬਦਾਂ ਨੂੰ ਕਿਸੇ ਨੇ ਸਜਾਉਣਾ ਨਹੀਂ
[9]ਕਿੱਸਾ ਕਾਲੀਦਾਸ ਨੇ ਬਸੰਤ ਰੂਪ ਲਿਖਿਆ ਏ
ਉਹਦੇ ਵਾਂਗ ਕਿੱਸਾ ਹੋਰ ਕਿਸੇ ਨੇ ਬਣਾਉਣਾ ਨਹੀਂ
[10]ਬੁੱਲ੍ਹੇ ਸ਼ਾਹ ਦੇ ਵਾਂਗ ਕਿਸੇ ਕਾਫ਼ੀਆਂ ਨੂੰ ਲਿਖਣਾ ਨਾ

---

(4) ਸਰਵਣ :-ਨੇਤ੍ਰਹੀਨ ਅੰਧਕ ਵੈਸ਼੍ਯ ਰਿਖੀ ਦਾ ਪੁੱਤਰ ਮਾਤਾ-ਪਿਤਾ ਦੀ ਸੇਵਾ ਵਿਚ ਅਦੁੱਤੀ ਸੀ।

(5) ਗੋਰਖ :-ਜੋਗੀਆਂ ਦਾ ਆਚਾਰਯ ਗੋਰਖ ਨਾਥ, ਜਿਸ ਦਾ ਜਨਮ ਗੋਰਖਪੁਰ ਵਿਚ ਹੋਇਆ। ਜੋਗੀਆਂ ਦਾ ਕੰਨਪਾਟਾ ਪੰਥ ਇਸੇ ਮਹਾਤਮਾ ਤੋਂ ਚੱਲਿਆ ਹੈ। ਇਸ ਦੀ ਨੌਂ ਨਾਥਾਂ ਵਿਚ ਗਿਣਤੀ ਹੈ।

(6) ਪੂਰਨ :-ਸਿਆਲਕੋਟ ਦੇ ਪ੍ਰਤਾਪੀ ਰਾਜੇ ਸ਼ਾਲਿਵਾਹਨ ਦਾ ਪੁੱਤ੍ਰ ਅਤੇ ਰਸਾਲੂ ਦਾ ਭਾਈ।

(7) ਪ੍ਰਹਿਲਾਦ :-ਹਿਰਨਜਕਸ਼ਿਪ ਦਾ ਪੁੱਤ੍ਰ ਅਤੇ ਬਲਿ ਦਾ ਪਿਤਾ ਬਹੁਤ ਵੱਡੀ ਬੰਦਗੀ ਵਾਲਾ ਸੀ।

(8) ਵਾਰਿਸ ਸ਼ਾਹ :-ਇਹ ਪੰਜਾਬੀ ਦਾ ਉੱਤਮ ਕਵੀ ਜੰਡਿਆਲਾ ਸ਼ੇਰ ਖ਼ਾਂ (ਜ਼ਿਲ੍ਹਾ ਗੁੱਜਰਾਂਵਾਲਾ) ਦਾ ਵਸਨੀਕ ਸੀ। ਇਸ ਨੇ ਹੀਰ ਰਾਂਝੇ ਦੀ ਮਨੋਹਰ ਕਥਾ 1180 ਹਿਜ਼ਰੀ ਵਿਚ ਲਿਖੀ ਹੈ।

(9) ਕਾਲੀਦਾਸ :-ਪੰਡਤ ਮਾਨ ਸਿੰਘ ਕਾਲੀਦਾਸ (13 ਅਕਤੂਬਰ 1865-1944 ਪੰਜਾਬੀ ਦੇ ਪ੍ਰਮੁੱਖ ਕਿੱਸਾਕਾਰ ਹਨ ਪਰ ਉਨ੍ਹਾਂ ਨੂੰ ਬਹੁਤਾ ਕਾਲੀਦਾਸ ਗੁੱਜਰਾਂਵਾਲਿਆਂ ਦੇ ਨਾਂ ਨਾਲ ਹੀ ਜਾਣਿਆ ਜਾਂਦਾ ਹੈ। ਉਨ੍ਹਾਂ ਦਾ ਜਨਮ ਪੰਡਤ ਜੈ ਦਿਆਲ ਘਰ ਗੁੱਜਰਾਂਵਾਲਾ ਵਿਖੇ ਹੋਇਆ। ਉਨ੍ਹਾਂ ਪੂਰਨ ਭਗਤ, ਰੂਪ ਬਸੰਤ, ਰਾਜਾ ਰਸਾਲੂ ਆਦਿਕ ਕਿੱਸੇ ਲਿਖੇ ਹਨ।

(10) ਬੁੱਲ੍ਹੇ ਸ਼ਾਹ :-ਅਸਲੀ ਨਾਮ ਅਬਦੁੱਲਾ ਸੀ। ਬੁੱਲ੍ਹੇ ਸ਼ਾਹ ਦਾ ਜਨਮ 1680 ਵਿਚ ਜ਼ਿਲ੍ਹਾ ਲਾਹੌਰ ਦੇ ਸ਼ਹਿਰ ਕਸੂਰ ਨੇੜੇ ਪਿੰਡ ਪਾਂਡੋਕੇ ਵਿਚ ਪਿਤਾ ਸਖੀ ਮੁਹੰਮਦ ਦਰਵੇਸ਼ ਘਰ ਹੋਇਆ। ਇਨ੍ਹਾਂ ਕਾਫ਼ੀਆਂ, ਦੋਹਰੇ, ਬਾਰਾਮਾਹ, ਅਠਵਾਰਾ, ਗੰਢਾਂ, ਸੀਹਰਫੀਆਂ ਆਦਿਕ ਰਚਨਾਵਾਂ ਲਿਖੀਆਂ। (ਮਹਾਨ ਕੋਸ਼)



Sri Satguru Jagjit Singh Ji eLibrary NamdhariElibrary@gmail.com

[11]ਹਾਸ਼ਮ ਤੇ ਪੀਲੂ[12] ਵਾਂਗ ਨਾਮ ਰੁਸ਼ਨਾਉਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

[13]ਕਾਨ੍ਹ ਸਿੰਘ ਨਾਭੇ ਨੇ ਮਹਾਨ ਕੋਸ਼ ਲਿਖਿਆ ਏ।
ਸ਼ਬਦਾਂ ਨੂੰ ਕਿਸੇ ਉਹਦੇ ਵਾਂਗਰਾਂ ਪਰੋਣਾ ਨਹੀਂ
[14]ਗਿਆਨੀ ਗਿਆਨ ਸਿੰਘ ਹੋਇਆ ਲੇਖਕ ਮਹਾਨ
ਉਹਦੇ ਵਾਂਗੂੰ ਲੋਕਾਂ ਹੋਰ ਕਿਸੇ ਨੂੰ ਸਲਾਹੁਣਾ ਨਹੀਂ।
[15]ਚੰਦਨ ਕਵੀ ਦੇ ਹੰਕਾਰ ਤਾਂਈ ਤੋੜ ਕੇ ਤੇ
[16]ਧੰਨਾ ਸਿੰਘ ਵਾਂਗ ਕਿਸੇ ਗਯਾਨ ਕਰਵਾਉਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

[17]ਰਾਜੇ ਰਣਜੀਤ ਵਾਂਗ ਰਾਜ ਕਿਸੇ ਕਰਨਾ ਨਾ
ਉਹਦੇ ਵਾਂਗ ਪਰਜਾ ਦੇ ਦੁੱਖਾਂ ਨੂੰ ਵੰਡਾਉਣਾ ਨਹੀਂ
[18]ਭੀਮ ਸੈਨ ਵਾਂਗ ਕਿਸੇ ਗਦਾ ਯੁੱਧ ਕਰਨਾ ਨਾ

---

**(11) ਹਾਸ਼ਮ ਸ਼ਾਹ :**-ਅਸਲੀ ਨਾਮ ਸਯਦ ਮੁਹੰਮਦ ਹਾਸ਼ਮ ਸੀ। ਜਨਮ 27 ਨਵੰਬਰ ਸੰਨ 1735 ਈ. ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਜਗਦੇਉਂ ਕਲਾਂ ਪਿਤਾ ਹਾਜ਼ੀ ਮੁਹੰਮਦ ਸ਼ਰੀਫ ਘਰ ਹੋਇਆ। ਕਿੱਸਾ ਸੋਹਣੀ ਮਹੀਵਾਲ, ਸੱਸੀ ਪੁੰਨੂੰ, ਸ਼ੀਰੀ ਫ਼ਰਹਾਦ, ਮਹਿਮੂਦ ਗਜ਼ਨਵੀ, ਦੋਹਰੇ, ਡਿਓਢਾ, ਸ਼ੀਹਰਫੀਆਂ, ਬਾਰਾਂਮਾਹ, ਆਪ ਦੀਆਂ ਪ੍ਰਸਿੱਧ ਰਚਨਾਵਾਂ ਹਨ।

**(12) ਪੀਲੂ :**-ਪੀਲੂ ਪੰਜਾਬ ਦੇ ਜ਼ਿਲ੍ਹੇ ਅੰਮ੍ਰਿਤਸਰ ਪਿੰਡ ਵੈਰੋਵਾਲ ਦਾ ਰਹਿਣ ਵਾਲਾ ਸੀ। ਉਨ੍ਹਾਂ ਦਾ ਰਚਿਤ ਕਿੱਸਾ ਮਿਰਜ਼ਾ ਸਾਹਿਬਾਂ ਬਹੁਤ ਮਸ਼ਹੂਰ ਹੈ।

**(13) ਕਾਨ੍ਹ ਸਿੰਘ :**-ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਗ੍ਰੰਥ ਦੇ ਰਚੇਤਾ।

**(14) ਗਿਆਨੀ ਗਿਆਨ ਸਿੰਘ :**-ਜਨਮ 1822 ਵਿਚ ਲੌਂਗੋਵਾਲ ਜ਼ਿਲ੍ਹਾ ਸੰਗਰੂਰ ਵਿਚ ਹੋਇਆ ਸੀ। ਉਨ੍ਹਾਂ ਦੇ ਪਿਤਾ ਦਾ ਨਾਮ ਭਾਗ ਸਿੰਘ ਤੇ ਮਾਤਾ ਦਾ ਨਾਮ ਦੇਸਾਂ ਸੀ। ਪੰਥ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ, ਆਦਿਕ ਰਚਨਾਵਾਂ ਉਨ੍ਹਾਂ ਪ੍ਰੇਮ ਸਹਿਤ ਲਿਖੀਆਂ।

**(15) ਚੰਦਨ ਕਵੀ :**-ਗੁਰੂ ਗੋਬਿੰਦ ਸਿੰਘ ਦੇ ਬਵੰਜਾਂ ਕਵੀਆਂ 'ਚੋਂ ਇਕ ਕਵੀ।

**(16) ਧੰਨਾ ਸਿੰਘ :**-ਬਵੰਜਾਂ ਕਵੀਆਂ 'ਚੋਂ ਇਕ ਕਵੀ ਜਿਹੜਾ ਘਾਹ ਵੱਢਣ ਦੀ ਸੇਵਾ ਕਰਦਾ ਸੀ। ਇਸ ਨੇ ਚੰਦਨ ਕਵੀ ਦੀ ਕਵਿਤਾ ਦਾ ਉੱਤਰ ਆਪਣੀ ਕਵਿਤਾ ਰਾਹੀਂ ਦਿੱਤਾ ਸੀ।

**(17) ਰਣਜੀਤ :**-ਮਹਾਰਾਜਾ ਰਣਜੀਤ ਸਿੰਘ ਸਰਦਾਰ ਮਹਾਂ ਸਿੰਘ ਦਾ ਪੁੱਤਰ ਰਾਜ ਕੌਰ ਦਾ ਲਾਡਲਾ 2 ਨਵੰਬਰ ਸੰਨ 1780 ਵਿਚ ਇਸ ਦਾ ਜਨਮ ਹੋਇਆ। ਇਹ ਬਹੁਤ ਪ੍ਰਤਾਪੀ ਰਾਜਾ ਸੀ।

**(18) ਭੀਮ ਸੈਨ :**-ਪੰਜਾਂ ਪਾਂਡਵਾਂ ਦਾ ਭਰਾ ਜੋ ਗਦਾ ਯੁੱਧ ਵਿਚ ਬਹੁਤ ਨਿਪੁੰਨ ਸੀ।



Sri Satguru Jagjit Singh Ji eLibrary NamdhariElibrary@gmail.com

[19]ਅਰਜਨ ਦੇ ਵਾਂਗ ਤੀਰ ਚਿੱਲ੍ਹੇ 'ਤੇ ਚੜ੍ਹਾਉਣਾ ਨਹੀਂ
[20]ਹਨੂੰਮਾਨ ਵਾਂਗ ਕਿਸੇ ਸੇਵਕ ਨਾ ਬਣ ਜਾਣਾ
ਰਾਮਚੰਦ੍ਰ ਵਾਂਗ ਕਿਸੇ ਬਚਨ ਪੁਗਾਉਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

ਤਵਾਰੀਖ ਖ਼ਾਲਸਾ ਗਿਆਨ ਸਿੰਘ ਰਚ ਦਿੱਤਾ
ਉਹਦੇ ਵਾਂਗ ਗ੍ਰੰਥ ਹੋਰ ਕਿਸੇ ਨੇ ਰਚਾਉਣਾ ਨਹੀਂ
ਸੂਰਜ ਪ੍ਰਕਾਸ਼ ਸੰਤੋਖ ਸਿੰਘ ਲਿਖਿਆ ਏ
ਗੁਰੂ ਇਤਿਹਾਸ ਉਵੇਂ ਕਿਸੇ ਵਡਿਆਉਣਾ ਨਹੀਂ
ਪ੍ਰਮਾਣ ਤਸ਼ਬੀਹਾਂ ਦੇ ਕੇ ਉਹਦੇ ਵਾਂਗ ਖ਼ਾਲਸਾ ਜੀ
'ਗੁਰਸੇਵਕਾਂ' ਦਾ ਕਿਸੇ ਮਨ ਪਰਚਾਉਣਾ ਨਹੀਂ
ਕਵੀ ਤਾਂ ਜਹਾਨ ਵਿਚ ਹੋਏ ਬਹੁਤ ਹੋਣਗੇ ਵੀ
ਭਾਈ ਨੰਦ ਲਾਲ ਜਿਹਾ ਜੱਗ 'ਤੇ ਕੋਈ ਹੋਣਾ ਨਹੀਂ

ਭਾਈ ਨੰਦ ਲਾਲ ਜੀ ਦਾ ਜਨਮ ਸੰਨ 1633 ਵਿਚ ਪਿਤਾ ਛੱਜੂ ਰਾਮ ਆਗ੍ਰਿਸ਼ ਖੱਤਰੀ ਫ਼ਾਰਸੀ ਦੇ ਸੰਸਕ੍ਰਿਤ ਦੇ ਵੱਡੇ ਵਿਦਵਾਨ ਘਰ ਹੋਇਆ। ਆਪ ਜੀ ਦਾ ਜੀਵਨ ਸੰਘਰਸ਼ ਪੂਰਨ ਹੈ। ਬਹਾਦਰ ਸ਼ਾਹ ਭਾਈ ਨੰਦ ਲਾਲ ਜੀ 'ਤੇ ਸ਼ਰਧਾ ਰੱਖਦਾ ਸੀ, ਕਿਉਂਕਿ ਭਾਈ ਨੰਦ ਲਾਲ ਜੀ ਬਹਾਦਰ ਸ਼ਾਹ ਦੇ ਉਸਤਾਦ ਤੇ ਚੰਗੇ ਮਿੱਤਰ ਸਨ। ਬਹਾਦਰ ਸ਼ਾਹ ਭਾਈ ਜੀ ਨੂੰ ਕਹਿਣ ਲੱਗਾ ਕਿ ਜੇਕਰ ਆਪ ਆਪਣਾ ਧਰਮ ਬਰਕਰਾਰ ਰੱਖਣਾ ਚਾਹੁੰਦੇ ਹੋ, ਤਾਂ ਆਪ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਣ ਵਿਚ ਅਨੰਦਪੁਰ ਸਾਹਿਬ ਚਲੇ ਜਾਓ। ਇਸ ਤਰ੍ਹਾਂ ਭਾਈ ਜੀ ਮੌਲਵੀ ਗਿਆਸੂ ਦੀਨ ਸਮੇਤ ਰਾਤ ਨੂੰ ਆਗਰੇ ਤੋਂ ਚੱਲਣ ਲਈ ਤਿਆਰ ਹੋਏ। ਆਗਰੇ ਤੋਂ ਅਨੰਦਪੁਰ ਸਾਹਿਬ ਪਹੁੰਚ, ਅਨੰਦਪੁਰ ਸਾਹਿਬ ਦੀ ਤਰਫ਼ ਸਿਜਦਾ ਕਰਕੇ ਉਨ੍ਹਾਂ ਇਕ ਸ਼ਿਅਰ ਉਚਾਰਿਆ :

ਆਂ ਖ਼ੁਦਾਵੰਦਿ ਜ਼ਮੀਨੋਂ ਆਸਮਾਂ॥
ਜ਼ਿੰਦਗੀ ਬਖ਼ਸ਼ਿ ਵਜੂਦੇ ਇਨਸੋਂ ਜਾਂ॥

ਭਾਈ ਨੰਦ ਲਾਲ ਜੀ ਸ੍ਰੀ ਅਨੰਦਪੁਰ ਸਾਹਿਬ ਪਹੁੰਚ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਦੇ ਹਨ।

---

(19) ਅਰਜਨ :- ਪੰਜਾਂ ਪਾਂਡਵਾਂ ਦਾ ਭਰਾ ਜੋ ਤੀਰ-ਅੰਦਾਜ਼ੀ ਵਿਚ ਬਹੁਤ ਨਿਪੁੰਨ ਸੀ।
(20) ਹਨੂੰਮਾਨ :- ਤ੍ਰੇਤਾ ਯੁੱਗ ਦੇ ਮਾਲਕ ਭਗਵਾਨ ਰਾਮਚੰਦ੍ਰ ਦਾ ਅਨਿੰਨ ਸੇਵਕ।



Sri Satguru Jagjit Singh Ji eLibrary NamdhariElibrary@gmail.com

## ਕੋਰੜਾ ਛੰਦ

1. ਦਸਮ ਗੁਰਾਂ ਦੇ ਦਰਬਾਰ ਵਿੱਚ ਜੀ
ਚਰਨ ਪਰਸ ਸੁਖ ਸਾਰ ਵਿੱਚ ਜੀ
ਗੁਰੂ ਰੂਪ ਆਣ ਮੂਰਤਿ ਤਕਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

2. ਹਿਰਦੇ 'ਚ ਜੋਤ ਪ੍ਰੇਮ ਵਾਲੀ ਜਗੀ ਏ
ਦਿਲ ਵਿੱਚ ਦਰਸ ਪਿਆਸ ਲੱਗੀ ਏ
ਮਨ ਦੀ ਪਿਆਸ ਤੁਰਤ ਬੁਝਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

3. ਗੁਰਸਿੱਖ ਲੈਂਦਾ ਪ੍ਰੇਮ ਦੇ ਹੁਲਾਰੇ ਆ
ਗੁਰੂ ਚਰਨਾਂ 'ਚ ਲੁੱਟਦਾ ਨਜ਼ਾਰੇ ਆ
ਇੱਕ ਚਿੱਤ ਹੋ ਕੇ ਸੁਰਤੀ ਟਿਕਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

4. ਪੁਰੀ ਅਨੰਦ 'ਚ ਅਨੰਦ ਮਾਣਦਾ
ਮੁਕਤਿ ਜੁਗਤ ਮਾਰਗ ਪਛਾਣਦਾ
ਬਾਜ਼ਾਂ ਵਾਲਿਆਂ ਦਾ ਬਣ ਦਾਸ ਆਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

5. ਗੁਰੂ ਚਰਨਾਂ ਤੋਂ ਜਾਵੇ ਬਲਿਹਾਰ ਆ
ਲੁੱਟਦਾ ਏ ਮੌਜ ਗੁਰੂ ਦੇ ਦੁਆਰ ਆ
ਭਗਤੀ ਦੀ ਜੋਤ ਮਨ 'ਚ ਜਗਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

6. ਹਰੀ ਦੇ ਪਿਆਰਿਆਂ ਦਾ ਸੰਗ ਕਰਦਾ
ਖ਼ੁਸ਼ੀਆਂ ਦੇ ਨਾਲ ਝੋਲੀਆਂ ਨੂੰ ਭਰਦਾ
ਵਿੱਦਿਆ ਦੇ ਦੀਵਿਆਂ ਨੂੰ ਰੁਸ਼ਨਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ



Sri Satguru Jagjit Singh Ji eLibrary NamdhariElibrary@gmail.com

7. ਗੁਰਮਤਿ ਵਾਲੀ ਸਿੱਖਿਆ ਏ ਸਿੱਖਦਾ
ਗੁਰੂ ਦਰਬਾਰ ਦੀ ਸਿਫ਼ਤ ਲਿਖਦਾ
ਫ਼ਾਰਸੀ ਦੇ ਵਿਚ ਸ਼ਿਅਰ ਬਣਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

8. ਫ਼ਾਰਸੀ ਤੇ ਅਰਬੀ ਭਾਸ਼ਾਵਾਂ ਕੰਠ ਆ
ਬੰਦਗੀਨਾਮਾ ਲਿਖਤਾ ਗ੍ਰੰਥ ਆ
ਗੁਰੂ-ਚਰਨਾਂ 'ਚ ਭੇਂਟ ਦੇਣਾ ਚਾਂਹਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

9. ਆਪਣੀ ਤਿਆਰ ਕੀਤੀ ਹੋਈ ਰਚਨਾ
ਹਿਰਦੇ ਦੇ ਵਿਚ ਸੀ ਸਮੋਈ ਰਚਨਾ
ਆਪਣਾ ਗ੍ਰੰਥ ਗੁਰਾਂ ਨੂੰ ਵਿਖਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

10. ਬਾਜ਼ਾਂ ਵਾਲਾ ਸ੍ਰੀ ਗੁਰੂ ਸਮਰੱਥ ਜੀ
ਸੇਵਕਾਂ ਦੀ ਲੈਂਦਾ ਲੱਜਿਆ ਹੈ ਰੱਖ ਜੀ
ਮਹਿਮਾ 'ਗੁਰਸੇਵਕ' ਗੁਰੂ ਦੀ ਗਾਂਵਦਾ
ਭਾਈ ਨੰਦ ਲਾਲ ਦਰਸ਼ਨ ਪਾਂਵਦਾ

ਸ੍ਰੀ ਅਨੰਦਪੁਰ ਸਾਹਿਬ ਪਹੁੰਚ, ਆਪਣੇ ਲਿਖੇ ਹੋਏ ਸ਼ਿਅਰਾਂ ਨੂੰ ਇਕੱਤਰ ਕਰਕੇ, ਸ੍ਰੀ ਦਸਮੇਸ਼ ਜੀ ਦੇ ਹਜ਼ੂਰ ਭੇਂਟ ਕੀਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਖਰੜੇ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਭਾਈ ਨੰਦ ਲਾਲ ਜੀ ਤੋਂ ਗੁਰੂ ਸਾਹਿਬ ਨੇ ਪੁੱਛਿਆ, "ਇਸ ਸੰਗ੍ਰਹਿ ਦਾ ਨਾਮ ਕੀ ਹੈ ?" ਤਾਂ ਭਾਈ ਜੀ ਨੇ ਇਸ ਦਾ ਨਾਮ ਬੰਦਗੀਨਾਮਾ ਦੱਸਿਆ। ਇਹ ਗ੍ਰੰਥ ਵੈਸਾਖੀ ਦੇ ਪੁਰਬ 'ਤੇ 16 ਮਾਰਚ ਸੰਨ 1682 ਨੂੰ ਗੁਰੂ ਜੀ ਨੂੰ ਅਰਪਣ ਕੀਤਾ। ਸ੍ਰੀ ਗੁਰੂ ਦੇਵ ਨੇ ਪੜ੍ਹ ਕੇ, ਮੁੱਖੋਂ ਉਚਾਰਿਆ—"ਇਹ ਗ੍ਰੰਥ ਅਤੀ ਸੁੰਦਰ ਹੈ ਪਰ ਨਾਮ ਠੀਕ ਨਹੀਂ ਰੱਖਿਆ ਗਿਆ।" ਤਾਂ ਭਾਈ ਨੰਦ ਲਾਲ ਜੀ ਨੇ ਅਰਜ਼ ਕੀਤੀ—"ਹੇ ਗੁਰੂਦੇਵ ! ਜੇਕਰ ਨਾਮ ਗ਼ਲਤ ਹੈ ਤਾਂ ਠੀਕ ਕਰ ਦਿਓ।" ਤਾਂ ਇਸ ਗ੍ਰੰਥ ਦਾ ਨਾਮ ਗੁਰੂ ਜੀ ਨੇ ਜ਼ਿੰਦਗੀਨਾਮਾ ਰੱਖਿਆ।



Sri Satguru Jagjit Singh Ji eLibrary NamdhariElibrary@gmail.com

## ਕਬਿੱਤ ਛੰਦ

ਮਾਰਚ ਸੀ ਸੋਲ੍ਹਾਂ ਸੰਨ ਸੋਲ੍ਹਾਂ ਸੌ ਬਿਆਸੀ
ਗੁਰੂ ਦਰਬਾਰ ਦਾ ਮੈਂ ਹਾਲ ਜੀ ਬਤਾਇਆ ਏ
ਸ੍ਰੀ ਅਨੰਦਪੁਰ ਪੁਰੀ ਭਾਗਾਂ ਵਾਲੜੀ 'ਚ
ਮੰਜ਼ਲਾਂ ਨੂੰ ਮਾਰ ਭਾਈ ਨੰਦ ਲਾਲ ਆਇਆ ਏ
ਪਰਮ ਪੁਰਖ ਪਿਤਾ ਬਾਜ਼ਾਂ ਵਾਲੇ ਗੁਰੂ ਜੀ ਦਾ
ਦਰਸ ਪਰਸ ਕੇ ਸਰਬ ਸੁਖ ਪਾਇਆ ਏ
ਬਹੁਤ ਸਾਰੇ ਸ਼ਿਅਰ ਲਿਖ ਕਰਕੇ ਇਕੱਤਰ ਜੀ
ਕਵਿਤਾ ਦੇ ਰੂਪ ਵਿਚ ਜਾਮਾ ਪਹਿਨਾਇਆ ਏ
ਮਨ ਵਿਚ ਸੋਚ ਵਿਚਾਰ ਕਰ ਭਾਈ ਜੀ ਨੇ
ਬੰਦਗੀਨਾਮਾ ਉਹਦਾ ਨਾਮ ਰਖਵਾਇਆ ਏ
ਲਿਖਿਆ ਗ੍ਰੰਥ ਸੋਹਣਾ ਭਾਈ ਨੰਦ ਲਾਲ ਜੀ ਨੇ
ਸ੍ਰੀ ਦਸਮੇਸ਼ ਜੀ ਨੂੰ ਆਣ ਕੇ ਵਿਖਾਇਆ ਏ
ਵੇਖ ਕੇ ਗ੍ਰੰਥ ਸ੍ਰੀ ਗੁਰੂ ਪ੍ਰਸੰਨ ਹੋਏ
ਨੂਰੀ ਨੈਣਾਂ ਨਾਲ ਸੱਚੇ ਪਾਤਸ਼ਾਹ ਤਕਾਇਆ ਏ
ਭਾਈ ਸਾਹਿਬ ਇਹ ਤਾਂ ਗ੍ਰੰਥ ਅਤਿ ਸੁੰਦਰ ਹੈ
ਦਸਮ ਗੁਰੂ ਜੀ ਮੁੱਖ ਵਿੱਚੋਂ ਫ਼ੁਰਮਾਇਆ ਹੈ
ਕਰਦੇ ਸਿਫ਼ਤ ਗੁਰਦੇਵ ਜੀ ਗ੍ਰੰਥ ਦੀ ਨੇ
ਰਸਨਾ ਦੇ ਵਿੱਚੋਂ ਬਹੁਤ ਗੁਰਾਂ ਨੇ ਸਲ੍ਹਾਇਆ ਏ
ਸ਼ਾਹੀ ਦਰਵੇਸ਼ ਗੁਰੂ ਕਲਗੀਆਂ ਵਾਲਿਆਂ ਨੇ
ਪਰ ਇਕ ਗੱਲ ਵਾਲਾ ਸ਼ੰਕਾ ਜਤਾਇਆ ਏ
ਭਾਈ ਸਾਹਿਬ ਨਾਮ ਇਹਦਾ ਠੀਕ ਨਹੀਂ ਰੱਖਿਆ ਜੀ
ਸ੍ਰੀ ਸਤਿਗੁਰੂ ਜੀ ਨੇ ਆਖ ਕੇ ਸੁਨਾਇਆ ਏ
ਭਾਈ ਨੰਦ ਲਾਲ ਜੀ ਨੇ ਗੁਰੂ ਜੀ ਨੂੰ ਆਖਿਆ ਏ
ਨਾਮ ਇਹਦਾ ਠੀਕ ਕਰੋ ਜਿਵੇਂ ਤੁਹਾਨੂੰ ਭਾਇਆ ਏ
ਗੁਰੂ ਗੋਬਿੰਦ ਸਿੰਘ ਜੀ ਨੇ ਕਰ ਕਿਰਪਾ ਤੇ
ਬੰਦਗੀਨਾਮੇ ਤੋਂ ਇਹਦਾ ਨਾਮ ਬਦਲਾਇਆ ਏ
ਗੁਰੂ ਜੀ ਨੇ ਜ਼ਿੰਦਗੀਨਾਮਾ ਨਾਮ ਰੱਖਿਆ ਏ



Sri Satguru Jagjit Singh Ji eLibrary NamdhariElibrary@gmail.com

ਭਾਈ ਨੰਦ ਲਾਲ ਖ਼ੁਸ਼ੀ ਵਿਚ ਮੁਕਸਾਇਆ ਏ
ਨਵਾਂ ਨਾਮ ਸੁਣ ਕੇ ਨਿਹਾਲ ਹੋਇਆ ਗੁਰਸਿੱਖ
ਭਾਈ ਜੀ ਨੇ ਮਨ ਵਿਚ ਸ਼ੁਕਰ ਮਨਾਇਆ ਏ
ਕਹੇ 'ਗੁਰਸੇਵਕ' ਉਹ ਜੱਗ ਵਿਚ ਹਾਰਦਾ ਨਾ
ਜੀਹਦੇ ਸਿਰ ਉੱਤੇ ਪਰਮਾਤਮਾ ਦਾ ਸਾਇਆ ਏ

ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ :

**ਰਚਿਯੋ ਬੰਦਗੀ ਨਾਮਾ ਜੋਇ॥ ਅਹੈਂ ਜ਼ਿੰਦਗੀ ਨਾਮਾ ਸੋਇ**
**ਕਰਯੋ ਸਰਾਹਨ ਨੀਕੇ ਬਨਯੋ॥ ਪਠਤਿ ਸੁਨਤਿ ਹਿਤ ਦਾਯਕ ਭਨਯੋ**

ਸ੍ਰੀ ਗੁਰੂ ਕਲਗੀਧਰ ਨੇ ਆਪ ਜੀ ਦੀ ਰਚਨਾ ਨੂੰ ਜ਼ਿੰਦਗੀਨਾਮਾ ਨਾਮ ਦੇ ਕੇ ਬਚਨ ਕੀਤਾ ਕਿ ਇਹ ਗ੍ਰੰਥ ਜੋ ਪੜ੍ਹੇਗਾ, ਆਪਣੇ ਜੀਵਨ ਨੂੰ ਸਫ਼ਲਾ ਕਰੇਗਾ, ਜਿਹੜਾ ਸੁਣੇਗਾ ਉਸ ਦਾ ਵੀ ਭਲਾ ਹੋਵੇਗਾ। ਭਾਈ ਨੰਦ ਲਾਲ ਜੀ ਨੂੰ ਹੁਕਮ ਹੋਇਆ ਕਿ ਤੁਸੀਂ ਇਸ ਗ੍ਰੰਥ ਦੀ ਕਥਾ ਅਰੰਭ ਕਰੋ, ਤਾਂ ਕਿ ਇਹ ਫ਼ਾਰਸੀ ਦਾ ਗ੍ਰੰਥ ਆਮ ਸਿੱਖਾਂ ਦੀ ਸਮਝ ਵਿਚ ਆ ਸਕੇ। ਇਸ ਤਰ੍ਹਾਂ ਰੋਜ਼ ਗੁਰੂ ਜੀ ਦੀ ਹਜ਼ੂਰੀ ਵਿਚ ਜ਼ਿੰਦਗੀਨਾਮਾ ਗ੍ਰੰਥ ਦੀ ਕਥਾ ਹੋਣ ਲੱਗੀ। ਸੰਗਤਾਂ ਕਥਾ ਸੁਣ ਕੇ ਨਿਹਾਲ ਹੁੰਦੀਆਂ। ਕਥਾ ਸਭ ਦੇ ਮਨ ਨੂੰ ਭਾਉਂਦੀ ਹੈ।

## ਦੋਤਾਰਾ ਛੰਦ

1.

ਸ੍ਰੀ ਕਲਗੀਧਰ ਜੀ ਨੇ ਜਦ ਸੀ ਨਿਗ੍ਹਾ ਮਿਹਰ ਦੀ ਮਾਰੀ
ਨੰਦ ਲਾਲ ਪਿਆਰੇ ਦੇ ਮਨ ਦੀ ਬਾਤ ਜਾਣ ਲਈ ਸਾਰੀ
ਮੁੱਖੋਂ ਇਹ ਕਹਿ ਦਿੱਤਾ ਤੇਰੀ ਰਚਨਾ ਮਨ ਰੁਸ਼ਨਾਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

2.

ਸ੍ਰੀ ਦਸਮ ਸਤਿਗੁਰੂ ਨੇ ਮੁੱਖ ਦੇ ਵਿੱਚੋਂ ਇੰਝ ਫ਼ੁਰਮਾਇਆ
ਤੁਸੀਂ ਕਥਾ ਅਰੰਭ ਕਰੋ ਨੰਦ ਲਾਲ ਨੂੰ ਆਖ ਸੁਣਾਇਆ
ਤੇਰੀ ਕਵਿਤਾ ਭਗਤਾਂ ਦੇ ਭਾਈ ਜੀ ਸੁੱਤੇ ਭਾਗ ਜਗਾਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

3.

ਗੁਰ ਬਾਜ਼ਾਂ ਵਾਲੇ ਦੇ ਵਿੱਚ ਦਰਬਾਰ ਹੋਇਆ ਪ੍ਰਬੰਧ
ਨੰਦ ਲਾਲ ਭਾਈ ਜੀ ਨੇ ਕੀਤੀ ਕਥਾ ਸੀ ਆਪ ਅਰੰਭ



Sri Satguru Jagjit Singh Ji eLibrary NamdhariElibrary@gmail.com

ਕਥਾ ਸਰਵਣ ਕਰਨ ਲਈ ਸੰਗਤ ਦੂਰੋਂ ਨੇੜਿਓਂ ਆਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

4.

ਜਿਹੜਾ ਇਹ ਕਥਾ ਸੁਣੂ ਉਸ ਨੂੰ ਰਹੂ ਦੁੱਖ ਨਾ ਕੋਈ
ਕਲਗੀਧਰ ਕਹਿੰਦੇ ਨੇ ਉਸ ਦਾ ਜੀਵਨ ਸਫ਼ਲਾ ਹੋਈ
ਰਾਹ ਦੱਸੇ ਜੀਵਨ ਦਾ ਨਾਲੇ ਪ੍ਰੇਮ ਦੇ ਰਾਹੇ ਪਾਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

5.

ਭਾਈ ਨੰਦ ਲਾਲ ਜੀਓ ਵਾਰਤਾ ਪ੍ਰੇਮ ਦੇ ਨਾਲ ਸੁਣਾਉਂਦੇ
ਇਹ ਗ੍ਰੰਥ ਫ਼ਾਰਸੀ ਦਾ ਇਸ ਦੇ ਅਰਥ ਬੋਧ ਸਮਝਾਉਂਦੇ
ਸੂਚੀ ਭਈ ਰਸਨਾ ਉਹ ਉਪਮਾ ਗੁਰ ਦਰਬਾਰ ਦੀ ਗਾਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

6.

ਭਾਈ ਨੰਦ ਲਾਲ ਜਹੇ ਸਿੱਖ ਨੂੰ ਕਿਰਪਾ ਕਰਕੇ ਸਾਜਣ
ਸੁਣ ਕਥਾ ਸਤਿਗੁਰੂ ਜੀ ਸਿੱਖ ਨੂੰ ਆਦਰ ਸਹਿਤ ਨਿਵਾਜਣ
ਮਾੜੀ ਹੈ ਡੋਬ ਦਿੰਦੀ ਤੇ ਸਤਿਸੰਗਤ ਪਾਰ ਲੰਘਾਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

7.

ਜਦ ਨੰਦ ਲਾਲ ਭਾਈ ਇਸ ਦੇ ਅਰਥ ਆਪ ਸੀ ਕਰਦੇ
ਭਾਈ ਮਨੀ ਸਿੰਘ ਜੀਓ ਪੰਜਾਬੀ ਵਿਚ ਕਲਮਬੰਦ ਕਰਦੇ
ਹਿਰਦੇ ਨੂੰ ਸਾਫ਼ ਕਰੇ ਤਨ ਤੇ ਮਨ ਦੀ ਮੈਲ ਨੂੰ ਲਾਹੁੰਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ

8.

ਭਾਈ ਨੰਦ ਲਾਲ ਜੀਓ ਖ਼ੁਸ਼ੀਆਂ ਨਾਲ ਝੋਲੀਆਂ ਭਰਦੇ
'ਗੁਰਸੇਵਕ ਸਿੰਘਾ' ਦੱਸੇ ਜੋ ਗੁਰ ਹੋਰ ਬਖ਼ਸ਼ਿਸ਼ਾਂ ਕਰਦੇ
ਲਿਖ ਜੱਸ ਪਰਮੇਸ਼ਰ ਦਾ ਕਲਮ ਹੈ ਅੱਗੇ ਹਾਲ ਸੁਣਾਉਂਦੀ
ਗ੍ਰੰਥ ਜ਼ਿੰਦਗੀਨਾਮੇ ਦੀ ਕਥਾ ਹੈ ਸਭ ਦੇ ਮਨ ਨੂੰ ਭਾਉਂਦੀ



Sri Satguru Jagjit Singh Ji eLibrary NamdhariElibrary@gmail.com

ਭਾਈ ਨੰਦ ਲਾਲ ਜੀ ਜ਼ਿੰਦਗੀਨਾਮਾ ਗ੍ਰੰਥ ਦੀ ਕਥਾ ਕਰਦੇ। ਸ੍ਰੀ ਗੁਰੂ ਦਸਮ ਪਾਤਸ਼ਾਹ ਇਨ੍ਹਾਂ ਨੂੰ ਖ਼ੁਸ਼ੀਆਂ ਨਾਲ ਨਿਵਾਜ਼ਦੇ। ਇਸ ਦੇ ਨਾਲ-ਨਾਲ ਭਾਈ ਮਨੀ ਸਿੰਘ ਕਥਾ ਸੁਣ ਕੇ ਪੰਜਾਬੀ ਵਿਚ ਕਲਮਬੰਦ ਕਰਦੇ। ਆਪ ਜੀ ਦੀ ਤਿੱਖੀ ਬੁੱਧੀ ਤੇ ਵਿੱਦਿਆ ਵੇਖ ਕੇ ਗੁਰੂ ਜੀ ਨੇ ਆਪ ਜੀ ਨੂੰ ਦੀਵਾਨ ਦੀ ਪਦਵੀ ਦੇ ਕੇ ਕ੍ਰਿਤਾਰਥ ਕੀਤਾ। ਆਪ ਜੀ ਕਵੀਆਂ ਦੀ ਸਭਾ ਦੇ ਦੀਵਾਨ ਵਜ਼ੀਰ ਥਾਪੇ ਗਏ।

## ਢਾਡੀ ਚਾਲ

ਗੁਰੂ ਬਾਜ਼ਾਂ ਵਾਲੇ ਭਾਈ ਨੰਦ ਲਾਲ ਦੀ
ਕਥਾ ਸੁਣ ਕੇ ਤੇ ਹੋਏ ਪ੍ਰਸੰਨ ਜੀ
ਗੁਰੂ ਕਲਗੀਆਂ ਵਾਲੇ ਨੰਦ ਲਾਲ ਨੂੰ
ਮੁੱਖ ਵਿੱਚੋਂ ਆਖਿਆ ਏ ਧੰਨ ਧੰਨ ਜੀ
ਸੋਂਹਦੇ ਗੁਰੂ ਦਸਮੇਸ਼ ਦਰਬਾਰ 'ਚ
ਸੋਂਹਦਾ ਤਾਰਿਆਂ ਦੇ ਵਿੱਚ ਜਿਵੇਂ ਚੰਨ ਜੀ
ਦੇ ਕੇ ਪਦਵੀ ਦੀਵਾਨ ਦੀ ਨਿਵਾਜ਼ਿਆ
ਖ਼ੁਸ਼ ਹੋ ਗਿਆ ਏ ਭਾਈ ਜੀ ਦਾ ਮਨ ਜੀ
ਸਭ ਕਵੀਆਂ ਦੇ ਵਿੱਚੋਂ ਉੱਚਾ ਰੁਤਬਾ
ਦਿੱਤਾ ਗੁਰੂ ਦਸਮੇਸ਼ ਜੀ ਨੇ ਬੰਨ੍ਹ ਜੀ
ਨੀਵੇਂ ਹੋ ਕੇ ਰਹਿਣ ਸਦਾ ਨੰਦ ਲਾਲ ਜੀ
ਲੋਭ ਮੋਹ ਵਾਲੇ ਠੀਕਰੇ ਨੂੰ ਭੰਨ ਜੀ
ਲੋਕੋ ਵਿੱਦਿਆ ਦਾ ਗਹਿਣਾ ਐਸਾ ਗਹਿਣਾ ਏ
ਚੋਰ ਜਿਸ ਨੂੰ ਨਾ ਲਾ ਸਕੇ ਸੰਨ੍ਹ ਜੀ
ਜਿਹੜੇ ਸੁਣਦੇ ਨੇ ਗੁਰੂ ਦੀਆਂ ਸਿਫ਼ਤਾਂ
ਢਿੱਲੋਂ ਆਖਦਾ ਏ ਧੰਨ ਉਹ ਕੰਨ ਜੀ

ਭਾਈ ਨੰਦ ਲਾਲ ਜੀ ਨਾਲ ਆਏ ਗਿਆਸੂਦੀਨ ਮੌਲਵੀ ਨੇ ਜਦ ਕਿਹਾ ਕਿ ਮੇਰਾ ਗੁਰੂ ਨੰਦ ਲਾਲ ਹੈ, ਤਾਂ ਭਾਈ ਆਲਮ ਸਿੰਘ ਜੀ ਮੌਲਵੀ ਨੂੰ ਗੱਜ ਕੇ ਕਹਿਣ ਲੱਗੇ ਕਿ ਅਨੰਦਪੁਰ ਸਾਹਿਬ 'ਚ ਤਾਂ ਇੱਕੋ ਗੁਰੂ ਕਲਗੀਧਰ ਹੀ ਹੈ। ਇਹ ਨੰਦ ਲਾਲ ਕਿੱਥੋਂ ਦਾ ਗੁਰੂ ਹੋਇਆ? ਗੁਰੂ ਕਲਗੀਧਰ ਜੀ ਨੇ ਸੁਣ ਕੇ ਫ਼ੁਰਮਾਇਆ ਕਿ ''ਅਸੀਂ ਤੁਹਾਡੇ ਗੁਰੂ ਹਾਂ, ਵਿੱਦਿਆ ਕਰਕੇ ਇਹ ਵੀ ਗਿਆਸੂਦੀਨ ਦੇ ਗੁਰੂ ਹੈਨ। ਅਸਾਂ ਇਸ ਨੂੰ ਗੁਰ-ਪਦ ਦਿੱਤਾ ਹੈ।''



Sri Satguru Jagjit Singh Ji eLibrary NamdhariElibrary@gmail.com

ਭਾਈ ਨੰਦ ਲਾਲ ਜੀ ਗੁਰਬਾਣੀ ਅਰਥ ਦੀ ਸੰਪਰਦਾ ਚਲਾਈ। ਉਨ੍ਹਾਂ ਤੋਂ ਬਾਅਦ ਭਾਈ ਮਨੀ ਸਿੰਘ ਸਾਹਿਬ ਨੇ ਸਵੈ-ਜੀਵਨ ਕਾਲ 'ਚ ਗੁਰਬਾਣੀ ਅਤੇ ਭਾਈ ਨੰਦ ਲਾਲ ਬਾਣੀ ਦੇ ਮੂਲ ਪਾਠ ਟੀਕੇ ਅਤੇ ਪ੍ਰਯਾਂਵਾਂ ਦੇ ਕਈ ਉਤਾਰੇ ਕਰਵਾਏ। ਇਸ ਤੋਂ ਬਾਅਦ ਲਗਾਤਾਰ ਭਾਈ ਦੀਵਾਨ ਸਿੰਘ ਜੀ, ਭਾਈ ਗੁਰਦਿਆਲ ਸਿੰਘ ਜੀ, ਭਾਈ ਗੁਰਬਖਸ਼ ਸਿੰਘ ਜੀ, ਭਾਈ ਅਮਰ ਸਿੰਘ ਜੀ, ਭਾਈ ਰਾਮ ਸਿੰਘ ਜੀ, ਭਾਈ ਸਾਹਿਬ ਗਿਆਨੀ ਹਜ਼ੂਰਾ ਸਿੰਘ ਜੀ ਝੰਡੇ ਬੁੰਗੇਵਾਲੇ, ਗਿਆਨੀ ਬਖ਼ਸ਼ੀਸ਼ ਸਿੰਘ ਜੀ, ਗਿਆਨੀ ਸਰੂਪ ਸਿੰਘ ਜੀ, ਸੰਤ ਬਾਬਾ ਰਣ ਸਿੰਘ ਜੀ ਅਕਾਲੀ, ਸੰਤ ਬਾਬਾ ਦਇਆ ਸਿੰਘ ਜੀ ਨਿਹੰਗ ਸਿੰਘ, ਗਿਆਨੀ ਕਰਤਾਰ ਸਿੰਘ ਜੀ ਮੋਟਾ ਅੱਖਰ, ਸੰਤ ਗਿਆਨੀ ਹਰਦੀਪ ਸਿੰਘ ਜੀ ਹਜ਼ੂਰੀ ਟਕਸਾਲ।

ਉਪਰੋਕਤ ਮਹਾਂਪੁਰਸ਼ਾਂ ਨੇ ਭਾਈ ਨੰਦ ਲਾਲ ਜੀ ਦੀ ਵਿੱਦਿਆ, ਸੰਪਰਦਾ ਨੂੰ ਅੱਗੇ ਤੋਰਿਆ। ਅਜੋਕੇ ਸਮੇਂ ਵਿਚ ਸੰਤ ਗਿਆਨੀ ਹਰਦੀਪ ਸਿੰਘ ਜੀ ਤੋਂ ਵਰੋਸਾਏ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ, ਭਾਈ ਨੰਦ ਲਾਲ ਜੀ ਗੁਰਮਤਿ ਵਿਦਿਆਲਾ ਸ੍ਰੀ ਸਰਬਲੋਹ ਬੁੰਗਾ ਨੰਗਲੀ ਵਾਲੇ ਭਾਈ ਨੰਦ ਲਾਲ ਜੀ ਦੀ ਮਹਾਨ ਸੰਪਰਦਾ ਨੂੰ ਅੱਗੇ ਤੋਰ ਰਹੇ ਹਨ।





Sri Satguru Jagjit Singh Ji eLibrary NamdhariElibrary@gmail.com

# ਸਿੱਖਿਆਦਾਇਕ ਪੈਂਤੀ ਅੱਖਰੀ ਬੈਂਤ

## ਪੈਂਤੀ-ਅੱਖਰੀ

### ੳ

ਊੜਾ ਉੱਠ ਕੇ ਕਰ ਇਸ਼ਨਾਨ ਬੰਦੇ
ਸਮਾਂ ਬੀਤਿਆ ਹੱਥ ਨਾ ਆਇਆ ਈ
ਹੀਰਾ ਜਨਮ ਅਨਮੋਲ ਦੁਰਲਭ ਤੇਰਾ
ਘੱਟੇ ਕੌਡੀਆਂ ਵਾਂਗ ਰੁਲਾਇਆ ਈ
ਸਿਰਜਣਹਾਰ ਨੇ ਤੈਨੂੰ ਸਿਰਜਿਆ ਈ
ਕਰਤਾ ਪੁਰਖ ਨੂੰ ਦਿਲੋਂ ਭੁਲਾਇਆ ਈ
ਕਹੇ 'ਗੁਰਸੇਵਕ' ਭਗਵਾਨ ਦੇ ਨਾਮ ਬਾਝੋਂ
ਐਵੇਂ ਜਨਮ ਵਿਅਰਥ ਗਵਾਇਆ ਈ

### ਅ

ਐੜਾ ਐਵੇਂ ਨਾ ਕਰੀਂ ਤੂੰ ਮਾਣ ਬੰਦੇ
ਦਿਲੋਂ ਕੱਢ ਦੇ ਦੂਈ ਗੁਮਾਨੀਆਂ ਨੂੰ
ਵੇ ਤੂੰ ਅੰਦਰੋਂ ਬਾਹਰੋਂ ਸਾਫ਼ ਹੋਜਾ
ਮਨੋਂ ਕੱਢ ਦੇ ਮੈਲ ਸ਼ੈਤਾਨੀਆਂ ਨੂੰ
ਦਰਦੇ ਦਿਲਾਂ ਨੂੰ ਹੋਰ ਦੁਖਾ ਨਾਂਹੀ
ਠੋਕਰ ਮਾਰ ਨਾ ਦਿਲਾਂ ਦੇ ਜਾਨੀਆਂ ਨੂੰ
ਕਹੇ 'ਗੁਰਸੇਵਕ' ਕੋਈ ਧਰਮ ਦਾ ਕੰਮ ਕਰ ਲੈ
ਐਵੇਂ ਰੋਲ ਨਾ ਬਹੀਂ ਜਵਾਨੀਆਂ ਨੂੰ

### ੲ

ਈੜੀ ਆਖਦੀ ਇਲਮ ਦਾ ਧਾਰਨੀ ਹੋ
ਚੰਗੇ ਮੰਦੇ ਦੀ ਸੋਚ ਵਿਚਾਰ ਰੱਖੀਂ



Sri Satguru Jagjit Singh Ji eLibrary NamdhariElibrary@gmail.com

ਛੱਡ ਵੈਰ ਵਿਰੋਧ ਨਿਰਵੈਰ ਹੋਜਾ
ਵੈਰੀ ਨਾਲ ਵੀ ਦਿਲੋਂ ਪਿਆਰ ਰੱਖੀਂ
ਫੁੱਲ ਬਣ ਕੇ ਤੇ ਵੰਡ ਸੁਗੰਧੀਆਂ ਨੂੰ
ਦਿਲ ਵਿੱਚ ਨਾ ਕਿਸੇ ਲਈ ਖਾਰ ਰੱਖੀਂ
ਕਹੇ 'ਗੁਰਸੇਵਕ' ਜੋ ਪਾਲਦਾ ਸਾਰਿਆਂ ਨੂੰ
ਹਰਦਮ ਯਾਦ ਉਹ ਸੱਚਾ ਕਰਤਾਰ ਰੱਖੀਂ

## ਸ

ਸੱਸਾ ਸੱਚ ਦੇ ਮਾਰਗ ਚਲਦਿਆਂ ਦੀ
ਉਸਤਤ ਸਾਰਾ ਹੀ ਇਹ ਜਹਾਨ ਕਰਦਾ
ਸ਼ੋਭਾ ਜੱਗ ਦੇ ਵਿੱਚ ਮਹਾਨ ਹੁੰਦੀ
ਜਿਹੜਾ ਸੱਚ ਵੱਲ ਸਦਾ ਧਿਆਨ ਕਰਦਾ
ਸੱਚ ਹਿਰਦੇ ਦੇ ਵਿੱਚ ਵਸਾਏ ਜਿਹੜਾ
ਜੱਗ ਸਾਰਾ ਹੀ ਉਹਦੇ ਗੁਣ ਗਾਣ ਕਰਦਾ
ਝੂਠ ਹਾਰ ਜਾਵੇ ਸੱਚ ਹਾਰਦਾ ਨਹੀਂ
ਗੁਰਸੇਵਕ ਸਿੰਘ ਹੈ ਸੱਚ ਬਿਆਨ ਕਰਦਾ

## ਹ

ਹਾਹਾ ਹੱਜ 'ਤੇ ਜਾਣ ਦਾ ਕੀ ਫਾਇਦਾ
ਜੇਕਰ ਭੁੱਖੇ ਨੂੰ ਲੰਗਰ ਛਕਾਇਆ ਈ ਨਾ
ਕੀ ਫਾਇਦਾ ਨਮਾਜ਼ਾਂ ਗੁਜ਼ਾਰੀਆਂ ਦਾ
ਜੇਕਰ ਪਿਆਸੇ ਨੂੰ ਪਾਣੀ ਪਿਲਾਇਆ ਈ ਨਾ
ਡਿੱਗੇ ਹੋਏ ਨੂੰ ਕਦੇ ਉਠਾਇਆ ਈ ਨਾ
ਰੋਂਦੇ ਹੋਏ ਨੂੰ ਕਦੇ ਹਸਾਇਆ ਈ ਨਾ
ਕਹੇ ਗੁਰਸੇਵਕ ਜੇ ਬੰਦਗੀ ਨਾ ਕੀਤੀ
ਚੰਗਾ ਜੱਗ 'ਤੇ ਕਰਮ ਕਮਾਇਆ ਈ ਨਾ

## ਕ

ਕੱਕਾ ਕਰਮ ਤੂੰ ਨੇਕ ਕਮਾਈਂ ਬੰਦੇ
ਪਿੱਛੋਂ ਨੇਕੀਆਂ ਜੱਗ 'ਤੇ ਰਹਿਣੀਆਂ ਈਂ



Sri Satguru Jagjit Singh Ji eLibrary NamdhariElibrary@gmail.com

ਚੰਗਿਆਂ ਨਾਲ ਤੂੰ ਬੈਠ ਕੇ ਬਣ ਚੰਗਾ
ਛੱਡ ਬੁਰਿਆਂ ਨਾਲ ਰਹਿਣੀਆਂ ਬਹਿਣੀਆਂ ਈਂ
ਉਹਨਾਂ ਉੱਤੇ ਤੂੰ ਅਮਲ ਹਮੇਸ਼ ਕਰਨਾ
ਗੱਲਾਂ ਮੁੱਖ 'ਚੋਂ ਜਿਹੜੀਆਂ ਕਹਿਣੀਆਂ ਈਂ
ਕਹੇ ਗੁਰਸੇਵਕ ਜੇ ਨਾਮ ਨੂੰ ਜਪਿਆ ਨਾ
ਮਾਰਾਂ ਜਮਾਂ ਦੀਆਂ ਪੈਣੀਆਂ ਸਹਿਣੀਆਂ ਈਂ

## ਖ

ਖੱਖਾ ਖੋਟ ਨਾ ਮਨ ਦੇ ਵਿੱਚ ਰੱਖੀਂ
ਖੋਟ ਮਨ 'ਚੋਂ ਕੱਢ ਕੇ ਪਾਕ ਹੋਜਾ
ਨਾਮ ਬਾਣੀ ਦੇ ਨਾਲ ਤੂੰ ਮੋਹ ਪਾ ਲੈ
ਗੁਰੂ ਚਰਨਾਂ ਦਾ ਸੱਜਣਾ ਚਾਕ ਹੋਜਾ
ਪੰਜਾਂ ਰੋਗਾਂ ਨੂੰ ਦਿਲ 'ਚੋਂ ਦੂਰ ਕਰਕੇ
ਦਿਲ ਸਾਫ਼ ਕਰਕੇ ਠੀਕ ਠਾਕ ਹੋਜਾ
ਕਹੇ ਗੁਰਸੇਵਕ ਤੂੰ ਜਿਉਂਦਿਆਂ ਮਰ ਕੇ ਤੇ
ਗੁਰੂ ਚਰਨਾਂ ਦੀ ਰਾਖ ਤੇ ਖਾਕ ਹੋਜਾ

## ਗ

ਗੱਗਾ ਗੁੱਸੇ ਦੇ ਉੱਤੇ ਤੂੰ ਪਾ ਕਾਬੂ
ਗੁੱਸਾ ਕਈਆਂ ਦੇ ਹੱਡਾਂ ਨੂੰ ਖਾ ਗਿਆ ਈ
ਉਹ ਆਦਮੀ ਜੱਗ ਨੂੰ ਜਿੱਤ ਲੈਂਦਾ
ਗੁੱਸੇ ਉੱਤੇ ਜੋ ਕਾਬੂ ਪਾ ਗਿਆ ਈ
ਗੁੱਸੇ ਵਿੱਚ ਇਨਸਾਨ ਜੇ ਹੋਏ ਅੰਧਾ
ਧੋਖਾ ਜੱਗ ਦੇ ਵਿੱਚ ਉਹ ਖਾ ਗਿਆ ਈ
ਕਹੇ ਗੁਰਸੇਵਕ ਜੋ ਗੁੱਸੇ ਨੂੰ ਮਾਰ ਲੈਂਦਾ
ਸਾਰੇ ਜੱਗ ਦੇ ਉੱਤੇ ਉਹ ਛਾ ਗਿਆ ਈ

## ਘ

ਘੱਘਾ ਘੋੜੇ ਘਮੰਡ ਦੇ ਚੜ੍ਹ ਕੇ ਤੇ
ਸੁੱਖ ਜੱਗ ਵਿੱਚ ਕਿਸੇ ਨਾ ਪਾਇਆ ਈ



Sri Satguru Jagjit Singh Ji eLibrary NamdhariElibrary@gmail.com

ਐਵੇਂ ਧੌਣ ਅਕੜਾ ਕੇ ਰੱਖਦਾ ਏ
ਕਾਨੇ ਵਾਂਗ ਸਰੀਰ ਅਕੜਾਇਆ ਈ
ਸਦਾ ਨਹੀਂ ਜਵਾਨੀ ਦੀ ਰੁੱਤ ਰਹਿਣੀ
ਜੋਬਨ ਚਾਰ ਕੁ ਦਿਨਾਂ ਦੀ ਛਾਇਆ ਈ
ਕਹੇ ਗੁਰਸੇਵਕ ਤੂੰ ਜਿਸ ਨਾਲ ਮੋਹ ਕਰਦਾ
ਇਹ ਸਾਰੀ ਭਗਵਾਨ ਦੀ ਮਾਇਆ ਈ

### ਙ

ਙੰਙਾ-ਙਿਣਤੀ ਦੇ ਮਿਲੇ ਸਵਾਸ ਤੈਨੂੰ
ਪੂੰਜੀ ਦਮਾਂ ਦੀ ਐਵੇਂ ਲੁਟਾਈ ਨਾ ਤੂੰ
ਸਾਬਣ ਤਨ 'ਤੇ ਮਲ ਤਨ ਸਾਫ਼ ਕੀਤਾ
ਕੀਤੀ ਦਿਲ ਦੇ ਵਿੱਚੋਂ ਸਫ਼ਾਈ ਨਾ ਤੂੰ
ਸਾਧ ਸੰਗਤ ਦੇ ਵਿੱਚ ਨਾ ਚੱਲ ਆਇਆ
ਨਾਮ ਵਾਲੀ ਵੀ ਕੀਤੀ ਕਮਾਈ ਨਾ ਤੂੰ
ਕਹੇ ਗੁਰਸੇਵਕ ਤੂੰ ਗੁਰੂ ਨੂੰ ਮਿਲਣ ਵਾਲੀ
ਲੱਗਦਾ ਕਦੇ ਵੀ ਪੜ੍ਹੀ ਪੜ੍ਹਾਈ ਨਾ ਤੂੰ

### ਚ

ਚੱਚਾ ਚੰਗੀਆਂ ਗੱਲਾਂ ਤੂੰ ਸਿੱਖ ਪਿਆਰੇ
ਮਾਣ ਪਾਵੇਂਗਾ ਤਾਂਹੀਓਂ ਸੰਸਾਰ ਦੇ ਵਿੱਚ
ਹਰਦਮ ਹੋ ਨਿਮਾਣਾ ਤੂੰ ਰਹੀਂ ਬੰਦੇ
ਕਦੇ ਆਵੀਂ ਨਾਂ ਮੋਹ ਹੰਕਾਰ ਦੇ ਵਿੱਚ
ਇਕ ਗੱਲ ਨੂੰ ਬੰਨ੍ਹ ਲੈ ਪੱਲੜੇ ਤੂੰ
ਹੱਥ ਕਾਰ ਦੇ ਵਿੱਚ ਚਿੱਤ ਯਾਰ ਦੇ ਵਿੱਚ
ਕਹੇ ਗੁਰਸੇਵਕ ਫਿਰ ਹਰ ਥਾਂ ਨਜ਼ਰ ਆਊ
ਰੱਬ ਫੁੱਲ ਦੇ ਵਿੱਚ ਰੱਬ ਖਾਰ ਦੇ ਵਿੱਚ

### ਛ

ਛੱਛਾ ਛੋਹ ਨਾ ਝੂਠ ਕਹਾਣੀਆਂ ਨੂੰ
ਪੈਣ ਲਾਹਨਤਾਂ ਝੂਠਿਆਂ ਬੰਦਿਆਂ ਨੂੰ



Sri Satguru Jagjit Singh Ji eLibrary NamdhariElibrary@gmail.com

ਤੇਰਾ ਜੱਗ ਵਿੱਚ ਨਾਮ ਬਦਨਾਮ ਹੋਜੂ
ਛੱਡ ਮੂਰਖਾ ਕੂੜ ਦੇ ਧੰਧਿਆਂ ਨੂੰ
ਅਕਲ ਵਾਲੇ ਦਿਲਦਾਰ ਨੂੰ ਪਾ ਲੈਂਦੇ
ਆਵੇ ਸਮਝ ਨਾ ਅਕਲ ਦੇ ਅੰਧਿਆਂ ਨੂੰ
ਕਹੇ ਗੁਰਸੇਵਕ ਉਹ ਦੀਨ ਦਇਆਲ ਦਾਤਾ
ਜਾਣ ਲੈਂਦਾ ਏ ਮੰਦੇ ਤੇ ਚੰਗਿਆਂ ਨੂੰ

ਜ

ਜੱਜਾ ਜੂਨ ਚੌਰਾਸੀ ਵਿੱਚ ਫਿਰੇਂ ਭਾਉਂਦਾ
ਰੱਬ ਤੇਰੇ 'ਤੇ ਕਰਮ ਕਮਾਇਆ ਈ
ਤੈਨੂੰ ਗਰਭ ਦੇ ਅੰਦਰ ਪਾਲਿਆ ਈ
ਫੇਰ ਵਿੱਚ ਸੰਸਾਰ ਘਲਾਇਆ ਈ
ਹੱਡ ਮਾਸ ਤੇ ਨਾੜੀਆਂ ਸਾਜ ਕੇ ਤੇ
ਗਾਰਾ ਰਕਤ ਤੇ ਬੂੰਦ ਦਾ ਲਾਇਆ ਈ
ਕਹੇ ਗੁਰਸੇਵਕ ਤੂੰ ਉਸ ਨੂੰ ਭੁੱਲ ਬੈਠਾ
ਜਿਸ ਨੇ ਸੁੰਦਰ ਸਰੀਰ ਬਣਾਇਆ ਈ

ਝ

ਝੱਝਾ ਝੂਠ ਦੇ ਬੰਨ ਪੜ੍ਹੱਲ ਬੈਠਾ
ਬੰਦੇ ਸੱਚ ਨੂੰ ਮਨੋਂ ਵਿਸਾਰਿਆ ਕਿਉਂ
ਸਮਾਂ ਐਵੇਂ ਵਿਅਰਥ ਗਵਾਇਆ ਈ
ਹੀਰਾ ਜਨਮ ਤੂੰ ਮੂਰਖਾ ਹਾਰਿਆ ਕਿਉਂ
ਰੱਬ ਮਨ ਦੇ ਵਿੱਚ ਨਾ ਵੱਸਿਆ ਈ
ਭੰਗਵੇਂ ਵੇਸ ਨੂੰ ਮੂਰਖਾ ਧਾਰਿਆ ਕਿਉਂ
ਕਹੇ ਗੁਰਸੇਵਕ ਤੂੰ ਉੱਠ ਕੇ ਨਾਮ ਜਪ ਲੈ
ਐਵੇਂ ਸੌਂ ਕੇ ਵਕਤ ਗੁਜ਼ਾਰਿਆ ਕਿਉਂ

ੲ

ਵੰਞਾ ਆਖਦਾ ਮੌਜ ਤੂੰ ਲੁੱਟਦਾ ਏਂ
ਨਾਲ ਰਲ ਕੇ ਆਪਣੇ ਹਾਣੀਆਂ ਦੇ



Sri Satguru Jagjit Singh Ji eLibrary NamdhariElibrary@gmail.com

ਰੰਗ-ਰੰਗ ਦੇ ਮਾਣੇਂ ਨਜ਼ਾਰਿਆਂ ਨੂੰ
ਵਿੱਚ ਬੈਠਦਾ ਆ ਕੇ ਢਾਣੀਆਂ ਦੇ
ਫੇਰ ਉਹਨਾਂ ਦੀ ਖ਼ਤਮ ਹੈ ਛਾਂ ਹੁੰਦੀ
ਪੱਤੇ ਝੜ ਜਾਂਦੇ ਜਿਨ੍ਹਾਂ ਟਾਹਣੀਆਂ ਦੇ
ਕਹੇ ਗੁਰਸੇਵਕ ਕਦੇ ਮਨ ਨੂੰ ਪੜ੍ਹਿਆ ਨਾ
ਕਿੱਸੇ ਪੜ੍ਹਦਾ ਏ ਰਾਜੇ ਤੇ ਰਾਣੀਆਂ ਦੇ

## ਟ

ਟੈਂਕਾ ਟੁੱਟੀਆਂ ਆਸਾਂ ਨਾ ਜੁੜਦੀਆਂ ਨੇ
ਭਾਵੇਂ ਲੱਖ-ਲੱਖ ਵਾਰੀ ਜੋੜ ਵੇਖੋ
ਟੁੱਟੇ ਦਿਲ ਤੇ ਸ਼ੀਸ਼ੇ ਨਾ ਜੁੜਦੇ ਨੇ
ਭਾਵੇਂ ਸੌ-ਸੌ ਵਾਰੀ ਜੋੜ ਵੇਖੋ
ਭੇਖ ਧਾਰ ਕੇ ਕੋਈ ਨਾ ਸੰਤ ਬਣਦਾ
ਭਾਵੇਂ ਤਨ 'ਤੇ ਕੰਬਲੀ ਓੜ ਵੇਖੋ
ਲੱਗੀ ਵਾਲੇ ਨਾ ਲੱਗੀਆਂ ਤੋੜਦੇ ਨੇ
ਗੁਰਸੇਵਕ ਸਿੰਘ ਆਖੇ ਭਾਵੇਂ ਤੋੜ ਵੇਖੋ

## ਠ

ਠੱਠਾ ਠੰਢ ਤੂੰ ਦਿਲ ਦੇ ਵਿੱਚ ਰੱਖੀਂ
ਐਵੇਂ ਆਪਣੇ ਤਨ ਨੂੰ ਤਾਇਆ ਨਾ ਕਰ
ਗੀਤ ਜਦੋਂ ਵੀ ਗਾਉਣੇ ਆ ਖ਼ੁਸ਼ੀ ਦੇ ਗਾ
ਗੀਤ ਗ਼ਮਾਂ ਦੇ ਸੱਜਣਾ ਗਾਇਆ ਨਾ ਕਰ
ਮਹਿਲ ਕਿਸੇ ਦਾ ਵੱਸਦਾ ਵੇਖ ਕੇ ਤੇ
ਝੁੱਗੀ ਆਪਣੀ ਕਦੇ ਵੀ ਢਾਹਿਆ ਨਾ ਕਰ
ਕਹੇ ਗੁਰਸੇਵਕ ਜੇ ਪਾਉਣਾ ਏ ਗੁਰੂ ਤਾਂਈ
ਬਿਨਾਂ ਗੁਰੂ ਤੋਂ, ਹੋਰ ਨੂੰ ਚਾਹਿਆ ਨਾ ਕਰ

## ਡ

ਡੱਡਾ ਡਰ-ਡਰ ਦਿਨ ਨਾ ਕੱਟ ਬੰਦੇ
ਜਿਹੜਾ ਡਰ ਗਿਆ ਸਮਝ ਲੈ ਮਰ ਗਿਆ ਈ



Sri Satguru Jagjit Singh Ji eLibrary NamdhariElibrary@gmail.com

ਇਸ ਜੱਗ ਦੀ ਖੇਡ ਸਤਰੰਜ਼ ਵਿੱਚੋਂ
ਜਿਹੜਾ ਹਰ ਗਿਆ ਸਮਝ ਲੈ ਹਰ ਗਿਆ ਈ
ਡੂੰਘੇ ਫੱਟ ਜ਼ੁਬਾਨ ਦੇ ਦੁੱਖ ਦਾਈ
ਜਿਹੜਾ ਜ਼ਰ ਗਿਆ ਸਮਝ ਲੈ ਜ਼ਰ ਗਿਆ ਈ
ਕਹੇ ਗੁਰਸੇਵਕ ਪ੍ਰਤੀਤ ਰੱਖ ਇਕ ਉੱਤੇ
ਜਿਹੜਾ ਤਰ ਗਿਆ ਸਮਝ ਲੈ ਤਰ ਗਿਆ ਈ

## ਢ

ਢੱਢਾ ਢਾਰਿਆਂ ਵਿੱਚ ਤੂੰ ਦਿਨ ਕੱਟ ਲੈ
ਕੀ ਫਾਇਦਾ ਈ ਮਹਿਲ ਬਣਾਵਣੇ ਦਾ
ਇਕ ਦਿਨ ਮਹਿਲ ਚੁਬਾਰੇ ਤਿਆਗ ਦੇਣੇ
ਸਮਾਂ ਆਵਣਾ ਜੱਗ ਤੋਂ ਜਾਵਣੇ ਦਾ
ਜੀਵਨ ਜੋਤ ਨੇ ਇਕ ਦਿਨ ਬੁਝ ਜਾਣਾ
ਵਕਤ ਆਵਣਾ ਮੌਤ ਗਲ ਲਾਵਣੇ ਦਾ
ਕਹੇ ਗੁਰਸੇਵਕ ਨਾ ਮੌਕਾ ਗਵਾਈਂ ਹੱਥੋਂ
ਵੇਲਾ ਰੱਬ ਦਾ ਨਾਮ ਧਿਆਵਣੇ ਦਾ

## ਣ

ਣਾਣਾ ਆਖਦਾ ਨਾਮ ਧਿਆ ਬੰਦੇ
ਨਾਮ ਨਾਲ ਹੀ ਭਵਜਲੋਂ ਲੰਘਣਾ ਈ
ਚੰਗੇ ਮੰਦੇ ਦਾ ਉੱਥੇ ਹਿਸਾਬ ਹੋਣਾ
ਲੇਖਾ ਧਰਮ ਰਾਜ ਨੇ ਮੰਗਣਾ ਈ
ਧੀਆਂ ਪੁੱਤ ਤੂੰ ਆਪਣੇ ਛੱਡ ਜਾਣੇ
ਛੱਡ ਜਾਣਾ ਸੁਹਾਵਣਾ ਅੰਗਣਾ ਈ
ਕਹੇ ਗੁਰਸੇਵਕ ਜਦ ਮੌਤ ਨੇ ਝਪਟ ਮਾਰੀ
ਟੁੱਟ ਜਾਵਣਾ ਕੱਚ ਦਾ ਕੰਗਣਾ ਈ

## ਤ

ਤੱਤਾ ਤਾਰੂ ਤੂੰ ਪੰਜ ਦਰਿਆ ਦਾ ਏ
ਸਮਾਂ ਆਉਣ ਤੇ ਹਾਰ ਨਾ ਖਾ ਜਾਵੀਂ



Sri Satguru Jagjit Singh Ji eLibrary NamdhariElibrary@gmail.com

ਤੇਰੇ ਜਾਣ ਪਿੱਛੋਂ ਜੱਗ ਯਾਦ ਰੱਖੇ
ਐਸਾ ਸੋਹਣਿਆ ਕਰਮ ਕਮਾ ਜਾਵੀਂ
ਕਦੇ ਗੁਰੂ ਦੇ ਕੋਲੋਂ ਨਾ ਦੂਰ ਹੋਵੀਂ
ਪ੍ਰੀਤ ਆਪਣੀ ਤੋੜ ਨਿਭਾ ਜਾਵੀਂ
ਕਹੇ ਗੁਰਸੇਵਕ ਤੂੰ ਸੱਚਾ ਸੇਵਾਦਾਰ ਬਣ ਕੇ
ਜੀਵਨ ਗੁਰਾਂ ਦੇ ਲੇਖੇ ਵਿੱਚ ਲਾ ਜਾਵੀਂ

## ਥ

ਥੱਥਾ ਥਿੜਕ ਨਾ ਜਾਵੀਂ ਇਰਾਦਿਆਂ ਤੋਂ
ਜ਼ੇਰਾ ਪੱਥਰ ਤੇ ਵਾਂਗ ਚੱਟਾਨ ਰੱਖੀਂ
ਚੰਦਨ ਵਾਂਗ ਸੁਗੰਧੀ ਫੈਲਾਈਂ ਹਰ ਥਾਂ
ਕਾਇਮ ਆਪਣਾ ਸਿਦਕ ਈਮਾਨ ਰੱਖੀਂ
ਕਰੀਂ ਡੱਟ ਕੇ ਜ਼ੁਲਮ ਦਾ ਟਾਕਰਾ ਤੂੰ
ਹੱਥ ਵਿੱਚ ਤੂੰ ਤੀਰ ਕਮਾਣ ਰੱਖੀਂ
ਕਹੇ ਗੁਰਸੇਵਕ ਨਾ ਤੱਕੀਂ ਤੂੰ ਹੋਰ ਪਾਸੇ
ਜਦੋਂ ਰੱਖੀਂ ਤੇ ਗੁਰੂ ਵੱਲ ਧਿਆਨ ਰੱਖੀਂ

## ਦ

ਦੱਦਾ ਦਿਲ ਨੂੰ ਗੁਰੂ ਦੇ ਨਾਲ ਲਾਵੀਂ
ਤੇਰਾ ਆਵਣਾ ਸਫ਼ਲ ਸੰਸਾਰ ਅੰਦਰ
ਦਰ-ਦਰ ਦਾ ਭਟਕਣਾ ਛੱਡ ਕੇ ਤੇ
ਹਿਰਦੇ ਵਿੱਚ ਵਸਾ ਇੱਕ ਓਅੰਕਾਰ ਅੰਦਰ
ਜਾਗ ਗੁਰੂ ਦੇ ਨਾਮ ਦੀ ਲਾ ਇਸਨੂੰ
ਠੀਕ ਹੋਵੇਗਾ ਤਾਂਹੀਓਂ ਬਿਮਾਰ ਅੰਦਰ
ਨਿਰਮਲ ਨੀਰ ਦੇ ਵਾਂਗਰਾਂ ਹੋ ਨਿਰਮਲ
ਕਹੇ ਗੁਰਸੇਵਕ ਨਾ ਰੱਖੀਂ ਤੂੰ ਖਾਰ ਅੰਦਰ

## ਧ

ਧੱਧਾ ਧਾਰਿਆ ਜੇਕਰ ਤੂੰ ਗੁਰੂ ਨਾਂਹੀ
ਕਾਮਲ ਗੁਰੂ ਨੂੰ ਲੱਭ ਕੇ ਧਾਰ ਲੈ ਤੂੰ



Sri Satguru Jagjit Singh Ji eLibrary NamdhariElibrary@gmail.com

ਨਜ਼ਰਾਂ ਨਾਲ ਨਜ਼ਾਰੇ ਤੂੰ ਤੱਕਦਾ ਏਂ
ਮਨ ਅੰਦਰ ਵੀ ਝਾਤੀ ਮਾਰ ਲੈ ਤੂੰ
ਸਭ ਤਾਂਈ ਤੂੰ ਇਕ ਸਮਾਨ ਜਾਣੀ
ਕੱਢ ਹੰਗਤਾ ਮਨ 'ਚੋਂ ਬਾਹਰ ਲੈ ਤੂੰ
ਕਹੇ ਗੁਰਸੇਵਕ ਤੂੰ ਗੁਰੂ ਦਾ ਫੜ ਪੱਲਾ
ਜੀਵਨ ਆਪਣਾ ਜ਼ਰਾ ਸਵਾਰ ਲੈ ਤੂੰ

## ਨ

ਨੰਨਾ ਨਾਮ ਦਾ ਧਾਰਨੀ ਹੋ ਕੇ ਤੇ
ਨਾਮ ਗੁਰਾਂ ਦੇ ਅੰਦਰ ਤੂੰ ਰੰਗ ਹੋਜਾ
ਜੇਕਰ ਗੁਰੂ ਦੀ ਗਲੀ 'ਚੋਂ ਲੰਘਣਾ ਈ
ਸੰਗਾ ਲਾਹ ਕੇ ਸਭ ਨਿਸੰਗ ਹੋਜਾ
ਹੋਜਾ ਸ਼ਹਿਦ ਦੇ ਵਾਂਗਰਾਂ ਤੂੰ ਮਿੱਠਾ
ਜਾਂ ਫਿਰ ਖੰਡ ਹੋਜਾ ਜਾਂ ਗੁਲਕੰਦ ਹੋਜਾ
ਦੂਨੀਆਂਦਾਰੀ ਦਾ ਮੋਹ ਤਿਆਗ ਕੇ ਤੇ
ਗੁਰਸੇਵਕ ਸਿੰਘਾ ਫ਼ਕੀਰ ਮਲੰਗ ਹੋਜਾ

## ਪ

ਪੱਪਾ ਪ੍ਰੇਮ ਨੂੰ ਲਗਦੇ ਢਾਈ ਅੱਖਰ
ਏਸ ਪ੍ਰੇਮ ਦੇ ਸਬਕ ਨੂੰ ਪੜ੍ਹ ਬੰਦੇ
ਪੌੜੀ ਕ੍ਰੋਧ ਵਾਲੀ ਉਤੋਂ ਉੱਤਰ ਕੇ ਤੇ
ਪੌੜੀ ਪ੍ਰੇਮ ਵਾਲੀ ਉੱਤੇ ਚੜ੍ਹ ਬੰਦੇ
ਪਾਸਾ ਛੱਡ ਕੇ ਲੋਭ ਤੇ ਹੰਗਤਾ ਦਾ
ਪਾਸੇ ਪ੍ਰੇਮ ਵਾਲੇ ਆ ਕੇ ਖੜ੍ਹ ਬੰਦੇ
ਕਹੇ ਗੁਰਸੇਵਕ ਜੇ ਲੜਨ ਨੂੰ ਜੀ ਕਰਦਾ
ਮਨ ਆਪਣੇ ਨਾਲ ਤੂੰ ਲੜ ਬੰਦੇ

## ਫ

ਫੱਫਾ ਫਾਹੀ ਪ੍ਰੇਮ ਦੀ ਪਈ ਜਿਸ ਨੂੰ
ਜੋਗੇ ਵਾਂਗਰਾ ਗੁਰਾਂ ਦਾ ਹੋ ਗਿਆ ਈ



Sri Satguru Jagjit Singh Ji eLibrary NamdhariElibrary@gmail.com

ਜਦੋਂ ਕੂੜ ਦੇ ਰਾਸਤੇ ਪੈਣ ਲੱਗਾ
ਗੁਰੂ ਪੱਖ ਵਿੱਚ ਆਣ ਖਲੋ ਗਿਆ ਈ
ਸਿੱਖ ਗੁਰੂ ਦੇ ਪ੍ਰੇਮ ਵਿੱਚ ਖੋ ਗਿਆ ਈ
ਗੁਰੂ ਸਿੱਖ ਦੇ ਪ੍ਰੇਮ ਵਿੱਚ ਖੋ ਗਿਆ ਈ
'ਗੁਰਸੇਵਕ ਸਿੰਘ' ਪਰਮੇਸ਼ਰ ਦੀ ਸ਼ਰਣ ਆ ਕੇ
ਆਪਣੇ ਪਾਪਾਂ ਦੀ ਮੈਲ ਨੂੰ ਧੋ ਗਿਆ ਈ

### ਬ

ਬੱਬਾ ਬੋਲੀਏ ਬਚਨ ਪ੍ਰੇਮ ਵਾਲੇ
ਮੰਦਾ ਬਚਨ ਜ਼ੁਬਾਨ 'ਚੋਂ ਬੋਲੀਏ ਨਾ
ਕੌੜੇ ਬੋਲ ਨੇ ਰੀਠੜੇ ਵਾਂਗ ਹੁੰਦੇ
ਅੰਮ੍ਰਿਤ ਵਿੱਚ ਕਦੇ ਜ਼ਹਿਰ ਨੂੰ ਘੋਲੀਏ ਨਾ
ਮੁੱਠ ਹੀਰਿਆਂ ਨਾਲ ਜੇ ਭਰੀ ਹੋਵੇ
ਕਿਸੇ ਬੇ-ਕਦਰੇ ਅੱਗੇ ਖੋਲੀਏ ਨਾ
ਕਹੇ ਗੁਰਸੇਵਕ ਜਦ ਗੁਰੂ ਦੇ ਵੱਲ ਤੁਰੀਏ
ਲੱਖਾਂ ਔਕੜਾਂ ਵਿੱਚ ਵੀ ਡੋਲੀਏ ਨਾ

### ਭ

ਭੱਭਾ ਭਰਮ ਦੇ ਵਿੱਚ ਨਾ ਪੈ ਜਾਵੀਂ
ਭਰਮ ਵਿੱਚ ਨਾ ਸਿੱਖੀ ਪ੍ਰਪੱਕ ਹੁੰਦੀ
ਸਿੱਖੀ ਸਿਦਕ ਨਿਭਾਉਣ ਦੀ ਦੂਰ ਮੰਜ਼ਲ
ਮੰਜ਼ਲ ਸਿੱਖ ਦੇ ਕੋਲੋਂ ਨਾ ਤੱਕ ਹੁੰਦੀ
ਓਸ ਸਿੱਖੀ ਦਾ ਮਿੱਤਰੋ ਕੀ ਫਾਇਦਾ
ਭਰੀ ਈਰਖਾ ਵਿੱਚ ਨੱਕੋ ਨੱਕ ਹੁੰਦੀ
ਕਹੇ ਗੁਰਸੇਵਕ ਜੇ ਸਿੱਖੀ ਰੱਖਣੀ ਏ
ਸੀਸ ਵਾਰ ਕੇ ਤੇ ਸਿੱਖੀ ਰੱਖ ਹੁੰਦੀ

### ਮ

ਮੱਮਾ ਮੈਂ ਤੇ ਮੇਰੀ ਨੂੰ ਮਾਰ ਪਹਿਲੋਂ
ਜੇਕਰ ਗੁਰੂ ਦੀ ਖ਼ੁਸ਼ੀ ਨੂੰ ਪਾਵਣਾ ਈਂ



Sri Satguru Jagjit Singh Ji eLibrary NamdhariElibrary@gmail.com

ਸਿਰ ਧਰ ਕੇ ਤਲੀ 'ਤੇ ਆਵਣਾ ਈਂ
ਤਾਂ ਫਿਰ ਗੁਰੂ ਦੀ ਗਲੀ ਵਿੱਚੋਂ ਜਾਵਣਾ ਈਂ
ਸਦਾ ਗੁਣਾਂ ਦੇ ਤਾਂਈ ਗ੍ਰਹਿਣ ਕਰਨਾ
ਅਵਗਣ ਕਿਸੇ ਦਾ ਨਹੀਂ ਤਕਾਵਣਾ ਈ
ਕਹੇ ਗੁਰਸੇਵਕ ਸਿੰਘ ਧਾਰ ਕੇ ਸਮਦ੍ਰਿਸ਼ਟੀ
ਤਾਂ ਫਿਰ ਬ੍ਰਹਮ ਗਿਆਨੀ ਅਖਵਾਵਣਾ ਈ

### ਯ

ਯਯਾ ਯਾਰੀਆਂ ਕਿਸੇ ਦੇ ਨਾਲ ਲਾਈਏ
ਪਿੱਛੇ ਹਟੀਏ ਨਾ ਭਾਵੇਂ ਈਮਾਨ ਜਾਵੇ
ਜੀਹਦੀ ਬਾਂਹ ਫੜੀਏ ਉਹਦੀ ਛੋੜੀਏ ਨਾ
ਭਾਵੇਂ ਆਨ ਜਾਵੇ ਭਾਵੇਂ ਸ਼ਾਨ ਜਾਵੇ
ਯਾਦ ਯਾਰ ਦੀ ਵਿੱਚ ਹੀ ਲੀਨ ਰਹੀਏ
ਭਾਵੇਂ ਮਾਣ ਜਾਵੇ ਭਾਵੇਂ ਤਾਣ ਜਾਵੇ
ਕਹੇ ਗੁਰਸੇਵਕ ਨਾ ਮੁੱਖ ਨੂੰ ਮੋੜੀਏ ਜੀ
ਭਾਵੇਂ ਜਿੰਦ ਜਾਵੇ ਭਾਵੇਂ ਜਾਨ ਜਾਵੇ

### ਰ

ਰਾਰਾ ਰਾਹ ਨਾ ਆਪਣਾ ਛੱਡੀਏ ਜੀ
ਔਣ ਔਕੜਾਂ ਰਾਹਾਂ ਵਿੱਚ ਭਾਰੀਆਂ ਜੀ
ਭਾਵੇਂ ਤੋਪ ਚੱਲੇ ਭਾਵੇਂ ਤੀਰ ਚੱਲੇ
ਭਾਵੇਂ ਸੀਸ 'ਤੇ ਚੱਲਣ ਆਰੀਆਂ ਜੀ
ਤਾਂ ਵੀ ਹੌਸਲਾ ਕਦੇ ਨਾ ਹਾਰੀਏ ਜੀ
ਭਾਵੇਂ ਆਉਣ ਮੁਸੀਬਤਾਂ ਭਾਰੀਆਂ ਜੀ
ਕਹੇ ਗੁਰਸੇਵਕ ਜਿੰਦ ਜਾਂਦੀ ਤਾਂ ਚਲੀ ਜਾਵੇ
ਕਾਇਮ ਰੱਖੀਏ ਸਦਾ ਸਰਦਾਰੀਆਂ ਜੀ

### ਲ

ਲੱਲਾ ਲੱਜਿਆ ਰੱਖੀਏ ਦਿਲ ਅੰਦਰ
ਦਰ ਆਏ ਫ਼ਕੀਰ ਨੂੰ ਮੋੜੀਏ ਨਾ



Sri Satguru Jagjit Singh Ji eLibrary NamdhariElibrary@gmail.com

ਜੀਹਨੂੰ ਯਾਰ ਕਹੀਏ ਉਹਦਾ ਸਾਥ ਦੇਈਏ
ਯਾਰੀ ਅੱਧ ਵਿਚਕਾਰੋਂ ਤੋੜੀਏ ਨਾ
ਟਾਹਣੀ ਨਾਲ ਹੀ ਫੁੱਲ ਦੀ ਸਾਂਝ ਹੁੰਦੀ
ਫੁੱਲ ਤੋੜ ਕੇ ਕਦੇ ਮਰੋੜੀਏ ਨਾ
ਕਹੇ ਗੁਰਸੇਵਕ ਜਿੰਦ ਜਾਵੇ ਤਾਂ ਚਲੀ ਜਾਵੇ
ਜੀਹਦੀ ਬਾਂਹ ਫੜੀਏ ਉਹਦੀ ਛੋੜੀਏ ਨਾ

## ਵ

ਵਵਾ ਵੈਰ ਨਾ ਕਾਹੂ ਦੇ ਸੰਗ ਕਰੀਐ
ਵੈਰੀ ਤਾਂਈ ਵੀ ਮਿੱਤਰ ਹੀ ਜਾਣੀਏ ਜੀ
ਰਹੀਏ ਗੁਰੂ ਦੀ ਰਜ਼ਾ ਵਿੱਚ ਸਦਾ ਰਾਜ਼ੀ
ਉਹਦੀ ਮੌਜ਼ ਅੰਦਰ ਮੌਜ਼ ਮਾਣੀਏ ਜੀ
ਕਾਮ ਕ੍ਰੋਧ ਤੋਂ ਸਦਾ ਨਿਰਲੇਪ ਰਹੀਏ
ਖਾਕ ਵਿਛੇ ਵਿਕਾਰਾਂ ਦੀ ਨਾ ਛਾਣੀਏ ਜੀ
ਕਹੇ ਗੁਰਸੇਵਕ ਜੋ ਤਨ ਤੋਂ ਫਿਰੇ ਨੰਗਾ
ਚਾਦਰ ਓਸਦੇ ਤਨ 'ਤੇ ਤਾਣੀਏ ਜੀ

## ੜ

ੜਾੜਾ-ੜਾੜਿ ਮਟੇਂਦਾ ਸੰਗ ਸਾਧੂਆਂ ਦਾ
ਲੋਭ ਈਰਖਾ ਮਾਰ ਗਵਾਂਵਦਾ ਈ
ਉਸ ਨੂੰ ਕਦੇ ਵੀ ਕਾਲ ਨਾ ਪੋਹ ਸਕਦਾ
ਜਿਹੜਾ ਗੁਰਾਂ ਦਾ ਨਾਮ ਧਿਆਂਵਦਾ ਈ
ਜਿਹੜਾ ਪੜ੍ਹ ਗੁਰਬਾਣੀ ਵਿਚਾਰ ਕਰਦਾ
ਉਹ ਬ੍ਰਹਮ ਗਿਆਨੀ ਹੋ ਜਾਂਵਦਾ ਈ
ਕਹੇ ਗੁਰਸੇਵਕ ਜੋ ਸੇਵਾ ਕਮਾਂਵਦਾ ਈ
ਉਹ ਪਰਮ ਪਦਵੀ ਨੂੰ ਪਾਂਵਦਾ ਈ





Sri Satguru Jagjit Singh Ji eLibrary NamdhariElibrary@gmail.com



ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਇਸ ਪਿੜ ਵਿੱਚ ਚੌਥਾਈ ਸਦੀ ਸਮੇਂ ਤੋਂ ਸਰਗਰਮ ਹੈ। ਉਸ ਦਾ ਬਚਪਨ ਤਾਂ ਮਾਝੇ ਦੇ ਮਸ਼ਹੂਰ ਪਿੰਡ ਕਸੇਲ ਵਿੱਚ ਬੀਤਿਆ, ਜਿੱਥੇ ਉਸ ਨੇ ਪਹਿਲੀਆਂ ਪੰਜ ਜਮਾਤਾਂ ਪਾਸ ਕੀਤੀਆਂ। ਕਸੇਲ ਸ਼ਹੀਦ ਊਧਮ ਸਿੰਘ ਅਤੇ ਬਾਬਾ ਹਰਨਾਮ ਸਿੰਘ ਜਿਹੇ ਗਦਰੀ ਸੂਰਬੀਰਾਂ ਦਾ ਪਿੰਡ ਸੀ, ਜਿਸ ਦਾ ਸੁਤੰਤਰਤਾ ਸੰਗਰਾਮ ਵਿੱਚ ਉੱਘਾ ਯੋਗਦਾਨ ਹੈ। ਅਪ੍ਰੈਲ ਦੇ ਮਹੀਨੇ ਤਿੰਨ ਦਿਨ ਲੱਗਣ ਵਾਲੇ ਗਦਰੀ ਬਾਬਿਆਂ ਦੇ ਮੇਲੇ ਵਿੱਚ, ਬਾਲ ਗੁਰਸੇਵਕ, ਪਿਤਾ ਗੁਰਦੀਪ ਸਿੰਘ ਦੀ ਉਂਗਲੀ ਫੜ ਕੇ ਜਾ ਬਹਿੰਦਾ। ਇੱਥੇ ਮਾਝੇ ਦੇ ਸਾਰੇ ਹੀ ਨਾਮਵਰ ਕਵੀਸ਼ਰ ਅਤੇ ਢਾਡੀ ਜਥੇ ਆਉਂਦੇ ਜਿਨ੍ਹਾਂ ਨੂੰ ਗੁਰਸੇਵਕ ਬੜੇ ਗਹੁ ਨਾਲ ਸੁਣਦਾ। ਫਿਰ ਕਈ-ਕਈ ਦਿਨ ਵੱਟਾਂ ਬੰਨਿਆਂ 'ਤੇ ਫਿਰਦਾ, ਸੁਣੇ ਪ੍ਰਸੰਗਾਂ ਦੀਆਂ ਤੁਕਾਂ ਗੁਣਗੁਣਾਉਂਦਾ ਰਹਿੰਦਾ ਤੇ ਮੁੜ ਆਪ-ਮੁਹਾਰੇ ਤੁਕਾਂ ਜੋੜਨ ਵੀ ਲੱਗ ਪਿਆ। 1991-92 ਵਿੱਚ ਜਦੋਂ ਪਰਿਵਾਰ ਕਸੇਲ ਤੋਂ ਸ੍ਰੀ ਭੈਣੀ ਸਾਹਿਬ ਆ ਗਿਆ ਤਾਂ ਕਵਿਤਾ ਦਾ ਇਹ ਦੱਬਿਆ ਸੋਮਾ ਫਿਰ ਪ੍ਰਸਫੁਟਤ ਹੋ ਗਿਆ।

– ਸ. ਸੁਵਰਨ ਸਿੰਘ ਵਿਰਕ

(ਕਰੀਵਾਲਾ)

Designed by: Yuvraj Singh




Follow us on:
www.facebook.com/csjsamritsar

Follow us on:
@B.chattar.singh.jiwan.singh




Sri Satguru Jagjit Singh Ji eLibrary NamdhariElibrary@gmail.com